# ਸੰਤ ਕਬੀਰ

ਸ਼ਾਂਤੀ ਸੇਠੀ

ਰਾਧਾਸੁਆਮੀ ਸਤਿਸੰਗ ਬਿਆਸ

ਹਮ ਬਾਸੀ ਉਸ ਦੇਸ ਕੇ, ਜਹੰ ਪਾਰਬ੍ਰਹਮ ਕਾ ਖੇਲ।
ਦੀਪਕ ਜਰੈ ਅਗੰਮ ਕਾ, ਬਿਨ ਬਾਤੀ ਬਿਨ ਤੇਲ॥
ਹਮ ਬਾਸੀ ਉਸ ਦੇਸ ਕੇ, ਜਹਾਂ ਜਾਤਿ ਬਰਨ ਕੁਲ ਨਾਹਿੰ।
ਸਬਦ ਮਿਲਾਵਾ ਹੋਇ ਰਹਾ, ਦੇਹ ਮਿਲਾਵਾ ਨਾਹਿੰ॥

—ਸੰਤ ਕਬੀਰ

# ਵਿਸ਼ੇ-ਸੂਚੀ

# ਪ੍ਰਕਾਸ਼ਕ ਵੱਲੋਂ

'ਪੂਰਬ ਦੇ ਸੰਤ' ਪੁਸਤਕ-ਮਾਲਾ ਵਿਚ ਸੰਤ ਨਾਮਦੇਵ, ਗੁਰੂ ਨਾਨਕ ਸਾਹਿਬ, ਗੁਰੂ ਰਵਿਦਾਸ, ਦਾਦੂ ਦਿਆਲ, ਪਲਟੂ ਸਾਹਿਬ, ਤੁਕਾ ਰਾਮ, ਗੋਸਵਾਮੀ ਤੁਲਸੀ ਦਾਸ, ਮੀਰਾਂ ਬਾਈ, ਸੰਤ ਦਰੀਆ ਸਾਹਿਬ (ਬਿਹਾਰ ਵਾਲੇ), ਸਾਈਂ ਬੁਲ੍ਹੇਸ਼ਾਹ, ਹਜ਼ਰਤ ਸੁਲਤਾਨ ਬਾਹੂ, ਸਰਮਦ, ਸੰਤ ਚਰਨਦਾਸ, ਤੁਲਸੀ ਸਾਹਿਬ (ਹਾਥਰਸ ਵਾਲੇ), ਸੁਆਮੀ ਸ਼ਿਵਦਿਆਲ ਸਿੰਘ ਜੀ ਅਤੇ ਭਾਈ ਗੁਰਦਾਸ ਦੇ ਜੀਵਨ, ਬਾਣੀ ਅਤੇ ਉਪਦੇਸ਼ ਸੰਬੰਧੀ ਪੁਸਤਕਾਂ ਛੱਪ ਚੁਕੀਆਂ ਹਨ। ਇਨ੍ਹਾਂ ਪੁਸਤਕਾਂ ਦਾ ਮੁਖ ਮੰਤਵ ਉਨ੍ਹਾਂ ਸੰਤਾਂ-ਭਗਤਾਂ ਦੇ ਜੀਵਨ ਅਤੇ ਉਪਦੇਸ਼ ਦੇ ਪ੍ਰਮੁੱਖ ਪਹਿਲੂਆਂ ਨਾਲ ਸਰਲ, ਸੰਖੇਪ ਅਤੇ ਮੁੱਢਲੀ ਜਾਣਕਾਰੀ ਕਰਾਉਣਾ ਹੈ। ਇਹ ਪੁਸਤਕਾਂ ਹਿੰਦੀ, ਪੰਜਾਬੀ, ਉਰਦੂ, ਮਰਾਠੀ, ਗੁਜਰਾਤੀ, ਅੰਗ੍ਰੇਜ਼ੀ ਆਦਿ ਕਈ ਭਾਸ਼ਾਵਾਂ ਵਿਚ ਬਹੁਤ ਹਰਮਨ ਪਿਆਰੀਆਂ ਹੋਈਆਂ ਹਨ। ਸੰਤ ਕਬੀਰ ਸੰਬੰਧੀ ਇਹ ਪੁਸਤਕ ਇਸੇ ਸੰਗਲੀ ਦੀ ਇਕ ਜ਼ਰੂਰੀ ਕੜੀ ਹੈ।

ਸੰਤ ਕਬੀਰ ਭਾਰਤ ਦੇ ਸਭ ਤੋਂ ਵਧ ਹਰਮਨ ਪਿਆਰੇ ਪੂਰਨ ਸੰਤਾਂ ਵਿਚੋਂ ਇਕ ਹਨ। ਆਪ ਦਾ ਜਨਮ ਇਕ ਗ਼ਰੀਬ ਜੁਲਾਹਾ ਪਰਿਵਾਰ ਵਿਚ ਹੋਇਆ ਅਤੇ ਆਪ ਨੂੰ ਕਿਸੇ ਤਰ੍ਹਾਂ ਦੀ ਵਿਦਿਆ ਪ੍ਰਾਪਤ ਕਰਨ ਦਾ ਮੌਕਾ ਨਾ ਮਿਲਿਆ। ਪਰ ਉਨ੍ਹਾਂ ਦੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਆਪ ਸੂਖਮ ਬੁੱਧੀ ਅਤੇ ਡੂੰਘੇ ਰੂਹਾਨੀ ਅਨੁਭਵ ਦੇ ਮਾਲਕ ਸਨ। ਆਪ ਦੀ ਬਾਣੀ ਕਿਤਾਬੀ ਗਿਆਨ ਵਿਚੋਂ ਨਹੀਂ ਜਨਮੀ। ਇਹ ਆਪ ਦੇ ਨਿਜੀ ਰੂਹਾਨੀ ਅਨੁਭਵ ਦਾ ਸਹਿਜ ਪ੍ਰਗਟਾਅ ਹੈ।

ਕਬੀਰ ਸਾਹਿਬ ਬਿਨਾਂ ਕਿਸੇ ਲਗ-ਲਪੇਟ ਅਤੇ ਡਰ-ਭਉ ਦੇ ਗੱਲ ਕਹਿਣ ਦੇ ਆਦੀ ਸਨ। ਉਨ੍ਹਾਂ ਨੂੰ ਆਪਣੀ ਸਾਫ਼-ਗੋਈ ਅਤੇ ਨਿਡਰਤਾ ਕਾਰਨ ਸਦਾ ਹੀ ਕਰਮ-ਕਾਂਡੀ ਅਤੇ ਸ਼ਰੀਅਤ ਦੇ ਪਾਬੰਦ ਲੋਕਾਂ ਦੀ ਕਰੋਪੀ ਦਾ ਸਾਹਮਣਾ ਕਰਨਾ ਪਿਆ। ਨਿੰਦਿਆ, ਤਸੀਹੇ ਅਤੇ ਸਰਕਾਰ ਵੱਲੋਂ ਕੀਤੇ ਗਏ ਅਤਿਆਚਾਰ ਦੇ ਬਾਵਜੂਦ ਕਬੀਰ ਸਾਹਿਬ ਪੂਰੀ ਦ੍ਰਿੜ੍ਹਤਾ ਨਾਲ ਪ੍ਰਭੂ-ਪ੍ਰਾਪਤੀ ਦੇ ਅੰਤਰਮੁਖ ਸੱਚੇ ਰੂਹਾਨੀ ਮਾਰਗ ਦਾ ਪ੍ਰਚਾਰ ਕਰਦੇ ਰਹੇ।

ਇਸ ਮਹਾਨ ਸੰਤ ਦੇ ਉਪਦੇਸ਼ ਅਤੇ ਬਾਣੀ ਨੂੰ ਸੰਗਤ ਤਕ ਪੁਚਾਉਣ ਲਈ ਸ਼੍ਰੀ ਵਰਿੰਦਰ ਸੇਠੀ ਨੇ ਕਈ ਸਾਲਾਂ ਦੀ ਮਿਹਨਤ ਬਾਅਦ ਅੰਗ੍ਰੇਜ਼ੀ ਵਿਚ ਇਕ

ਪੁਸਤਕ 'ਕਬੀਰ ਦੀ ਵੀਵਰ ਆਫ਼ ਗਾਡ' ਜ਼ ਨੇਮ' ਤਿਆਰ ਕੀਤੀ ਜਿਸਦੇ ਆਧਾਰ ਤੇ ਸ੍ਰੀਮਤੀ ਸ਼ਾਂਤੀ ਸੇਠੀ ਨੇ ਹਿੰਦੀ ਵਿਚ ਬਹੁਤ ਸਰਲ ਭਾਸ਼ਾ ਵਿਚ 'ਸੰਤ ਕਬੀਰ' ਨਾਮੀ ਪੁਸਤਕ ਲਿਖੀ, ਜਿਸ ਦਾ ਪੰਜਾਬੀ ਰੂਪਾਂਤਰ ਸੰਗਤ ਦੀ ਭੇਂਟ ਕੀਤਾ ਜਾ ਰਿਹਾ ਹੈ।

ਆਸ ਹੈ ਕਿ ਇਹ ਪੁਸਤਕ ਇਸ ਮਹਾਨ ਸੰਤ ਦੇ ਰੂਹਾਨੀ ਉਪਦੇਸ਼ ਨੂੰ ਸਹੀ ਦ੍ਰਿਸ਼ਟੀ ਤੋਂ ਵਿਚਾਰਨ ਵਿਚ ਸਹਾਇਤਾ ਦੇਵੇਗੀ।

ਡੇਰਾ ਬਾਬਾ ਜੈਮਲ ਸਿੰਘ, ਸਕੱਤਰ
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ) ਰਾਧਾਸੁਆਮੀ ਸਤਿਸੰਗ ਬਿਆਸ।

# ਜੀਵਨ

ਮੱਧਕਾਲ ਦੇ ਸੰਤਾਂ ਵਿਚ ਕਬੀਰ ਸਾਹਿਬ ਦਾ ਬਹੁਤ ਉੱਚਾ ਸਥਾਨ ਹੈ। ਆਪਣੀ ਸਰਲ ਪਰ ਭਾਵ-ਪੂਰਤ ਬਾਣੀ ਕਾਰਨ ਕਬੀਰ ਸਾਹਿਬ ਅੱਜ ਵੀ ਬਹੁਤ ਹਰਮਨ ਪਿਆਰੇ ਹਨ।

ਗੁਰੂ ਰਵਿਦਾਸ, ਰਾਜਾ ਪੀਪਾ, ਦਾਦੂ ਦਿਆਲ, ਮੀਰਾਂ ਬਾਈ, ਰੱਜਬ, ਮਲੂਕਦਾਸ, ਤੁਕਾ ਰਾਮ, ਗ਼ਰੀਬਦਾਸ ਅਤੇ ਤੁਲਸੀ ਸਾਹਿਬ ਆਦਿ ਨੇ ਆਪਣੀ ਬਾਣੀ ਵਿਚ ਬਹੁਤ ਆਦਰ ਅਤੇ ਪ੍ਰੇਮ ਸਹਿਤ ਆਪ ਦਾ ਜ਼ਿਕਰ ਕੀਤਾ ਹੈ। ਇਸ ਦੇ ਬਾਵਜੂਦ ਨਾ ਤਾਂ ਕਬੀਰ ਦੇ ਸਮਕਾਲੀ ਕਵੀਆਂ ਅਤੇ ਇਤਿਹਾਸਕਾਰਾਂ ਨੇ ਅਤੇ ਨਾ ਹੀ ਬਾਅਦ ਵਿਚ ਆਉਣ ਵਾਲੇ ਕਵੀਆਂ ਜਾਂ ਸੰਤਾਂ ਨੇ ਕਬੀਰ ਸਾਹਿਬ ਦੇ ਜੀਵਨ-ਬ੍ਰਿਤਾਂਤ ਉਤੇ ਕੋਈ ਪ੍ਰਕਾਸ਼ ਪਾਇਆ ਹੈ। ਜੇ ਸ਼ਰੀਅਤ ਅਤੇ ਕਰਮ-ਕਾਂਡ ਨਾਲ ਬੱਝੇ ਲੋਕਾਂ ਨੇ ਕਬੀਰ ਦੀ ਕਾਟਵੀਂ ਆਲੋਚਨਾ ਕੀਤੀ ਹੈ ਤਾਂ ਕਬੀਰ ਸਾਹਿਬ ਤੋਂ ਬਾਅਦ ਹੋਏ ਵਿਦਵਾਨਾਂ ਨੇ ਉਨ੍ਹਾਂ ਦੀ ਪ੍ਰਸ਼ੰਸਾ ਦੇ ਪੁਲ ਬੰਨ੍ਹਣ ਵਿਚ ਅਤਿ ਕਥਨੀ ਤੋਂ ਕੰਮ ਲੈਂਦੇ ਹੋਏ, ਉਨ੍ਹਾਂ ਦੇ ਜੀਵਨ-ਬ੍ਰਿਤਾਂਤ ਨੂੰ ਕਰਾਮਾਤਾਂ ਨਾਲ ਭਰ ਦਿੱਤਾ ਹੈ।

ਕਬੀਰ ਸਾਹਿਬ ਦੀ ਜੀਵਨ-ਕਥਾ ਮੂੰਹ-ਜ਼ਬਾਨੀ ਚੱਲੀਆਂ ਆ ਰਹੀਆਂ ਕਹਾਣੀਆਂ ਦੇ ਅਜਿਹੇ ਲੰਮੇ ਇਤਿਹਾਸ ਵਿਚੋਂ ਲੰਘ ਕੇ ਆਈ ਹੈ, ਜਿਸ ਵਿਚ ਕਲਪਨਾ ਅਤੇ ਤੱਥ, ਬਨਾਵਟ ਅਤੇ ਸੱਚ ਦਾ ਏਨਾ ਰਲਾਅ ਹੋ ਗਿਆ ਹੈ ਕਿ ਇਸ ਵਿਚੋਂ ਨਿਰੋਲ ਅਸਲੀਅਤ ਨੂੰ ਪਛਾਣ ਸਕਣਾ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੋ ਗਿਆ ਹੈ। ਫਿਰ ਵੀ ਕਬੀਰ ਸਾਹਿਬ ਦੇ ਜੀਵਨ-ਵੇਰਵਿਆਂ ਚੋਂ ਇਕ ਮਹਾਨ ਸੰਤ, ਪੂਰਨ ਸਤਿਗੁਰੂ ਅਤੇ ਸਰਲ ਸੁਭਾਅ ਵਾਲੇ ਅਜਿਹੇ ਪ੍ਰਭੂ-ਭਗਤ ਦੀ ਝਲਕ ਪੈਂਦੀ ਹੈ, ਜੋ ਖਰੀਆਂ-ਖਰੀਆਂ ਸੁਣਾ ਸਕਦਾ ਸੀ ਅਤੇ ਆਪਣੇ ਆਦਰਸ਼ਾਂ ਦੀ ਖ਼ਾਤਰ ਹਰ ਤਰ੍ਹਾਂ ਦੀ ਆਲੋਚਨਾ ਅਤੇ ਜਬਰ ਬਰਦਾਸ਼ਤ ਕਰ ਸਕਦਾ ਸੀ।

ਕਬੀਰ ਸਾਹਿਬ ਬਾਰੇ ਸਭ ਤੋਂ ਪਹਿਲਾਂ ਜ਼ਿਕਰ ਨਾਭਾ ਦਾਸ ਦੀ 'ਭਗਤ ਮਾਲ' ਵਿਚ ਆਉਂਦਾ ਹੈ। ਇਹ ਪੋਥੀ ਸੰਨ 1585 ਵਿਚ ਮੁਕੰਮਲ ਹੋਈ। ਭਾਵੇਂ ਇਸ ਵਿਚ ਕਬੀਰ ਦੇ ਜਨਮ, ਜਾਤੀ, ਮਾਤਾ-ਪਿਤਾ ਆਦਿ ਬਾਰੇ ਕੋਈ ਹਵਾਲਾ ਨਹੀਂ ਮਿਲਦਾ, ਪਰ ਇਸ ਤੋਂ ਕਬੀਰ ਦੇ ਸੁਭਾਅ, ਉਸ ਦੀ ਨਿਰਪੱਖਤਾ ਅਤੇ ਦ੍ਰਿੜ੍ਹਤਾ ਆਦਿ ਗੁਣਾਂ

ਬਾਰੇ ਪਤਾ ਲੱਗਦਾ ਹੈ। ਨਾਭਾ ਦਾਸ ਲਿਖਦਾ ਹੈ ਕਿ ਕਬੀਰ ਨੇ ਛੇਆਂ ਦਰਸ਼ਨਾਂ, ਚਹੁੰ ਵਰਨਾਂ ਅਤੇ ਚਹੁੰ ਆਸ਼ਰਮਾਂ ਦੀ ਪ੍ਰਵਾਹ ਨਹੀਂ ਕੀਤੀ ਅਤੇ ਭਗਤੀ ਤੋਂ ਬੇਮੁਖ ਹੋ ਕੇ ਚੱਲਣ ਵਾਲੇ ਧਰਮ ਨੂੰ ਅਧਰਮ ਦਾ ਨਾਂ ਦਿੱਤਾ ਹੈ। ਉਹਨੇ ਭਗਤੀ ਤੋਂ ਸੱਖਣੇ ਜੋਗ, ਜੱਗ, ਵਰਤ ਅਤੇ ਦਾਨ ਨੂੰ ਫੋਕਟ ਕਿਹਾ ਹੈ। ਕਬੀਰ ਨੇ ਹਿੰਦੂਆਂ ਅਤੇ ਮੁਸਲਮਾਨਾਂ ਦਾ ਲਿਹਾਜ਼[1] ਨਹੀਂ ਕੀਤਾ ਅਤੇ ਸਭ ਦੇ ਸਾਂਝੇ ਹਿੱਤ ਦਾ ਉਪਦੇਸ਼ ਦਿੱਤਾ, ਜਿਸ ਕਾਰਨ ਉਸ ਨੂੰ ਸੰਸਾਰ ਵਿਚ ਉੱਚਾ ਅਤੇ ਮਾਣਯੋਗ ਸਥਾਨ ਪ੍ਰਾਪਤ ਹੈ:

ਕਬੀਰ ਕਾਨਿ[1] ਰਾਖੀ ਨਹੀਂ, ਵਰਣਾਸ਼ਰਮ ਖਟ ਦਰਸਨੀ॥
ਭਗਤੀ ਵਿਮੁਖ ਜੋ ਧਰਮ, ਤਾਹਿ ਅਧਰਮ ਕਰਿ ਗਾਇਓ॥
ਜੋ ਜਗਯ ਵਰਤ ਦਾਨ, ਭਜਨ ਬਿਨੁ ਤੁਛ ਦਿਖਾਇਓ॥
ਹਿੰਦੂ ਤੁਰਕ ਪ੍ਰਮਾਨ, ਰਮੈਨੀ ਸਬਦੀ ਸਾਖੀ॥
ਪੱਖਪਾਤ ਨਹਿੰ, ਬਚਨ ਸਬਹਿੰ ਕੇ ਹਿਤ ਕੀ ਭਾਖੀ॥
ਆਰੂੜ[2] ਦਸਾ ਹੈ ਜਗਤ ਪਰ, ਮੁਖ ਦੇਖੀ ਤਾਹਿਨ ਭਨੀ[3]॥
ਕਬੀਰ ਕਾਨਿ ਰਾਖੀ ਨਹੀਂ ਵਰਣਾਸ਼ਰਮ ਖਟ ਦਰਸਨੀ॥

(ਭਗਤਮਾਲ, ਛੱਪਜ 60)

ਅਠਾਰ੍ਹਵੀਂ ਸਦੀ ਦੇ ਸ਼ੁਰੂ ਤੋਂ ਹੀ ਕਬੀਰ ਦੇ ਜਨਮ ਨਾਲ ਕਈ ਚਮਤਕਾਰੀ ਗੱਲਾਂ ਜੁੜ ਗਈਆਂ । ਕੁਝ ਲੋਕਾਂ ਦਾ ਖ਼ਿਆਲ ਹੈ ਕਿ ਸੁਆਮੀ ਰਾਮਾਨੰਦ ਜੀ ਦੇ ਵਰ ਨਾਲ, ਆਪ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੇ ਘਰ ਹੋਇਆ। ਕਿਹਾ ਜਾਂਦਾ ਹੈ ਕਿ ਜਦ ਇਸ ਵਿਧਵਾ ਨੇ ਰਾਮਾਨੰਦ ਜੀ ਨੂੰ ਮੱਥਾ ਟੇਕਿਆ ਤਾਂ ਉਨ੍ਹਾਂ ਨੇ ਬਿਨਾਂ ਇਸ ਗੱਲ ਵੱਲ ਧਿਆਨ ਦੇਣ ਦੇ ਕਿ ਇਹ ਵਿਧਵਾ ਹੈ, ਉਸ ਨੂੰ ਅਸੀਸ ਦਿੱਤੀ ਕਿ ਤੇਰੀ ਗੋਦੀ ਵਿਚ ਪੁੱਤਰ ਖੇਡੇ। ਵਿਧਵਾ ਬ੍ਰਾਹਮਣੀ, ਬੱਚੇ ਨੂੰ, ਬਨਾਰਸ ਦੇ ਨੇੜੇ ਲਹਰਤਲਾ ਨਾਮੀ ਤਲਾਅ ਦੇ ਕੰਢੇ ਸੁੱਟ ਗਈ। ਕਬੀਰ ਪੰਥੀ ਤਾਂ ਏਥੋਂ ਤਕ ਦਾਅਵਾ ਕਰਦੇ ਹਨ ਕਿ ਕਬੀਰ ਦੇ ਮਾਤਾ-ਪਿਤਾ ਨਹੀਂ ਸਨ ਅਤੇ ਆਪ ਨੇ ਜੋਤੀ ਦੇ ਰੂਪ ਵਿਚ ਆਕਾਸ਼ ਤੋਂ ਹੇਠਾਂ ਉੱਤਰ ਕੇ, ਇਕ ਬਾਲਕ ਦਾ ਰੂਪ ਧਾਰ ਲਿਆ।

ਗੁਰੂ ਰਵਿਦਾਸ, ਗੁਰੂ ਅਮਰਦਾਸ ਜੀ ਅਤੇ ਰੱਜਬ ਆਦਿ ਸੰਤਾਂ ਨੇ ਸਾਫ਼ ਲਫ਼ਜ਼ਾਂ ਵਿਚ ਲਿਖਿਆ ਹੈ ਕਿ ਕਬੀਰ ਸਾਹਿਬ ਦਾ ਜਨਮ ਇਕ ਮੁਸਲਮਾਨ ਜੁਲਾਹੀ ਦੀ ਕੁੱਖੋਂ ਹੋਇਆ। ਸੰਤ ਰੱਜਬ ਕਹਿੰਦੇ ਹਨ : ਜੁਲਾਹਨ ਗਰਭੇ ਉਤਪੰਨੋਂ

---

1. ਲਿਹਾਜ਼ 2. ਦ੍ਰਿੜ, ਪੱਕੀ, ਉੱਚੀ 3. ਕਹੀ।

ਸਾਧ ਕਬੀਰ।[1] ਗੁਰੂ ਅਮਰਦਾਸ ਜੀ ਵੀ ਕਬੀਰ ਨੂੰ ਜੁਲਾਹਾ ਕਹਿੰਦੇ ਹਨ। ਕਬੀਰ ਦੇ ਪਿਆਰੇ ਸ਼ਿਸ਼ ਧਰਮ ਦਾਸ ਦਾ ਕਥਨ ਹੈ ਕਿ ਭਗਤ ਕਬੀਰ ਦੇ ਮਾਤਾ, ਪਿਤਾ ਮੁਸਲਮਾਨ ਜੁਲਾਹੇ ਸਨ : ਮਾਇ ਤੁਰਕਣੀ, ਬਾਪ ਜੁਲਾਹਾ, ਬੇਟਾ ਭਗਤ ਭਏ।[2]

ਗੁਰੂ ਰਵਿਦਾਸ ਜੀ ਕਬੀਰ ਸਾਹਿਬ ਦੇ ਸਮਕਾਲੀ ਸਨ। ਆਪ ਸਾਫ਼ ਲਫ਼ਜ਼ਾਂ ਵਿਚ ਲਿਖਦੇ ਹਨ ਕਿ ਨਾ ਕੇਵਲ ਕਬੀਰ ਦੇ ਮਾਤਾ, ਪਿਤਾ ਮੁਸਲਮਾਨ ਸਨ, ਸਗੋਂ ਉਨ੍ਹਾਂ ਦੀ ਕੁੱਲ ਵਿਚ ਈਦ ਆਦਿ ਤਿਉਹਾਰਾਂ ਉਤੇ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਸੀ ਅਤੇ ਸ਼ੇਖਾਂ, ਸੱਯਦਾਂ, ਪੀਰਾਂ ਦੀਆਂ ਮੰਨਤਾਂ ਮੰਨੀਆਂ ਜਾਂਦੀਆਂ ਸਨ। ਆਪ ਕਹਿੰਦੇ ਹਨ ਕਿ ਕਬੀਰ ਦਾ ਪਿਤਾ ਤਾਂ ਸ਼ਰੀਅਤ ਦਾ ਪਾਬੰਦ ਸੀ ਪਰ ਪੁੱਤਰ ਨੇ ਆਪਣੀ ਉੱਚੀ ਰਹਿਣੀ ਅਤੇ ਪ੍ਰਭੂ-ਭਗਤੀ ਦੁਆਰਾ ਤਿੰਨਾਂ ਲੋਕਾਂ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ:

ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ[3] ਕਰਹਿ
ਮਾਨੀਅਹਿ ਸੇਖ ਸਹੀਦ ਪੀਰਾ।
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ।

(ਆਦਿ ਗ੍ਰੰਥ, ਪੰ. 1293)

ਹਥਲੀ ਰਚਨਾ ਦਾ ਮੂਲ ਉਦੇਸ਼ ਕਬੀਰ ਸਾਹਿਬ ਦੇ ਜੀਵਨ ਸੰਬੰਧੀ ਪ੍ਰਚਲਿਤ ਅਨੇਕ ਤਰ੍ਹਾਂ ਦੇ ਮਤ-ਭੇਦਾਂ ਦੀ ਪੜਤਾਲ ਕਰਨਾ ਨਹੀਂ, ਸਗੋਂ ਪੰਦਰ੍ਹਵੀਂ ਸਦੀ ਦੇ ਇਸ ਮਹਾਨ ਸੰਤ ਦੀ ਸ਼ਖ਼ਸੀਅਤ ਅਤੇ ਸਿੱਖਿਆ ਉਤੇ ਪ੍ਰਕਾਸ਼ ਪਾਉਣਾ ਹੈ। ਪੂਰਨ ਸੰਤਾਂ ਦੀ ਮਹਾਨਤਾ ਦਾ ਜਾਤ-ਪਾਤ, ਕੁਲ ਪਰਿਵਾਰ ਜਾਂ ਸਮਾਜ ਵਿਚ ਪ੍ਰਾਪਤ ਪਦਵੀ ਨਾਲ ਕੋਈ ਸੰਬੰਧ ਨਹੀਂ ਹੁੰਦਾ। ਅਸਲ ਵਿਚ ਸੰਤ-ਜਨ ਸਰਬ-ਸਾਂਝੇ ਹੁੰਦੇ ਹਨ। ਉਨ੍ਹਾਂ ਦੀ ਨਾ ਤਾਂ ਕੋਈ ਜਾਤ-ਪਾਤ ਹੁੰਦੀ ਹੈ ਅਤੇ ਨਾ ਹੀ ਕੋਈ ਕੌਮ, ਨਸਲ ਜਾਂ ਮਜ਼੍ਹਬ ਅਤੇ ਮੁਲਕ। ਉਹ ਮਨੁੱਖ ਦੇ ਬਣਾਏ ਹੋਏ ਅਜਿਹੇ ਕਿਸੇ ਭੇਦ-ਭਾਵ ਨੂੰ ਪ੍ਰਵਾਨ ਨਹੀਂ ਕਰਦੇ। ਕਬੀਰ ਸਾਹਿਬ ਖ਼ੁਦ ਹੀ ਕਹਿੰਦੇ ਹਨ ਕਿ ਨਾ ਮੈਂ ਹਿੰਦੂ ਹਾਂ ਨਾ ਮੁਸਲਮਾਨ, ਹਰ ਇਨਸਾਨ ਵਾਂਗ ਮੈਂ ਵੀ ਪੰਜਾਂ ਤੱਤਾਂ ਦਾ ਪੁਤਲਾ ਹਾਂ, ਜਿਸਦੇ ਅੰਦਰ ਉਸ ਗ਼ੈਬੀ ਖ਼ੁਦਾ ਦੀ ਅੰਸ਼ ਅਦ੍ਰਿਸ਼ਟ ਆਤਮਾ ਦਾ ਨਿਵਾਸ ਹੈ:

ਹਿੰਦੂ ਕਹੂੰ ਤੋ ਮੈਂ ਨਹੀਂ, ਮੁਸਲਮਾਨ ਭੀ ਨਾਹਿੰ।
ਪਾਂਚ ਤੱਤਵ ਕਾ ਪੂਤਲਾ, ਗੈਬੀ ਖੇਲੈ ਮਾਹਿੰ॥

(ਕਬੀਰ ਸਾਖੀ ਸੰਗ੍ਰਹਿ, ਪੰ. 75)

---

1. ਰੱਜਬ ਬਾਣੀ, ਸਾਧ ਮਹਿਮਾ, ਪੰ. 13 2. ਕਬੀਰ ਕਸੌਟੀ, ਪੰ. 13 3. ਬੱਧ ਕਰਨਾ।

ਕਬੀਰ ਸਾਹਿਬ ਦਾ ਜਨਮ ਸੰਨ 1398 ਵਿਚ ਹੋਇਆ। ਆਪ ਦੇ ਪਿਤਾ ਦਾ ਨਾਂ ਨੀਰੂ ਅਤੇ ਮਾਤਾ ਦਾ ਨਾਂ ਨੀਮਾ ਸੀ, ਜੋ ਜਾਤ ਦੇ ਜੁਲਾਹੇ ਸਨ ਅਤੇ ਬਨਾਰਸ ਦੇ ਬਾਹਰਵਾਰ ਰਹਿੰਦੇ ਸਨ। ਛੋਟੀ ਉਮਰ ਤੋਂ ਹੀ ਕਬੀਰ ਦਾ ਪਰਮਾਰਥ ਵੱਲ ਝੁਕਾਅ ਸੀ। ਉਨ੍ਹਾਂ ਨੂੰ ਬਾਕਾਇਦਾ ਸਕੂਲ ਵਿਚ ਜਾ ਕੇ ਵਿੱਦਿਆ ਪ੍ਰਾਪਤ ਕਰਨ ਦਾ ਮੌਕਾ ਨਹੀਂ ਮਿਲਿਆ, ਪਰ ਆਪ ਦੀਆਂ ਰਚਨਾਵਾਂ ਤੋਂ ਪਤਾ ਲੱਗਦਾ ਹੈ ਕਿ ਆਪ ਤਿੱਖੀ ਬੁੱਧੀ ਵਾਲੇ ਅਜਿਹੇ ਸੂਝਵਾਨ ਵਿਅਕਤੀ ਸਨ, ਜਿਨ੍ਹਾਂ ਨੂੰ ਗੂੜ੍ਹ ਤੱਤਾਂ ਨੂੰ ਸਮਝਣ ਅਤੇ ਡੂੰਘਾਈ ਵਿਚ ਜਾ ਕੇ ਉਨ੍ਹਾਂ ਦੀ ਪਰਖ-ਪੜਤਾਲ ਕਰਨ ਦੀ ਅਸਾਧਾਰਣ ਯੋਗਤਾ ਪ੍ਰਾਪਤ ਸੀ।

ਬਚਪਨ ਤੋਂ ਹੀ ਕਬੀਰ ਸਾਹਿਬ ਜੁਲਾਹੇ ਦੇ ਧੰਦੇ ਵਿਚ ਆਪਣੇ ਪਿਤਾ ਦਾ ਹੱਥ ਵੰਡਾਉਣ ਲੱਗ ਪਏ। ਹੌਲੀ-ਹੌਲੀ ਆਪ ਨੂੰ ਆਪਣੇ ਪਿਤਾ-ਪੁਰਖੀ ਕਿੱਤੇ ਵਿਚ ਮੁਹਾਰਤ ਹਾਸਲ ਹੋ ਗਈ। ਪਰ ਇਸ ਦੇ ਨਾਲ ਹੀ ਉਨ੍ਹਾਂ ਦੀ ਰੂਹਾਨੀਅਤ ਵਿਚ ਰੁਚੀ ਵਧਦੀ ਗਈ। ਕਈ ਵਾਰ ਉਹ ਆਪਣਾ ਸਮਾਂ ਰੂਹਾਨੀਅਤ ਬਾਰੇ ਡੂੰਘੀ ਸੋਚ-ਵਿਚਾਰ ਵਿਚ ਬਿਤਾਉਂਦੇ ਸਨ, ਜਿਸ ਨੂੰ ਵੇਖਕੇ ਮਾਤਾ ਪਿਤਾ ਨੂੰ ਚਿੰਤਾ ਲਗ ਜਾਂਦੀ ਸੀ।

ਕਬੀਰ ਸਾਹਿਬ ਸ਼ੁਰੂ ਤੋਂ ਹੀ ਕੋਮਲ-ਚਿੱਤ ਅਤੇ ਦਿਆਲੂ ਸਨ। ਉਹ ਕਿਸੇ ਦਾ ਦੁੱਖ ਨਹੀਂ ਸਨ ਦੇਖ ਸਕਦੇ। ਇਕ ਵਾਰ ਸਰਦੀ ਦੇ ਮੌਸਮ ਵਿਚ ਆਪ ਪਿਤਾ ਦੇ ਕਹਿਣ ਮੁਤਾਬਿਕ ਕਿਸੇ ਦੁਕਾਨ ਤੇ ਕੱਪੜਾ ਵੇਚਣ ਜਾ ਰਹੇ ਸਨ। ਰਾਹ 'ਚ ਆਪ ਨੂੰ ਪਾਲੇ ਦਾ ਭੰਨਿਆ ਇਕ ਗ਼ਰੀਬ ਮਿਲਿਆ। ਉਹਦੀ ਸਰਦੀ ਨਾਲ ਹੋਈ ਦੁਰਦਸ਼ਾ ਦੇਖ ਕੇ ਕਬੀਰ ਤੋਂ ਰਿਹਾ ਨਾ ਗਿਆ। ਉਨ੍ਹਾਂ ਨੇ ਅੱਧਾ ਕਪੜਾ ਉਸ ਨੂੰ ਦੇ ਦਿੱਤਾ। ਉਸ ਗ਼ਰੀਬ ਨੇ ਆਪਣੀ ਗ਼ਰੀਬੀ ਦਾ ਵਾਸਤਾ ਪਾ ਕੇ ਬਾਕੀ ਦਾ ਕਪੜਾ ਵੀ ਮੰਗਿਆ। ਕਬੀਰ ਸਾਹਿਬ ਨਾਂਹ ਨਾ ਕਰ ਸਕੇ। ਉਹ ਸਾਰਾ ਕਪੜਾ ਉਸ ਨੂੰ ਦੇ ਕੇ ਖ਼ਾਲੀ ਹੱਥ ਘਰ ਪਰਤ ਆਏ ਅਤੇ ਚੁੱਪ-ਚਾਪ ਆਪਣੇ ਪਿਤਾ ਦੀ ਨਾਰਾਜ਼ਗੀ ਅਤੇ ਝਾੜ-ਝੰਬ ਸਹਿ ਲਈ।

ਕਬੀਰ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਜੀਵਨ ਦੇ ਆਰੰਭ ਕਾਲ ਵਿਚ ਆਪ ਦੀ ਕਈ ਮਹਾਤਮਾਵਾਂ ਨਾਲ ਮੁਲਾਕਾਤ ਹੋਈ। ਸੰਭਵ ਹੈ ਕਿ ਉਨ੍ਹਾਂ ਤੋਂ ਕਬੀਰ ਦੀ ਤਸੱਲੀ ਨਾ ਹੋਈ ਹੋਵੇ। ਬਨਾਰਸ ਵਿਚ ਰਹਿਣ ਕਾਰਨ ਕਬੀਰ ਸਾਹਿਬ ਨੂੰ ਸ਼ਰੀਅਤ ਅਤੇ ਕਰਮ-ਕਾਂਡ ਦੇ ਖੋਖਲੇਪਨ ਦਾ ਪਤਾ ਲੱਗ ਚੁੱਕਾ ਸੀ। ਉਨ੍ਹਾਂ ਦੀ ਖੋਜ ਭਰੀ ਦ੍ਰਿਸ਼ਟੀ ਬਾਹਰਮੁਖੀ ਭਗਤੀ ਅਤੇ ਪੂਜਾ-ਪਾਠ ਦੀ ਬਜਾਏ ਕਿਸੇ ਉਚੇਰੇ ਸਤਿ ਦੀ ਭਾਲ ਵਿਚ ਸੀ। ਕਬੀਰ ਨੇ ਅਪਣੇ ਦੋਹਿਆਂ ਵਿਚ ਜਿਸ ਮਾਰਗ ਦਾ ਉਪਦੇਸ਼ ਦਿੱਤਾ, ਉਹ ਸ਼ਬਦ ਦਾ ਮਾਰਗ ਹੈ, ਜੀਂਦੇ-ਜੀਅ ਪਰਮਾਤਮਾ ਨੂੰ ਪ੍ਰਾਪਤ

ਕਰਨ ਤੇ ਬਾਹਰ ਦੇ ਰੀਤੀ-ਰਿਵਾਜਾਂ ਨੂੰ ਤਿਆਗ ਕੇ ਅੰਦਰ ਜਾਣ ਦਾ ਮਾਰਗ ਹੈ। ਇਸ ਨੂੰ ਸ਼ਬਦ ਮਾਰਗ ਜਾਂ ਸੁਰਤ-ਸ਼ਬਦ ਯੋਗ ਕਿਹਾ ਜਾਂਦਾ ਹੈ। ਕਬੀਰ ਨੂੰ ਇਸ ਮਾਰਗ ਦਾ ਭੇਦ ਕਿਸ ਤੋਂ ਪ੍ਰਾਪਤ ਹੋਇਆ ਅਤੇ ਕਿਹੜਾ ਮਹਾਤਮਾ ਉਨ੍ਹਾਂ ਦਾ ਗੁਰੂ ਸੀ, ਇਸ ਬਾਰੇ ਕੋਈ ਵਰਨਨ ਨਹੀਂ ਮਿਲਦਾ। ਕਬੀਰ ਸਾਹਿਬ ਨੇ ਆਪਣੀਆਂ ਰਚਨਾਵਾਂ ਵਿਚ ਖ਼ੁਦ ਆਪਣੇ ਬਾਰੇ ਬਹੁਤ ਘੱਟ ਲਿਖਿਆ ਹੈ। ਆਪਣੇ ਸਤਿਗੁਰੂ ਬਾਰੇ ਤਾਂ ਉਨ੍ਹਾਂ ਨੇ ਕਿਤੇ ਕੁਝ ਵੀ ਨਹੀਂ ਲਿਖਿਆ।

ਸੰਤਮਤ ਦਾ ਅਟੱਲ ਨਿਯਮ ਹੈ ਕਿ ਬਿਨਾਂ ਪੂਰੇ ਗੁਰੂ ਦੇ ਜੀਵ ਨੂੰ ਸ਼ਬਦ ਦਾ ਭੇਦ ਨਹੀਂ ਮਿਲ ਸਕਦਾ। ਕਬੀਰ ਸਾਹਿਬ ਨੇ ਖ਼ੁਦ ਆਪਣੀ ਬਾਣੀ ਵਿਚ ਗੁਰੂ ਅਤੇ ਗੁਰੂ-ਭਗਤੀ ਦੀ ਰੱਜ ਕੇ ਮਹਿਮਾ ਕੀਤੀ ਹੈ। ਨਿਰਸੰਦੇਹ ਸ਼ਬਦ ਮਾਰਗ ਦੀ ਦੀਖਿਆ ਦੇਣ ਵਾਲਾ ਕੋਈ ਸੰਤ ਹੀ ਕਬੀਰ ਦਾ ਗੁਰੂ ਹੋਵੇਗਾ ਪਰ ਕਈ ਦੂਸਰੇ ਸੰਤਾਂ ਵਾਂਗ ਕਬੀਰ ਸਾਹਿਬ ਨੇ ਵੀ ਆਪਣੇ ਸਤਿਗੁਰੂ ਦੇ ਨਾਂ ਦਾ ਜ਼ਿਕਰ ਨਹੀਂ ਕੀਤਾ।

ਪਰੰਪਰਾ ਤੋਂ ਇਹ ਮਾਨਤਾ ਚੱਲੀ ਆ ਰਹੀ ਹੈ ਕਿ ਸੁਆਮੀ ਰਾਮਾਨੰਦ ਜੀ ਕਬੀਰ ਦੇ ਗੁਰੂ ਸਨ। ਕਿਹਾ ਜਾਂਦਾ ਹੈ ਕਿ ਜਦੋਂ ਕਬੀਰ ਸਾਹਿਬ ਨੇ ਸੰਤਾਂ ਦੇ ਰੂਹਾਨੀ ਮਾਰਗ ਦਾ ਉਪਦੇਸ਼ ਸ਼ੁਰੂ ਕੀਤਾ ਤਾਂ ਵੱਖ-ਵੱਖ ਫ਼ਿਰਕਿਆਂ ਦੇ ਲੋਕਾਂ ਨੇ ਉਨ੍ਹਾਂ ਦਾ ਵਿਰੋਧ ਤੇ ਨੁਕਤਾਚੀਨੀ ਕੀਤੀ। ਮੁਸਲਮਾਨਾਂ ਨੇ ਉਨ੍ਹਾਂ ਨੂੰ 'ਕਾਫ਼ਰ' ਅਤੇ ਹਿੰਦੂਆਂ ਨੇ 'ਨਿਗੁਰਾ' ਕਹਿਣਾ ਸ਼ੁਰੂ ਕਰ ਦਿੱਤਾ। ਕਬੀਰ ਸਾਹਿਬ ਸਮਝ ਗਏ ਕਿ ਕਰਮ-ਕਾਂਡੀ ਅਤੇ ਪਿਤਾ-ਪੁਰਖੀ ਦੇ ਗੜ੍ਹ ਬਨਾਰਸ ਵਿਚ ਲੋਕ ਮੈਨੂੰ ਅਮਨ, ਸ਼ਾਂਤੀ ਨਾਲ ਸ਼ਬਦ-ਮਾਰਗ ਦਾ ਪ੍ਰਚਾਰ ਨਹੀਂ ਕਰਨ ਦੇਣਗੇ। ਸੋ ਉਨ੍ਹਾਂ ਨੇ ਕਿਸੇ ਅਜਿਹੇ ਵਿਅਕਤੀ ਦਾ ਆਸਰਾ ਜ਼ਰੂਰੀ ਸਮਝਿਆ, ਜਿਸ ਦਾ ਬਨਾਰਸ ਦੇ ਲੋਕਾਂ 'ਤੇ ਡੂੰਘਾ ਪ੍ਰਭਾਵ ਹੋਵੇ।

ਸੁਆਮੀ ਰਾਮਾਨੰਦ ਜੀ ਅਜਿਹੇ ਹੀ ਵਿਅਕਤੀ ਸਨ। ਪੰਡਤ, ਪ੍ਰੋਹਤ ਅਤੇ ਸਮਾਜ ਦੇ ਹਰ ਵਰਗ ਦੇ ਲੋਕ ਇਕ ਵਿਦਵਾਨ, ਸ਼ਾਸਤਰਾਂ ਦੇ ਗਿਆਤਾ ਅਤੇ ਧਾਰਮਿਕ ਆਗੂ ਦੇ ਤੌਰ ਤੇ ਉਨ੍ਹਾਂ ਦਾ ਸਨਮਾਨ ਕਰਦੇ ਸਨ। ਪਰ ਸੁਆਮੀ ਰਾਮਾਨੰਦ ਜੀ ਮਲੇਛਾਂ ਅਤੇ ਨੀਵੀਂ ਜਾਤ ਦੇ ਲੋਕਾਂ ਦੇ ਮੱਥੇ ਲੱਗਣਾ ਵੀ ਪਸੰਦ ਨਹੀਂ ਸਨ ਕਰਦੇ। ਕਬੀਰ ਲਈ ਉਨ੍ਹਾਂ ਤੋਂ ਦੀਖਿਆ ਲੈਣਾ ਅਸਾਨ ਕੰਮ ਨਹੀਂ ਸੀ। ਲੋਕਾਂ ਦਾ ਖ਼ਿਆਲ ਹੈ ਕਿ ਉਹ ਬੜੀ ਚਤੁਰਾਈ ਨਾਲ ਰਾਮਾਨੰਦ ਜੀ ਦੇ ਸ਼ਿਸ਼ ਬਣੇ। ਰਾਮਾਨੰਦ ਜੀ ਰੋਜ਼ ਸਵੇਰੇ ਸੂਰਜ ਨਿਕਲਣ ਤੋਂ ਪਹਿਲੋਂ ਗੰਗਾ-ਇਸ਼ਨਾਨ ਲਈ ਜਾਂਦੇ ਹੁੰਦੇ ਸਨ। ਇਕ ਦਿਨ ਕਬੀਰ ਸਾਹਿਬ ਗੰਗਾ-ਘਾਟ ਦੀਆਂ ਪੌੜੀਆਂ ਉਤੇ ਲੇਟ ਗਏ। ਸਵੇਰ-ਸਾਰ ਦੇ ਘੁਸਮੁਸੇ ਵਿਚ ਰਾਮਾਨੰਦ ਜੀ ਨੂੰ ਕਬੀਰ ਦਿਖਾਈ ਨਾ ਦਿੱਤਾ ਅਤੇ ਉਨ੍ਹਾਂ ਦਾ ਪੈਰ ਉਹਦੇ ਸਿਰ ਨੂੰ ਲੱਗਾ। ਰਾਮਾਨੰਦ ਜੀ ਜੀਅ-ਭਿਆਣੇ

ਬੋਲ ਉਠੇ, 'ਰਾਮ ਕਹਿ, ਰਾਮ ਕਹਿ।' ਕਬੀਰ ਸਾਹਿਬ ਚੁੱਪ-ਚਾਪ ਉਥੋਂ ਉਠ ਆਏ ਅਤੇ ਆਪਣੇ ਆਪ ਨੂੰ ਰਾਮਾਨੰਦ ਜੀ ਦਾ ਸ਼ਿਸ਼ ਕਹਿਣਾ ਸ਼ੁਰੂ ਕਰ ਦਿੱਤਾ।

ਕੁਝ ਕੱਟੜ-ਪੰਥੀਆਂ ਨੇ ਸ਼ਿਕਾਇਤ ਕੀਤੀ ਕਿ ਰਾਮਾਨੰਦ ਜੀ ਨੇ ਕਬੀਰ ਨੂੰ ਆਪਣਾ ਸ਼ਿਸ਼ ਕਿਉਂ ਬਣਾ ਲਿਆ ਹੈ। ਜਦ ਰਾਮਾਨੰਦ ਜੀ ਨੇ ਕਿਹਾ ਕਿ ਮੈਂ ਇਸ ਤਰ੍ਹਾਂ ਨਹੀਂ ਕੀਤਾ ਤਾਂ ਕਬੀਰ ਸਾਹਿਬ ਨੂੰ ਸੱਦਿਆ ਗਿਆ। ਰਾਮਾਨੰਦ ਜੀ ਨੇ ਪਰਦੇ ਪਿਛਿਓਂ ਪੁੱਛਿਆ ਕਿ ਕਬੀਰ ਤੂੰ ਝੂਠ ਕਿਉਂ ਬੋਲ ਰਿਹਾ ਹੈਂ? ਕਬੀਰ ਨੇ ਉੱਤਰ ਦਿੱਤਾ ਕਿ ਤੁਸੀਂ ਘਾਟ ਦੀਆਂ ਪੌੜੀਆਂ ਉਤੇ ਆਪਣੇ ਚਰਨ ਮੇਰੇ ਸਿਰ ਨਾਲ ਛੁਹਾ ਕੇ ਮੈਨੂੰ 'ਰਾਮ ਰਾਮ' ਦੇ ਮੰਤਰ ਦੀ ਦੀਖਿਆ ਦਿੱਤੀ ਸੀ। ਰਾਮਾਨੰਦ ਜੀ ਸੱਤਵਾਦੀ ਸਨ। ਉਹ ਇਸ ਗੱਲ ਤੋਂ ਇਨਕਾਰ ਨਾ ਕਰ ਸਕੇ ਅਤੇ ਉਨ੍ਹਾਂ ਨੇ ਕਬੀਰ ਨੂੰ ਆਪਣਾ ਸ਼ਿਸ਼ ਪਰਵਾਨ ਕਰ ਲਿਆ। ਪਰ ਰਿਵਾਜ ਅਨੁਸਾਰ ਉਹ ਕਬੀਰ ਤੋਂ ਪਰਦਾ ਕਰਦੇ ਰਹੇ।

ਅਸਲ ਵਿਚ ਕਬੀਰ ਸਾਹਿਬ ਅਤੇ ਰਾਮਾਨੰਦ ਦੇ ਮਾਰਗ ਵਿਚ ਬਹੁਤ ਅੰਤਰ ਸੀ। ਕਬੀਰ ਸਾਹਿਬ ਨੇ ਗੁਰੂ ਰੂਪ ਵਿਚ ਰਾਮਾਨੰਦ ਜੀ ਦਾ ਆਦਰ ਕੀਤਾ, ਪਰ ਉਨ੍ਹਾਂ ਨੇ ਕਦੇ ਵੀ ਰਾਮਾਨੰਦ ਜੀ ਦੇ ਪਰੰਪਰਾ-ਗਤ ਵਿਚਾਰਾਂ ਅਤੇ ਪੂਜਾ-ਵਿਧੀ ਨੂੰ ਨਾ ਅਪਣਾਇਆ।

ਰਾਮਾਨੰਦ ਜੀ ਆਪਣੇ ਇਸ਼ਟ ਦੀ ਮਾਨਸੀ ਪੂਜਾ ਕਰਦੇ ਹੁੰਦੇ ਸਨ। ਇਕ ਦਿਨ ਆਪ ਨੇ ਪੂਜਾ ਦੇ ਸਮੇਂ ਮੂਰਤੀ ਦੇ ਸਿਰ ਉਤੇ ਮੁਕਟ ਰੱਖ ਦਿਤਾ ਪਰ ਹਾਰ ਪਾਉਣਾ ਭੁੱਲ ਗਏ। ਹਾਰ ਛੋਟਾ ਸੀ ਅਤੇ ਮੁਕਟ ਦੇ ਉਪਰੋਂ ਦੀ ਮੂਰਤੀ ਦੇ ਗਲ ਵਿਚ ਨਹੀਂ ਸੀ ਪਾਇਆ ਜਾ ਸਕਦਾ। ਰਾਮਾਨੰਦ ਜੀ ਇਸੇ ਉਲਝਣ ਵਿਚ ਸਨ ਕਿ ਕੋਠੜੀ ਦੇ ਬਾਹਰ ਬੈਠੇ ਕਬੀਰ ਨੇ ਆਵਾਜ਼ ਦਿੱਤੀ : ਗੁਰੂ ਜੀ, ਘੁੰਡੀ ਖੋਲ੍ਹ ਕੇ ਹਾਰ ਪੁਆ ਦਿਓ। ਇਹ ਸੁਣ ਕੇ ਰਾਮਾਨੰਦ ਨੂੰ ਬਹੁਤ ਹੈਰਾਨੀ ਹੋਈ। ਉਹ ਸਮਝ ਗਏ ਕਿ ਮਲੇਛ ਜੁਲਾਹਾ ਕੋਈ ਮਾਮੂਲੀ ਇਨਸਾਨ ਨਹੀਂ ਹੈ। ਰਾਮਾਨੰਦ ਜੀ ਨੇ ਕਿਹਾ, "ਹਟਾ ਦਿਓ ਪਰਦਾ, ਕਬੀਰ ਤੋਂ ਕਾਹਦਾ ਪਰਦਾ!" ਰਾਮਾਨੰਦ ਦੇ ਦਰਸ਼ਨ ਕਰਕੇ ਕਬੀਰ ਸਾਹਿਬ ਉਨ੍ਹਾਂ ਦੇ ਚਰਨਾਂ ਉਤੇ ਝੁਕਣ ਲਗੇ ਤਾਂ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਗਲ ਨਾਲ ਲਾ ਲਿਆ।

ਰਾਮਾਨੰਦ ਜੀ 'ਸ੍ਰੀ ਸੰਪਰਦਾਇ' ਦੇ ਬਾਨੀ ਸਨ। ਇਸ ਸੰਪਰਦਾਇ ਵਿਚ ਸ੍ਰੀ ਰਾਮਚੰਦਰ ਅਤੇ ਸੀਤਾ ਦੀ ਪੂਜਾ ਦੇ ਨਾਲ ਵੇਦਾਂਤ ਦੇ ਵਸ਼ਿਸ਼ਟ ਅਦਵੈਤ ਨੂੰ ਜੋੜਿਆ ਗਿਆ ਹੈ। ਇਸ ਮਤ ਦੇ ਪੈਰੋਕਾਰ ਜ਼ਾਤ-ਪਾਤ ਅਤੇ ਬਾਹਰਮੁਖੀ ਕਰਮ-ਕਾਂਡ ਨੂੰ ਮੰਨਦੇ ਸਨ। ਕਬੀਰ ਸਾਹਿਬ ਦੀ ਸੰਗਤ ਵਿਚ ਆ ਕੇ ਰਾਮਾਨੰਦ ਜੀ ਵੀ ਸ਼ਬਦ-ਮਾਰਗੀ ਹੋ ਗਏ। ਸ੍ਰੀ ਆਦਿ ਗ੍ਰੰਥ ਵਿਚ ਦਰਜ ਉਨ੍ਹਾਂ ਦੇ ਇਕ ਸ਼ਬਦ ਤੋਂ

ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਇਸ ਸ਼ਬਦ ਵਿਚ ਆਪ ਬਾਹਰਮੁਖੀ ਪੂਜਾ-ਪਾਠ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ ਕਿ ਪਰਮਾਤਮਾ ਕਿਤੇ ਬਾਹਰ ਨਹੀਂ ਹੈ। ਉਹ ਸਰੀਰ ਰੂਪੀ ਘਰ ਦੇ ਅੰਦਰ ਹੈ। ਆਪ ਕਹਿੰਦੇ ਹਨ : ਮੈਂ ਆਪਣੇ ਸਤਿਗੁਰੂ ਦੇ ਬਲਿਹਾਰ ਜਾਂਦਾ ਹਾਂ, ਜਿਸ ਨੇ ਮੇਰੇ ਸਭ ਭਰਮਾਂ ਨੂੰ ਨਾਸ਼ ਕਰ ਦਿੱਤਾ। ਜਦ ਪਰਮਾਤਮਾ ਘਰ ਦੇ ਅੰਦਰ ਹੈ ਤਾਂ ਮੂਰਤੀ-ਪੂਜਾ, ਤੀਰਥ-ਪੂਜਾ ਅਤੇ ਸ਼ਾਸਤਰਾਂ ਦੇ ਪਾਠ-ਵਿਚਾਰ ਦਾ ਕੀ ਲਾਭ ਹੈ? ਸਤਿਗੁਰੂ ਦਾ ਸ਼ਬਦ ਕਰੋੜਾਂ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈ ਅਤੇ ਇਸ ਨਾਲ ਰਚਨਾ ਦੇ ਕਣ-ਕਣ ਵਿਚ ਪਰਮੇਸ਼ਰ ਰਮਿਆ ਹੋਇਆ ਦਿਖਾਈ ਦੇਣ ਲੱਗ ਪੈਂਦਾ ਹੈ:

ਕਤ ਜਾਈਐ ਰੇ ਘਰ ਲਾਗੋ ਰੰਗੁ। ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥
ਏਕ ਦਿਵਸ ਮਨ ਭਈ ਉਮੰਗ। ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ। ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥
ਜਹਾ ਜਾਈਐ ਤਹ ਜਲ ਪਖਾਨ। ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ। ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥
ਸਤਿਗੁਰ ਮੈ ਬਲਿਹਾਰੀ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ। ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

(ਆਦਿ ਗ੍ਰੰਥ, ਪੰ. 1195)

ਸੁਆਮੀ ਰਾਮਾਨੰਦ ਜੀ ਦੁਆਰਾ ਰਚੇ ਗਏ ਕੁਝ ਹੋਰ ਪਦ ਵੀ ਮਿਲਦੇ ਹਨ, ਜੋ ਇਸੇ ਤਰ੍ਹਾਂ ਦੇ ਭਾਵ ਪ੍ਰਗਟ ਕਰਦੇ ਹਨ।

ਕਬੀਰ ਸਾਹਿਬ ਦੇ ਸਮਕਾਲੀ ਲੇਖਕਾਂ ਨੇ ਇਹ ਨਹੀਂ ਦੱਸਿਆ ਕਿ ਉਨ੍ਹਾਂ ਨੇ ਵਿਆਹ ਕਰਵਾਇਆ ਸੀ ਕਿ ਨਹੀਂ, ਪਰ ਕਬੀਰ ਸਾਹਿਬ ਦੇ ਅਕਾਲ ਚਲਾਣਾ ਕਰਨ ਦੇ ਸੌ ਸਾਲ ਬਾਅਦ ਦੇ ਕਈ ਅਜਿਹੇ ਵਰਨਨ ਮਿਲਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਆਪ ਸ਼ਾਦੀ-ਸ਼ੁਦਾ ਸਨ ਅਤੇ ਆਪ ਦੀ ਪਤਨੀ ਦਾ ਨਾਂ ਲੋਈ ਸੀ। ਕਬੀਰ ਸਾਹਿਬ ਨੇ ਆਪਣੇ ਇਕ ਦੋਹੇ ਵਿਚ ਆਪਣੀ ਸ਼ਾਦੀ ਹੋਣ ਦਾ ਸੰਕੇਤ ਦਿੱਤਾ ਹੈ।

ਦੂਸਰੇ ਸੰਤਾਂ ਵਾਂਗ ਕਬੀਰ ਸਾਹਿਬ ਨੇ ਗ੍ਰਿਹਸਥ ਜੀਵਨ ਦੀ ਉਪਮਾ ਕੀਤੀ ਹੈ। ਉਨ੍ਹਾਂ ਨੇ ਗ੍ਰਿਹਸਥ ਜੀਵਨ ਵਿਚ ਰਹਿੰਦੇ ਹੋਏ ਸ਼ੀਲ ਅਤੇ ਸੰਤੋਖ ਧਾਰਨ ਕਰਨ ਦਾ ਉਪਦੇਸ਼ ਦਿੱਤਾ ਹੈ, ਬ੍ਰਹਮਚਰਜ ਅਤੇ ਸੰਨਿਆਸ ਦੇ ਕਠੋਰ ਸੰਜਮ ਦਾ ਨਹੀਂ। ਆਪ ਇੱਛਾਵਾਂ ਤੋਂ ਮੁਕਤ ਹੋਣ ਦਾ ਮਾਰਗ ਦਰਸਾਉਂਦੇ ਹਨ, ਇੰਦਰੀਆਂ ਦੇ ਦਮਨ

---

1. ਪਿੰਗਲਾ=ਲੰਗੜਾ; ਭਾਵ ਮਨ ਠਹਿਰ ਗਿਆ ਹੈ 2. ਜਲ = ਤੀਰਥ; ਪਖਾਨ = ਪੱਥਰ ਦੀਆਂ ਮੂਰਤੀਆਂ।

ਦਾ ਨਹੀਂ। ਜਿਸ ਸ਼ੀਲ ਦੀ ਕਬੀਰ ਨੇ ਮਹਿਮਾ ਕੀਤੀ ਹੈ, ਉਹ ਅੰਦਰਲੇ ਅਨੰਦ ਅਤੇ ਨਾਮ ਦੇ ਅਭਿਆਸ ਦੁਆਰਾ ਪ੍ਰਾਪਤ ਹੋਣ ਵਾਲਾ, ਸੁਭਾਵਿਕ ਸ਼ੀਲ ਹੈ, ਜਿਸਦੇ ਸਾਹਮਣੇ ਸੰਸਾਰ ਦੇ ਭੋਗ ਆਪਣੇ ਆਪ ਹੀ ਫਿੱਕੇ ਪੈ ਜਾਂਦੇ ਹਨ।

ਕਬੀਰ ਸਾਹਿਬ ਜੀਵਨ ਭਰ ਜੁਲਾਹੇ ਦੇ ਕਿੱਤੇ ਤੋਂ ਆਪਣਾ ਤੇ ਪਰਿਵਾਰ ਦਾ ਗੁਜ਼ਾਰਾ ਚਲਾਉਂਦੇ ਰਹੇ। ਨਾ ਇਸ ਕਿੱਤੇ ਤੋਂ ਬਹੁਤਾ ਧਨ ਕਮਾਇਆ ਜਾ ਸਕਣ ਦੀ ਗੁੰਜਾਇਸ਼ ਸੀ ਅਤੇ ਨਾ ਹੀ ਕਬੀਰ ਸਾਹਿਬ ਨੂੰ ਧਨ ਦੀ ਚਾਹ ਸੀ। ਉਨ੍ਹਾਂ ਨੇ ਮਿਹਨਤ ਅਤੇ ਹੱਕ-ਹਲਾਲ ਦੀ ਕਮਾਈ ਉੱਤੇ ਹੀ ਆਪਣਾ ਗੁਜ਼ਾਰਾ ਕੀਤਾ। ਆਪ ਆਪਣੇ ਇਕ ਸ਼ਬਦ ਵਿਚ ਪ੍ਰਭੂ ਅੱਗੇ ਧਨ-ਦੌਲਤ, ਹਾਟ-ਹਵੇਲੀ ਜਾਂ ਮਹਿਲ-ਮਾੜੀਆਂ ਲਈ ਨਹੀਂ, ਸਿਰਫ਼ ਆਟੇ-ਦਾਲ ਦੀਆਂ ਲੋੜਾਂ ਦੀ ਪੂਰਤੀ ਲਈ ਅਰਦਾਸ ਕਰਦੇ ਹਨ। ਆਪ ਕਹਿੰਦੇ ਹਨ ਕਿ ਹੇ ਪ੍ਰਭੂ, ਤੂੰ ਮੇਰੀਆਂ ਆਮ ਲੋੜਾਂ ਪੂਰੀਆਂ ਕਰ ਦਈਂ ਤਾਂ ਜੋ ਮੈਂ ਭੁੱਖ ਤੋਂ ਬਚਿਆ ਰਹਾਂ ਅਤੇ ਤੇਰੀ ਭਗਤੀ ਵਿਚ ਲੱਗਾ ਰਹਾਂ। ਮੈਨੂੰ ਇਸ ਤੋਂ ਵੱਧ ਕੋਈ ਲਾਲਚ ਨਹੀਂ ਹੈ। (ਆਦਿ ਗ੍ਰੰਥ, ਪੰ. 656)

ਕਬੀਰ ਸਾਹਿਬ ਦੇ ਸ਼ਿਸ਼ਾਂ ਵਿਚ ਰਾਜੇ-ਮਹਾਰਾਜੇ, ਸੇਠ-ਸ਼ਾਹੂਕਾਰ, ਨਵਾਬ ਅਤੇ ਰਜਵਾੜੇ ਵੀ ਸ਼ਾਮਲ ਸਨ ਜਿਹੜੇ ਉਨ੍ਹਾਂ ਨੂੰ ਧਨ-ਦੌਲਤ ਅਤੇ ਜਾਇਦਾਦਾਂ ਭੇਟ ਕਰ ਸਕਦੇ ਸਨ ਪਰ ਕਬੀਰ ਸਾਹਿਬ ਨੇ ਕਦੇ ਵੀ, ਨਾ ਆਪਣੇ ਅਤੇ ਨਾ ਆਪਣੇ ਪਰਿਵਾਰ ਲਈ ਹੀ ਕੋਈ ਭੇਟ ਸਵੀਕਾਰ ਕੀਤੀ। ਆਪ ਨੇ ਕਦੇ ਕਿਸੇ ਅੱਗੇ ਹੱਥ ਨਾ ਅੱਡਿਆ। ਆਪ ਕਹਿੰਦੇ ਹਨ ਕਿ ਸੰਤ ਨੂੰ ਆਪਣੇ ਸ਼ਿਸ਼ਾਂ ਦੇ ਪ੍ਰੇਮ ਦੀ ਲੋੜ ਹੁੰਦੀ ਹੈ, ਉਨ੍ਹਾਂ ਦੇ ਧਨ ਦੀ ਨਹੀਂ। ਧਨ ਦਾ ਭੁੱਖਾ ਵਿਅਕਤੀ ਸੰਤ ਨਹੀਂ ਹੈ:

ਸਾਧੂ ਭੂਖਾ ਭਾਵ ਕਾ, ਧਨ ਕਾ ਭੂਖਾ ਨਾਹਿ।
ਧਨ ਕਾ ਭੂਖਾ ਜੋ ਫਿਰੈ, ਸੋ ਤੋ ਸਾਧੂ ਨਾਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 123)

ਆਪ ਕਹਿੰਦੇ ਹਨ ਕਿ ਮੰਗਣਾ ਮਰਨ ਸਮਾਨ ਹੈ: ਮਾਂਗਨ ਗਏ ਸੋ ਮਰ ਰਹੇ, ਮਰੇ ਜੋ ਮਾਂਗਨ ਜਾਹਿ। ਉਹ ਸਾਫ਼ ਤੌਰ ਤੇ ਆਪਣੇ ਬਾਰੇ ਕਹਿੰਦੇ ਹਨ:

ਮਰ ਜਾਊਁ ਮਾਂਗੂੰ ਨਹੀਂ, ਅਪਨੇ ਤਨ ਕੇ ਕਾਜ।
ਪਰਮਾਰਥ ਕੇ ਕਾਰਨੇ, ਮੋਹਿ ਨ ਆਵੈ ਲਾਜ॥

(ਕਬੀਰ ਸਾਖੀ ਸੰਗ੍ਰਹਿ, ਪੰ. 123)

ਸੰਤ-ਜਨ ਨਾ ਰੁਪਿਆ-ਪੈਸਾ, ਜ਼ਮੀਨ-ਜਾਇਦਾਦ ਆਦਿ ਮੰਗਦੇ ਹਨ ਅਤੇ ਨਾ ਹੀ ਲੈਂਦੇ ਹਨ। ਉਹ ਆਪਣੇ ਸਿੱਖਾਂ-ਸੇਵਕਾਂ ਦਾ ਪੈਸਾ ਸਾਧ-ਸੰਗਤ ਦੀ ਸੇਵਾ ਵਿਚ ਜ਼ਰੂਰ ਖ਼ਰਚ ਕਰਵਾ ਦਿੰਦੇ ਹਨ ਤਾਂ ਜੋ ਉਨ੍ਹਾਂ ਦੀ ਕਮਾਈ ਸਫਲ ਹੋਵੇ ਪਰ ਆਪਣੇ ਨਿਜੀ ਲਾਭ ਲਈ ਕੁਝ ਨਹੀਂ ਮੰਗਦੇ ਜਾਂ ਲੈਂਦੇ। ਕਬੀਰ ਸਾਹਿਬ ਨੇ ਇਕ ਦੋਹੇ ਵਿਚ ਗੁਰੂ ਅਤੇ ਸ਼ਿਸ਼ ਦੋਹਾਂ ਲਈ ਇਸ ਤਰ੍ਹਾਂ ਦਾ ਆਦਰਸ਼ ਕਾਇਮ ਕੀਤਾ ਹੈ:

ਸ਼ਿਸ਼ ਤੋ ਐਸਾ ਚਾਹੀਏ, ਗੁਰ ਕੋ ਸਰਬਸ ਦੇਇ।
ਗੁਰੂ ਤੋ ਐਸਾ ਚਾਹੀਏ, ਸ਼ਿਸ਼ ਕਾ ਕਛੂ ਨਾ ਲੇਇ॥

(ਕਬੀਰ ਸਾਖੀ ਸੰਗ੍ਰਹਿ, ਪੰ. 17)

ਕਬੀਰ ਸਾਹਿਬ ਦੇ ਕੁਝ ਪਦਾਂ ਤੋ ਪਤਾ ਲੱਗਦਾ ਹੈ ਕਿ ਕਈ ਵਾਰ ਉਨ੍ਹਾਂ ਨੂੰ ਅਤੇ ਪਰਿਵਾਰ ਦੇ ਜੀਆਂ ਨੂੰ ਭੁੱਜੇ ਛੋਲੇ ਚੱਬ ਕੇ ਗੁਜ਼ਰ ਕਰਨੀ ਪੈਂਦੀ ਸੀ ਪਰ ਉਨ੍ਹਾਂ ਨੂੰ ਇਸ ਦੀ ਕੋਈ ਸ਼ਿਕਾਇਤ ਨਹੀਂ ਸੀ। ਸੰਤੋਖ, ਕਬੀਰ ਦਾ ਸਭ ਤੋਂ ਵੱਡਾ ਧਨ ਸੀ। ਆਪ ਦਾ ਕਥਨ ਹੈ: ਜਿਸ ਕੋ ਕਛੂ ਨਾ ਚਾਹੀਏ ਸੋਈ ਸ਼ਹਿਨਸ਼ਾਹ। ਕਬੀਰ ਸਾਹਿਬ ਜੀਵਨ-ਪਰਯੰਤ ਅਜਿਹੇ ਹੀ ਸ਼ਹਿਨਸ਼ਾਹ ਰਹੇ, ਜਿਨ੍ਹਾਂ ਨੂੰ ਕਿਸੇ ਗੱਲ ਦੀ ਚਾਹ-ਪਰਵਾਹ ਨਹੀਂ ਸੀ।

ਕਬੀਰ ਸਾਹਿਬ ਦੇ ਛੋਟੇ ਜਿਹੇ ਪਰਿਵਾਰ ਵਿਚ ਉਨ੍ਹਾਂ ਦੀ ਪਤਨੀ ਲੋਈ, ਪੁੱਤਰ ਕਮਾਲ ਅਤੇ ਧੀ ਕਮਾਲੀ ਸ਼ਾਮਲ ਸਨ। ਘਰ ਦਾ ਵਾਤਾਵਰਨ ਭਗਤੀ-ਭਾਵ ਅਤੇ ਰੂਹਾਨੀਅਤ ਨਾਲ ਭਰਪੂਰ ਸੀ। ਲੋਈ ਨੇ ਕਬੀਰ ਸਾਹਿਬ ਤੋਂ ਨਾਮ ਲਿਆ ਹੋਇਆ ਸੀ ਅਤੇ ਉਹ ਉਨ੍ਹਾਂ ਦੀ ਆਗਿਆਕਾਰ ਸ਼ਿਸ਼ ਸੀ। ਉਹ ਆਪਣੀ ਹਉਮੈ ਤਜ ਕੇ ਪੂਰੀ ਤਰ੍ਹਾਂ ਗੁਰੂ ਦੀ ਸ਼ਰਨ ਵਿਚ ਆ ਚੁੱਕੀ ਸੀ।

ਇਕ ਵਾਰ ਅਚਾਨਕ ਕਬੀਰ ਸਾਹਿਬ ਦੇ ਘਰ ਕੁਝ ਮਹਿਮਾਨ ਆ ਗਏ। ਬਰਸਾਤ ਦੇ ਦਿਨ ਸਨ, ਜਿਸ ਕਾਰਨ ਆਪ ਦੁਕਾਨ ਉੱਤੇ ਕੱਪੜਾ ਵੇਚਣ ਲਈ ਨਾ ਜਾ ਸਕੇ। ਕਬੀਰ ਸਾਹਿਬ ਨੇ ਲੋਈ ਨੂੰ ਕਿਹਾ ਕਿ ਕਿਸੇ ਦੁਕਾਨਦਾਰ ਤੋਂ ਰਸਦ ਉਧਾਰ ਲੈ ਆਵੇ, ਦੋ-ਚਹੁੰ ਦਿਨਾਂ ਵਿਚ ਕੱਪੜਾ ਵੇਚ ਕੇ ਉਹਦੇ ਪੈਸੇ ਦੇ ਦਿਆਂਗੇ। ਗ਼ਰੀਬ ਜੁਲਾਹੇ ਨੂੰ ਉਧਾਰ ਕੌਣ ਦੇਵੇ? ਲੋਈ ਕੁਝ ਹਟਵਾਣੀਆਂ ਕੋਲ ਗਈ ਪਰ ਕੋਈ ਵੀ ਉਧਾਰ ਦੇਣ ਲਈ ਤਿਆਰ ਨਾ ਹੋਇਆ। ਇਕ ਬਾਣੀਏ ਨੇ ਇਸ ਸ਼ਰਤ ਉੱਤੇ ਰਸਦ ਉਧਾਰ ਦੇਣ ਦਾ ਇਸ਼ਾਰਾ ਕੀਤਾ ਕਿ ਲੋਈ ਰਾਤ ਉਸਦੇ ਘਰ ਰਹੇ। ਲੋਈ ਇਹ ਸੁਣ ਕੇ ਹੱਕੀ-ਬੱਕੀ ਰਹਿ ਗਈ ਅਤੇ ਅਜਿਹੀ ਗੱਲ ਦਾ ਕੋਈ ਜਵਾਬ ਨਾ ਦੇ ਸਕੀ। ਉਹਦੀ ਚੁੱਪ ਨੂੰ ਹਾਂ ਸਮਝ ਕੇ ਬਾਣੀਏ ਨੇ ਝਟ-ਪਟ ਆਟਾ, ਦਾਲ ਉਹਦੀ ਝੋਲੀ ਪਾ ਦਿੱਤਾ।

ਪ੍ਰਾਹੁਣੇ ਚਲੇ ਜਾਣ ਬਾਅਦ ਲੋਈ ਨੇ ਬਾਣੀਏ ਦੀ ਗੱਲ ਕਬੀਰ ਨੂੰ ਦੱਸੀ। ਕਬੀਰ ਸਾਹਿਬ ਨੇ ਬਾਣੀਏ ਦੇ ਕਲਿਆਣ ਦੀ ਗੱਲ ਮਨ ਵਿਚ ਸੋਚ ਕੇ ਲੋਈ ਨੂੰ ਉਹਦੇ ਘਰ ਜਾਣ ਲਈ ਤਿਆਰ ਹੋਣ ਦਾ ਹੁਕਮ ਦੇ ਦਿੱਤਾ।

ਸਾਰਾ ਦਿਨ ਮੀਂਹ ਪੈਂਦਾ ਰਿਹਾ ਸੀ ਅਤੇ ਹਾਲੇ ਵੀ ਛਿੱਟਾਂ ਪੈ ਰਹੀਆਂ ਸਨ। ਕਬੀਰ ਸਾਹਿਬ ਨੇ ਲੋਈ ਨੂੰ ਕੰਬਲ ਪੁਆ ਕੇ ਮੋਢਿਆਂ ਉੱਤੇ ਚੁੱਕ ਲਿਆ ਅਤੇ ਉਹਨੂੰ ਬਾਣੀਏ ਦੇ ਘਰ ਲੈ ਗਏ। ਬਾਣੀਏ ਨੂੰ ਬੜੀ ਹੈਰਾਨੀ ਹੋਈ ਕਿ ਨਾ ਤਾਂ ਲੋਈ ਦੇ ਕਪੜੇ ਭਿੱਜੇ ਹਨ ਅਤੇ ਨਾ ਹੀ ਪੈਰਾਂ ਨੂੰ ਚਿੱਕੜ ਲੱਗਾ ਹੈ। ਲੋਈ ਨੂੰ ਇਸ ਦਾ ਕਾਰਨ ਪੁੱਛਿਆ ਤਾਂ ਉਹ ਕਹਿਣ ਲੱਗੀ ਕਿ ਮੇਰਾ ਪਤੀ ਮੈਨੂੰ ਕੰਬਲ ਨਾਲ ਢੱਕ ਕੇ

ਅਤੇ ਮੋਢਿਆਂ ਉੱਤੇ ਚੁੱਕ ਕੇ ਏਥੇ ਲਿਆਇਆ ਹੈ। ਬਾਣੀਆ ਘਬਰਾ ਗਿਆ। ਲੋਈ ਦੇ ਚਿਹਰੇ ਦੀ ਸ਼ਾਂਤੀ ਭਰੀ ਨਿਰਮਲਤਾ ਅਤੇ ਇਸ ਉੱਤੇ ਪਏ ਚਿੰਤਾ ਦੇ ਦੁੱਖ ਦੇ ਪਰਛਾਵੇਂ ਨੇ ਵੀ ਬਾਣੀਏ ਦੇ ਮਨ ਉੱਤੇ ਅਸਰ ਕੀਤਾ ਸੀ ਪਰ ਇਸ ਗੱਲ ਉੱਤੇ ਭਰੋਸਾ ਕਰ ਸਕਣਾ ਅਸੰਭਵ ਸੀ ਕਿ ਲੋਈ ਦਾ ਪਤੀ ਕਬੀਰ ਖ਼ੁਦ ਉਹਨੂੰ ਚੁੱਕ ਕੇ ਉਹਦੇ ਘਰ ਲਿਆਇਆ ਸੀ। ਜਦ ਲੋਈ ਨੇ ਦੱਸਿਆ ਕਿ ਮੈਨੂੰ ਵਾਪਸੀ ਤੇ ਘਰ ਲਿਜਾਣ ਲਈ ਮੇਰਾ ਪਤੀ ਬਾਹਰ ਬਰਾਮਦੇ 'ਚ ਹੀ ਬੈਠਾ ਹੈ ਤਾਂ ਬਾਣੀਏ ਨੂੰ ਆਪਣੇ ਮਨ ਦੀ ਨਿਘਰੀ ਹੋਈ ਹਾਲਤ ਅਤੇ ਕਬੀਰ ਸਾਹਿਬ ਦੀ ਮਹਾਨਤਾ ਦਾ ਅਹਿਸਾਸ ਹੋਇਆ। ਉਹ ਲੋਈ ਦੇ ਪੈਰਾਂ ਉੱਤੇ ਢਹਿ ਪਿਆ ਅਤੇ ਮਾਫ਼ੀ ਮੰਗਦਾ ਹੋਇਆ ਕਬੀਰ ਸਾਹਿਬ ਕੋਲ ਲਿਜਾਣ ਲਈ ਬੇਨਤੀ ਕਰਨ ਲੱਗਾ। ਸੰਤ ਦਇਆ ਦੀ ਮੂਰਤ ਹੁੰਦੇ ਹਨ। ਕਬੀਰ ਸਾਹਿਬ ਨੇ ਬਾਣੀਏ ਨੂੰ ਮਾਫ਼ ਕਰ ਦਿੱਤਾ ਅਤੇ ਉਹ ਕਬੀਰ ਸਾਹਿਬ ਦੀ ਸੁਹਬਤ ਵਿਚ ਆ ਕੇ ਛੇਤੀ ਹੀ ਉਨ੍ਹਾਂ ਦਾ ਪ੍ਰੇਮੀ ਸ਼ਿਸ਼ ਬਣ ਗਿਆ। ਸੰਤਾਂ ਦੇ ਜੀਵਾਂ ਨੂੰ ਆਪਣੇ ਵੱਲ ਖਿੱਚਣ ਦੇ ਆਪਣੇ ਹੀ ਤਰੀਕੇ ਹੁੰਦੇ ਹਨ।

ਕਬੀਰ ਸਾਹਿਬ ਦੀ ਸ਼ਖ਼ਸੀਅਤ, ਨਿਰਮਲ ਰਹਿਣੀ ਅਤੇ ਪ੍ਰਭਾਵਸ਼ਾਲੀ ਬਾਣੀ ਕਾਰਨ ਅਮੀਰ, ਗ਼ਰੀਬ, ਵਿਦਵਾਨ, ਅਨਪੜ੍ਹ, ਸਮਾਜ ਦੇ ਸਭ ਵਰਗਾਂ ਦੇ ਲੋਕ ਉਨ੍ਹਾਂ ਕੋਲ ਆਉਣ ਲੱਗ ਪਏ। ਰਾਜਪੂਤ ਰਾਜਾ ਵੀਰ ਸਿੰਘ ਬਘੇਲਾ ਉਨ੍ਹਾਂ ਦੇ ਪ੍ਰੇਮੀ ਸਿੱਖਾਂ ਵਿਚੋਂ ਸੀ। ਉਹਦੇ ਕਬੀਰ ਸਾਹਿਬ ਦੇ ਸ਼ਿਸ਼ ਬਣਨ ਬਾਰੇ ਇਕ ਕਹਾਣੀ ਪ੍ਰਚਲਿਤ ਹੈ। ਕਿਹਾ ਜਾਂਦਾ ਹੈ ਕਿ ਵੀਰ ਸਿੰਘ ਨੇ ਇਕ ਆਲੀਸ਼ਾਨ ਮਹੱਲ ਬਣਾਇਆ ਅਤੇ ਮਹੱਲ ਵਿਚ ਵਾਸਾ ਕਰਨ ਤੋਂ ਪਹਿਲਾਂ ਉਹਨੂੰ ਪਰਜਾ ਦੇ ਦਰਸ਼ਨਾਂ ਲਈ ਖੋਲ੍ਹ ਦਿੱਤਾ। ਸਬੱਬ ਨਾਲ ਕਬੀਰ ਸਾਹਿਬ ਉਸ ਸਮੇਂ ਸ਼ਹਿਰ ਵਿਚ ਸਨ। ਆਪਣੇ ਸਿੱਖਾਂ ਦਾ ਦਿਲ ਰੱਖਣ ਲਈ ਉਹ ਵੀ ਮਹੱਲ ਦੇਖਣ ਚਲੇ ਗਏ। ਵਾਪਸ ਆਉਂਦੇ ਹੋਏ ਆਪ ਦੀ ਰਾਜਾ ਵੀਰ ਸਿੰਘ ਨਾਲ ਮੁਲਾਕਾਤ ਹੋ ਗਈ। ਉਹਨੇ ਪੁੱਛਿਆ ਕਿ ਤੁਹਾਨੂੰ ਮੇਰਾ ਮਹੱਲ ਕਿਹੋ ਜਿਹਾ ਲੱਗਾ ਹੈ। ਕਬੀਰ ਸਾਹਿਬ ਨੇ ਕਿਹਾ, ਮਹੱਲ ਤਾਂ ਚੰਗਾ ਹੈ, ਪਰ ਇਸ ਵਿਚ ਦੋ ਨੁਕਸ ਹਨ : ਇਕ ਇਹ ਕਿ ਇਹ ਭੁਰ-ਭੁਰ ਕੇ ਕਿਰ ਜਾਵੇਗਾ ਅਤੇ ਦੂਜਾ ਇਹ ਕਿ ਇਸ ਦੇ ਮਾਲਕ ਨੂੰ ਇਸ ਨੂੰ ਛੱਡ ਕੇ ਜਾਣਾ ਪਵੇਗਾ।

ਰਾਜੇ ਨੂੰ ਇਹ ਗੱਲ ਬੁਰੀ ਲੱਗੀ। ਉਹ ਕਹਿਣ ਲੱਗਾ ਕਿ ਤੁਸੀਂ ਮਹਾਤਮਾ ਹੋ ਕੇ ਅਜਿਹੇ ਅਸ਼ੁੱਭ ਬਚਨ ਕਿਉਂ ਬੋਲਦੇ ਹੋ? ਕਬੀਰ ਸਾਹਿਬ ਨੇ ਜਵਾਬ ਦਿੱਤਾ: ਸੰਸਾਰ ਦਾ ਨਿਯਮ ਹੈ ਕਿ ਜਿਹੜਾ ਸੂਰਜ ਚੜ੍ਹਦਾ ਹੈ, ਉਹ ਡੁੱਬਦਾ ਜ਼ਰੂਰ ਹੈ; ਜਿਹੜਾ ਦਿਨ ਆਉਂਦਾ ਹੈ, ਉਹ ਚਲਾ ਵੀ ਜਾਂਦਾ ਹੈ। ਜੋ ਕੁਝ ਬਣਦਾ ਹੈ, ਢਹਿੰਦਾ ਵੀ ਹੈ, ਅਤੇ ਜੋ ਕੁਝ ਜਨਮਦਾ ਹੈ, ਉਸ ਨੂੰ ਮਰਨਾ ਵੀ ਪੈਂਦਾ ਹੈ। ਆਪ ਦੇ ਬਚਨ

ਰਾਜੇ ਦੇ ਮਨ ਵਿਚ ਡੂੰਘੇ ਉੱਤਰ ਗਏ। ਉਹ ਉਨ੍ਹਾਂ ਦੇ ਸਤਿਸੰਗ ਵਿਚ ਆਉਣ ਲੱਗ ਪਿਆ ਅਤੇ ਛੇਤੀ ਹੀ ਉਨ੍ਹਾਂ ਦਾ ਸ਼ਿਸ਼ ਬਣ ਗਿਆ।

ਕਬੀਰ ਸਾਹਿਬ ਬਿਲਕੁਲ ਨਿਡਰ ਸਨ। ਉਹ ਸੱਚੀ ਗੱਲ ਨੂੰ ਬਿਨਾਂ ਕਿਸੇ ਲਗ-ਲਪੇਟ ਦੇ ਅਤੇ ਸਾਫ਼-ਸਾਫ਼ ਕਹਿ ਦੇਣ ਦੇ ਆਦੀ ਸਨ। ਉਨ੍ਹਾਂ ਨੇ ਕਦੇ ਵੀ ਕੱਟੜਤਾ ਅਤੇ ਪ੍ਰਚਲਿਤ ਵਿਚਾਰਾਂ, ਧਾਰਨਾਵਾਂ ਅਤੇ ਰਸਮਾਂ-ਰਿਵਾਜਾਂ ਨਾਲ ਸਮਝੌਤਾ ਨਾ ਕੀਤਾ। ਇਕ ਵਾਰ ਕੁਝ ਪੰਡਤ ਆਪ ਨੂੰ ਕਹਿਣ ਲੱਗੇ ਕਿ ਗੰਗਾ ਜਲ ਪਾਪੀਆਂ ਦੇ ਘੋਰ ਪਾਪਾਂ ਦੀ ਮੈਲ ਧੋ ਕੇ ਉਨ੍ਹਾਂ ਨੂੰ ਨਿਰਮਲ ਬਣਾ ਸਕਦਾ ਹੈ। ਇਹ ਸੁਣ ਕੇ ਕਬੀਰ ਸਾਹਿਬ ਨੇ ਆਪਣੇ ਲੋਟੇ ਵਿਚ ਪਿਆ ਗੰਗਾ ਜਲ ਪੰਡਤਾਂ ਨੂੰ ਪੀਣ ਲਈ ਦਿੱਤਾ। ਪੰਡਤ ਬਹੁਤ ਖਿਝੇ। ਇਕ ਨੀਚ ਜੁਲਾਹੇ ਦੀ ਇਹ ਮਜਾਲ ਕਿ ਆਪਣੇ ਭਿੱਟੇ ਹੋਏ ਲੋਟੇ ਵਿਚੋਂ ਉੱਚੀ ਜਾਤੀ ਦੇ ਬ੍ਰਾਹਮਣਾਂ ਨੂੰ ਪਾਣੀ ਪੀਣ ਨੂੰ ਕਹੇ। ਕਬੀਰ ਸਾਹਿਬ ਕਹਿਣ ਲੱਗੇ, ਜੋ ਗੰਗਾ ਜਲ ਮੇਰੇ ਲੋਟੇ ਨੂੰ ਨਿਰਮਲ ਨਹੀਂ ਬਣਾ ਸਕਿਆ ਤਾਂ ਪਾਪੀਆਂ ਦੇ ਮਨ ਉੱਤੇ ਚੜ੍ਹੀ ਪਾਪਾਂ ਦੀ ਮੈਲ ਨੂੰ ਕਿਵੇਂ ਧੋ ਸਕੇਗਾ?

ਕਬੀਰ ਸਾਹਿਬ ਵਿਚ ਇਕ ਅਨੂਪਮ ਖਿੱਚ ਸੀ। ਅਨੰਤ ਦਾਸ ਆਦਿ ਭਗਤ ਕਵੀਆਂ ਨੇ ਲਿਖਿਆ ਹੈ ਕਿ ਉਹ ਸੁੰਦਰਤਾ ਦੀ ਮੂਰਤ ਸਨ। ਉਨ੍ਹਾਂ ਨੂੰ ਦੇਖਣ ਅਤੇ ਮਿਲਣ ਵਾਲੇ ਉੱਤੇ ਉਨ੍ਹਾਂ ਦਾ ਏਨਾ ਡੂੰਘਾ ਪ੍ਰਭਾਵ ਪੈਂਦਾ ਸੀ ਕਿ ਵਿਰੋਧ ਜਾਂ ਦੁਸ਼ਮਣੀ ਦੇ ਖ਼ਿਆਲ ਨਾਲ ਆਉਣ ਵਾਲੇ ਲੋਕ ਵੀ ਉਨ੍ਹਾਂ ਦੇ ਦਰਸ਼ਨ ਕਰਦੇ ਹੀ ਸ਼ਾਂਤ ਅਤੇ ਪ੍ਰਸੰਨ ਹੋ ਜਾਂਦੇ ਸਨ, ਪਰ ਅਪਾਰ ਰੂਹਾਨੀ ਸ਼ਕਤੀ ਦੇ ਮਾਲਕ ਹੋਣ ਦੇ ਬਾਵਜੂਦ ਆਪ ਨਿਮਰਤਾ ਦੇ ਪੁੰਜ ਸਨ।

ਕਿਹਾ ਜਾਂਦਾ ਹੈ ਕਿ ਸਰਵਾਨੰਦ ਨਾਮੀ ਇਕ ਵਿਦਵਾਨ ਕਈ ਪੰਡਤਾਂ ਅਤੇ ਵਿਦਵਾਨਾਂ ਨੂੰ ਸ਼ਾਸਤਰਾਂ ਸੰਬੰਧੀ ਬਹਿਸ ਵਿਚ ਹਰਾ ਚੁੱਕਾ ਸੀ। ਉਸਨੇ ਆਪਣਾ ਨਾਂ ਸਰਵਾਨੰਦ ਤੋਂ ਬਦਲ ਕੇ ਸਰਵਾਜਿੱਤ ਰੱਖ ਲਿਆ ਸੀ। ਉਹਦੀ ਮਾਤਾ ਨੂੰ ਕਾਸ਼ੀ-ਯਾਤਰਾ ਦੇ ਸਮੇਂ ਕਬੀਰ ਸਾਹਿਬ ਦੇ ਸਤਿਸੰਗ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਉਹ ਕਬੀਰ ਸਾਹਿਬ ਤੋਂ ਨਾਮ-ਦਾਨ ਲੈ ਗਈ। ਉਹ ਆਪਣੇ ਪੁੱਤਰ ਦੀ ਪੰਡਤਾਈ ਅਤੇ ਵਿਦਵਤਾ ਨੂੰ ਫ਼ਜ਼ੂਲ ਸਮਝਦੀ ਸੀ। ਉਹ ਪੁੱਤਰ ਨੂੰ ਕਹਿਣ ਲੱਗੀ ਕਿ ਜਦ ਤਕ ਤੂੰ ਕਬੀਰ ਸਾਹਿਬ ਨੂੰ ਨਹੀਂ ਜਿੱਤਦਾ, ਮੈਂ ਤੈਨੂੰ ਸਰਵਾਜਿੱਤ ਨਹੀਂ ਮੰਨ ਸਕਦੀ। ਮਾਂ ਦੇ ਬਚਨ ਸਰਵਾਜਿੱਤ ਦੇ ਕਲੇਜੇ ਵਿਚ ਚੁਭ ਗਏ। ਉਹ ਇਕ ਬਲਦ ਉੱਤੇ ਆਪਣੇ ਸ਼ਾਸਤਰ ਲੱਦ ਕੇ ਬਨਾਰਸ ਪਹੁੰਚ ਗਿਆ। ਕਬੀਰ ਸਾਹਿਬ ਦੇ ਘਰ ਸਾਹਮਣੇ ਪਹੁੰਚ ਕੇ ਉਸਨੇ ਪੁੱਛਿਆ, ਕਬੀਰ ਦਾ ਘਰ ਇਹੋ ਹੈ? ਕਬੀਰ ਸਾਹਿਬ ਕਿਤੇ ਬਾਹਰ ਗਏ ਹੋਏ ਸਨ। ਉਨ੍ਹਾਂ ਦੀ ਧੀ ਕਮਾਲੀ ਗ੍ਰੰਥਾਂ-ਪੋਥੀਆਂ ਨਾਲ ਲੱਦੇ ਬਲਦ ਨੂੰ ਦੇਖ ਕੇ ਮੁਸਕਰਾ ਕੇ ਕਹਿਣ ਲੱਗੀ, "ਇਹ ਕਬੀਰ ਦਾ ਘਰ ਨਹੀਂ ਹੈ।

ਕਬੀਰ ਦਾ ਘਰ ਤਾਂ ਬ੍ਰਹਮਾਂ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਵੀ ਨਹੀਂ ਮਿਲਿਆ।"[1]

ਕਬੀਰ ਕਾ ਘਰ ਸਿਖਰ ਪਰ, ਜਹਾਂ ਸਿਲਹਿਲੀ ਗੈਲ।
ਪਾਂਵ ਨ ਟਿਕੇ ਪਪੀਲ ਕਾ, ਪੰਡਤ ਲਾਦੇ ਬੈਲ॥[2]

(ਕਬੀਰ ਸਾਖੀ ਸੰਗ੍ਰਹਿ, ਪੰ. 54)

ਅਰਥਾਤ ਕਬੀਰ ਦਾ ਘਰ ਸਿੱਖਰ ਉੱਤੇ (ਖੰਡਾਂ-ਬ੍ਰਹਿਮੰਡਾਂ ਤੋਂ ਉੱਪਰ ਧੁਰ-ਧਾਮ ਵਿਚ) ਹੈ। ਜਿਸਦਾ ਰਾਹ ਏਨਾ ਤਿਲਕਣਾ ਹੈ ਕਿ ਕੀੜੀ ਦੇ ਪੈਰ ਵੀ ਨਹੀਂ ਟਿਕ ਸਕਦੇ ਤੇ ਪੰਡਤ ਗ੍ਰੰਥਾਂ ਦੇ ਲੱਦੇ ਬਲਦ ਸਮੇਤ ਉਥੇ ਪਹੁੰਚਣਾ ਚਾਹੁੰਦਾ ਹੈ।

ਸਰਵਾਜਿੱਤ ਇਕ ਦਮ ਇਸ ਦਾ ਕੋਈ ਉੱਤਰ ਨਾ ਦੇ ਸਕਿਆ। ਏਨੇ ਵਿਚ ਕਬੀਰ ਸਾਹਿਬ ਵੀ ਆ ਗਏ। ਆਪ ਨੇ ਸਰਵਾਜਿੱਤ ਦੀ ਵੰਗਾਰ ਸੁਣ ਕੇ ਕਿਹਾ : ਮੈਂ ਮਾਮੂਲੀ ਅਨਪੜ੍ਹ ਜੁਲਾਹਾ ਹਾਂ। ਮੈਂ ਏਨੀਆਂ ਪੋਥੀਆਂ ਪੜ੍ਹੀਆਂ ਤਾਂ ਕੀ ਕਦੇ ਦੇਖੀਆਂ ਵੀ ਨਹੀਂ। ਸਰਵਾਜਿੱਤ ਫੇਰ ਵੀ ਬਹਿਸ ਕਰਨ ਦੀ ਜ਼ਿਦ ਉੱਤੇ ਅੜਿਆ ਰਿਹਾ। ਇਸ ਬਹਿਸ ਲਈ ਜ਼ਿਦ ਕਰਨ ਦਾ ਕਾਰਨ ਪੁੱਛੇ ਜਾਣ ਤੇ ਉਹਨੇ ਆਪਣੀ ਮਾਂ ਦੀ ਗੱਲ ਉਨ੍ਹਾਂ ਨੂੰ ਦੱਸੀ। ਇਹ ਗੱਲ ਸੁਣ ਕੇ ਕਬੀਰ ਸਾਹਿਬ ਕਹਿਣ ਲੱਗੇ, "ਮੈਂ ਸ਼ਾਸਤ੍ਰਾਰਥ ਵਿਚ ਤੈਨੂੰ ਨਹੀਂ ਜਿੱਤ ਸਕਦਾ। ਮੈਂ ਆਪਣੀ ਹਾਰ ਮੰਨਦਾ ਹਾਂ।" ਸਰਵਾਜਿੱਤ ਕਹਿਣ ਲੱਗਾ ਕਿ ਜੇ ਤੁਸੀਂ ਹਾਰ ਮੰਨਦੇ ਹੋ ਤਾਂ ਇਹ ਗੱਲ ਲਿਖ ਦਿਓ। ਕਬੀਰ ਸਾਹਿਬ ਬੋਲੇ, "ਮੈਨੂੰ ਤਾਂ ਲਿਖਣਾ ਵੀ ਨਹੀਂ ਆਉਂਦਾ, ਮੈਂ ਸਿਰਫ਼ ਦਸਤਖ਼ਤ ਕਰ ਸਕਦਾ ਹਾਂ। ਤੂੰ ਆਪ ਹੀ ਲਿਖ ਲੈ ਅਤੇ ਮੈਂ ਸਹੀ ਪਾ ਦਿਆਂਗਾ।"

ਸਰਵਾਜਿੱਤ ਨੇ ਲਿਖਿਆ, 'ਸਰਵਾਜਿੱਤ ਨੇ ਕਬੀਰ ਨੂੰ ਹਰਾ ਦਿੱਤਾ।'

ਕਬੀਰ ਸਾਹਿਬ ਨੇ ਇਸ ਉਤੇ ਆਪਣੀ ਸਹੀ ਪਾ ਦਿੱਤੀ। ਪਰ ਜਦ ਘਰ ਜਾ ਕੇ ਸਰਵਾਜਿੱਤ ਨੇ ਕਾਗ਼ਜ਼ ਆਪਣੀ ਮਾਂ ਨੂੰ ਦਿਖਾਇਆ ਤਾਂ ਉਹਦੇ ਉੱਤੇ ਲਿਖਿਆ ਸੀ, 'ਕਬੀਰ ਨੇ ਸਰਵਾਜਿੱਤ ਨੂੰ ਹਰਾ ਦਿੱਤਾ।' ਆਪਣੇ ਲਿਖੇ ਦੀ ਗ਼ਲਤੀ ਠੀਕ ਕਰਨ ਲਈ ਸਰਵਾਜਿੱਤ ਦੁਬਾਰਾ ਕਾਸ਼ੀ ਗਿਆ ਅਤੇ ਇਕ ਹੋਰ ਪਰਚੀ ਉੱਤੇ ਕਬੀਰ ਸਾਹਿਬ ਦੇ ਦਸਤਖ਼ਤ ਕਰਵਾ ਕੇ ਘਰ ਆ ਗਿਆ। ਇਸ ਵਾਰ ਵੀ ਪਰਚੀ ਉੱਤੇ ਉਹੀ ਲਿਖਿਆ ਨਿਕਲਿਆ ਕਿ ਕਬੀਰ ਨੇ ਸਰਵਾਜਿੱਤ ਨੂੰ ਹਰਾ ਦਿੱਤਾ। ਸਰਵਾਜਿੱਤ ਫਿਰ ਬਨਾਰਸ ਗਿਆ ਪਰ ਇਸ ਵਾਰ ਵੀ ਵਾਪਸ ਆਉਣ

---

1. ਸੰਤ-ਜਨ ਕਹਿੰਦੇ ਹਨ ਕਿ ਇਹ ਦੇਵਤੇ ਉਸ ਪਰਮਾਤਮਾ ਦੇ ਸਿਰਜੇ ਹੋਏ ਹਨ ਅਤੇ ਉਹਦੇ ਅਧੀਨ ਹਨ। ਇਨ੍ਹਾਂ ਦਾ ਸੰਬੰਧ ਬ੍ਰਹਮ ਤੋਂ ਹੇਠਲੀ ਰਚਨਾ ਤਕ ਹੈ, ਜਦ ਕਿ ਸੰਤ-ਜਨ ਧੁਰ-ਧਾਮ ਪਹੁੰਚ ਕੇ ਪਰਮਾਤਮਾ ਦਾ ਰੂਪ ਹੋ ਜਾਂਦੇ ਹਨ।

2. ਇਹ ਦੋਹਾ ਕਬੀਰ ਬਾਣੀ ਦੇ ਕਈ ਸੰਗ੍ਰਹਿਾਂ ਵਿਚ ਕਬੀਰ ਸਾਹਿਬ ਦੇ ਨਾਂ ਨਾਲ ਮਿਲਦਾ ਹੈ, ਪਰ ਇਹ ਮੰਨਿਆ ਜਾਂਦਾ ਹੈ ਕਿ ਗ੍ਰੰਥਾਂ-ਪੋਥੀਆਂ ਦੇ ਲੱਦੇ ਬੈਲ ਨੂੰ ਦੇਖ ਕੇ ਕਮਾਲੀ ਨੇ ਆਪ ਹੀ ਇਹ ਦੋਹਾ ਉਚਾਰਿਆ ਹੈ।

ਉੱਤੇ ਉਹੀ ਲਿਖਿਆ ਨਿਕਲਿਆ। ਸਰਵਾਜਿੱਤ ਹੈਰਾਨ ਹੋ ਕੇ ਮਾਂ ਨੂੰ ਕਹਿਣ ਲੱਗਾ, "ਕਬੀਰ ਜ਼ਰੂਰ ਜਾਦੂਗਰ ਹੈ। ਉਹਦੇ ਜਾਦੂ ਕਾਰਨ ਹੀ ਮੇਰਾ ਲਿਖਿਆ ਹੋਇਆ ਬਦਲ ਜਾਂਦਾ ਹੈ।"

ਮਾਂ ਨੂੰ ਕਬੀਰ ਸਾਹਿਬ ਦੀ ਰੂਹਾਨੀ ਮਹਾਨਤਾ ਦਾ ਗਿਆਨ ਸੀ। ਉਹ ਕਹਿਣ ਲੱਗੀ, "ਪੁੱਤਰ, ਕਬੀਰ ਜਾਦੂਗਰ ਨਹੀਂ, ਸੰਤ ਹੈ। ਉਹ ਪਰਮੇਸ਼ਰ ਦਾ ਪਿਆਰਾ ਭਗਤ ਹੈ। ਉਹਦੇ ਸਾਹਮਣੇ ਮਨ ਦੇ ਵਿਕਾਰ ਦੂਰ ਹੋ ਜਾਂਦੇ ਹਨ ਅਤੇ ਸੱਚ ਪ੍ਰਗਟ ਹੋ ਜਾਂਦਾ ਹੈ। ਤੂੰ ਨਾ ਚਾਹੁੰਦਾ ਹੋਇਆ ਵੀ ਉਨ੍ਹਾਂ ਦੇ ਪ੍ਰਭਾਵ ਕਾਰਨ ਸੱਚੀ ਗੱਲ ਲਿਖ ਦੇਂਦਾ ਹੈਂ। ਕਬੀਰ ਨੂੰ ਹਰਾਉਣ ਲਈ ਤੂੰ ਉਨ੍ਹਾਂ ਦੇ ਉਪਦੇਸ਼ ਨੂੰ ਸਮਝਣ ਦੀ ਕੋਸ਼ਿਸ਼ ਕਰ।"

ਪੁੱਤਰ ਨੂੰ ਚੁੱਪ ਦੇਖ ਕੇ ਮਾਤਾ ਫਿਰ ਬੋਲੀ, "ਦੇਖ, ਕਬੀਰ ਸਾਹਿਬ ਵਿਚ ਕਿੰਨੀ ਨਿਮਰਤਾ ਹੈ। ਉਹ ਕਿਸ ਤਰ੍ਹਾਂ ਇਕ ਦਮ ਇਹ ਮੰਨ ਗਏ ਕਿ ਮੈਨੂੰ ਸ਼ਾਸਤਰਾਂ ਦਾ ਗਿਆਨ ਨਹੀਂ ਹੈ। ਉਨ੍ਹਾਂ ਨੂੰ ਜਿੱਤਣ ਲਈ ਤੈਨੂੰ ਵੀ ਨਿਮਰਤਾ ਧਾਰਨ ਕਰਨੀ ਪਵੇਗੀ ਕਿਉਂਕਿ ਹੰਕਾਰ ਕਦੇ ਵੀ ਨਿਮਰਤਾ ਉੱਤੇ ਜਿੱਤ ਪ੍ਰਾਪਤ ਨਹੀਂ ਕਰ ਸਕਦਾ।"

ਸਰਵਾਜਿੱਤ ਫਿਰ ਕਬੀਰ ਸਾਹਿਬ ਕੋਲ ਗਿਆ, ਪਰ ਪੋਥੀਆਂ ਦੇ ਲੱਦੇ ਬਲਦ ਤੋਂ ਬਿਨਾਂ। ਕਬੀਰ ਸਾਹਿਬ ਦੀ ਕੁਝ ਦਿਨਾਂ ਦੀ ਸੰਗਤ ਨਾਲ ਉਹਦਾ ਕਾਇਆ-ਕਲਪ ਹੋ ਗਿਆ। ਵਾਪਸ ਆ ਕੇ ਉਹਨੇ ਆਪਣੀ ਮਾਂ ਦਾ ਧੰਨਵਾਦ ਕੀਤਾ ਜਿਸ ਨੇ ਉਹਨੂੰ ਕਬੀਰ ਸਾਹਿਬ ਕੋਲ ਜਾਣ ਦੀ ਪ੍ਰੇਰਨਾ ਦਿੱਤੀ ਸੀ। ਉਹ ਕਹਿਣ ਲੱਗਾ, "ਮਾਂ ਜੀ, ਕਬੀਰ ਸਾਹਿਬ ਸੱਚ-ਮੁੱਚ ਬਹੁਤ ਮਹਾਨ ਹਨ। ਮੈਂ ਉਨ੍ਹਾਂ ਦੇ ਚਰਨਾਂ ਉੱਤੇ ਮੱਥਾ ਟੇਕ ਕੇ ਆਪਣੀ ਹਾਰ ਮੰਨ ਲਈ ਹੈ ਅਤੇ ਉਨ੍ਹਾਂ ਨੇ ਮੈਨੂੰ ਨਾਮ ਦੇ ਕੇ ਆਪਣੇ ਸ਼ਿਸ਼ਾਂ ਵਿਚ ਸ਼ਾਮਲ ਕਰ ਲਿਆ ਹੈ।"

ਸ਼ੁਰੂ ਵਿਚ ਵਿਦਵਾਨਾਂ ਦਾ ਖ਼ਿਆਲ ਸੀ ਕਿ ਕਬੀਰ ਸਾਹਿਬ ਜੀਵਨ-ਪ੍ਰਯੰਤ ਕਾਸ਼ੀ ਵਿਚ ਹੀ ਰਹੇ ਪਰ ਹੁਣ ਇਸ ਗੱਲ ਦੇ ਕਈ ਸਬੂਤ ਮਿਲੇ ਹਨ ਕਿ ਆਪਣੇ ਲੰਮੇ ਜੀਵਨ-ਕਾਲ ਵਿਚ ਆਪ ਦੂਰ-ਦੂਰ ਤਕ ਯਾਤਰਾ ਲਈ ਗਏ। ਜਿਨ੍ਹਾਂ ਇਲਾਕਿਆਂ ਵਿਚ ਆਪ ਗਏ, ਉਨ੍ਹਾਂ ਵਿਚ ਉੱਤਰ-ਪ੍ਰਦੇਸ਼, ਬਿਹਾਰ, ਉੜੀਸਾ, ਮੱਧ-ਪ੍ਰਦੇਸ਼, ਰਾਜਸਥਾਨ ਅਤੇ ਪੰਜਾਬ ਵੀ ਆਉਂਦੇ ਹਨ। ਮਹਾਂਰਾਸ਼ਟਰ ਦੇ ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਉਹ ਪੰਡਰਪੁਰ ਵੀ ਗਏ ਸਨ।

ਕਬੀਰ ਸਾਹਿਬ ਨੇ ਆਪਣੀਆਂ ਰਚਨਾਵਾਂ ਵਿਚ ਕਈ ਭਾਸ਼ਾਵਾਂ ਦੇ ਸ਼ਬਦ ਵਰਤੇ ਹਨ ਜਿਵੇਂ ਕਿ ਅਵਧੀ, ਬ੍ਰਜ, ਭੋਜਪੁਰੀ, ਮੈਥਿਲੀ, ਰਾਜਸਥਾਨੀ, ਬੁੰਧੇਲਖੰਡੀ, ਪੰਜਾਬੀ, ਮਰਾਠੀ ਅਤੇ ਗੁਜਰਾਤੀ। ਉਨ੍ਹਾਂ ਨੇ ਸੰਸਕ੍ਰਿਤ, ਅਰਬੀ ਅਤੇ

ਫ਼ਾਰਸੀ ਦੇ ਸ਼ਬਦਾਂ ਦੀ ਵੀ ਵਰਤੋਂ ਕੀਤੀ ਹੈ। ਸਪੱਸ਼ਟ ਹੈ ਕਿ ਆਪ ਨੇ ਵੀ ਦੂਜੇ ਸੰਤਾਂ ਵਾਂਗ ਆਪਣਾ ਉਪਦੇਸ਼ ਦੇਣ ਲਈ ਥਾਂ-ਥਾਂ ਦੀ ਯਾਤਰਾ ਕੀਤੀ। ਕਬੀਰ-ਪੰਥੀ ਕਹਿੰਦੇ ਹਨ ਕਿ ਉਹ ਬਲਖ਼ਬੁਖ਼ਾਰਾ, ਬਗ਼ਦਾਦ ਅਤੇ ਮੱਧ-ਪੂਰਬ ਦੇ ਹੋਰ ਕਈ ਇਲਾਕਿਆਂ ਵਿਚ ਵੀ ਗਏ। ਉਨ੍ਹਾਂ ਦੇ ਕੁਝ ਦੋਹਿਆਂ ਤੋਂ ਇਉਂ ਲਗਦਾ ਹੈ ਕਿ ਆਪ ਮੱਕੇ ਵੀ ਗਏ ਸਨ, ਪਰ ਉਨ੍ਹਾਂ ਦੀਆਂ ਅਰਬ ਦੇਸ਼ ਦੀਆਂ ਯਾਤਰਾਵਾਂ ਬਾਰੇ ਇਤਿਹਾਸਕ ਸਬੂਤ ਨਹੀਂ ਮਿਲਦੇ।

ਗੁਜਰਾਤ ਦੇ ਕੁਝ ਵਿਦਵਾਨਾਂ ਦੀ ਖੋਜ ਤੋਂ ਪਤਾ ਲੱਗਦਾ ਹੈ ਕਿ ਕਬੀਰ ਸਾਹਿਬ ਨੇ ਆਪਣੀਆਂ ਲੰਮੀਆਂ ਯਾਤਰਾਵਾਂ 35 ਸਾਲ ਦੀ ਉਮਰ ਵਿਚ ਸ਼ੁਰੂ ਕੀਤੀਆਂ ਅਤੇ ਆਪ ਕਈ ਵਾਰ ਗੁਜਰਾਤ ਗਏ। ਦਵਾਰਕਾ ਨਗਰੀ ਵਿਚ ਆਪ ਨੇ ਜੈਸਲਮੇਰ ਦੇ ਰਾਜਕੁਮਾਰ ਚਤੁਰ ਸਿੰਘ ਨੂੰ ਨਾਮ ਦਿੱਤਾ, ਜੋ ਬਾਅਦ ਵਿਚ 'ਗਿਆਨੀ ਜੀ' ਦੇ ਨਾਂ ਨਾਲ ਪ੍ਰਸਿੱਧ ਹੋਇਆ। ਗੁਜਰਾਤ ਦੇ ਭਗਤ-ਕਵੀ ਦੀਨ ਦਰਵੇਸ਼ ਦਾ ਕਹਿਣਾ ਹੈ ਕਿ ਕਬੀਰ ਸਾਹਿਬ ਨੇ ਪਾਟਨ ਵਿਚ ਰਾਜਾ ਜਗਜੀਵਨ ਅਤੇ ਪਾਲਨਪੁਰ ਵਿਚ ਸ਼ਹਿਜ਼ਾਦਾ ਸ਼ੇਰ ਖ਼ਾਂ ਨੂੰ, ਜੋ ਬਾਅਦ ਵਿਚ ਪਾਲਨਪੁਰ ਦਾ ਨਵਾਬ ਬਣਿਆ, ਨਾਮ ਦਿੱਤਾ। ਇਸੇ ਤਰ੍ਹਾਂ ਦਵਾਰਕਾ ਵਿਚ ਆਪ ਨੇ ਉਥੋਂ ਦੇ ਬਹੁਤ ਵੱਡੇ ਵਪਾਰੀ ਸ਼ੋਭਨ ਸੇਠ ਅਤੇ ਇਕ ਸਿਰਕੱਢ ਬ੍ਰਾਹਮਣ ਪ੍ਰੋਹਤ ਚੌਬੇ ਰਾਘੂਮਲ ਨੂੰ ਦੀਖਿਆ ਦਿੱਤੀ। ਗੁਜਰਾਤ ਵਿਚ ਕਬੀਰ ਨਾਲ ਸੰਬੰਧਿਤ ਸੌ ਤੋਂ ਵੱਧ ਯਾਦਗਾਰੀ ਥਾਵਾਂ ਅਤੇ ਚੀਜ਼ਾਂ ਮਿਲਦੀਆਂ ਹਨ।

ਜਿਸ ਤਰ੍ਹਾਂ ਕਬੀਰ ਸਾਹਿਬ ਧਰਮਦਾਸ ਨੂੰ ਆਪਣੇ ਮਾਰਗ ਉਤੇ ਲਿਆਏ, ਉਸ ਤੋਂ ਪਤਾ ਲੱਗਦਾ ਹੈ ਕਿ ਆਪ ਕਈ ਵਾਰ ਜੀਵਾਂ ਨੂੰ ਆਪਣੇ ਵੱਲ ਖਿੱਚਣ ਲਈ ਅਨੋਖੇ ਢੰਗ ਵਰਤਦੇ ਸਨ। ਧਰਮਦਾਸ ਬਹੁਤ ਧਨੀ ਸ਼ਾਹੂਕਾਰ ਸੀ। ਉਹਦਾ ਪੂਜਾ-ਪਾਠ ਅਤੇ ਕਰਮ-ਕਾਂਡ ਵੱਲ ਬਹੁਤ ਝੁਕਾਅ ਸੀ। ਇਕ ਵਾਰ ਉਹ ਗੰਗਾ ਦੇ ਕਿਨਾਰੇ ਪੂਜਾ ਵਿਚ ਬੈਠਾ ਸੀ ਕਿ ਕਬੀਰ ਸਾਹਿਬ ਵੀ ਆ ਗਏ। ਉਹ ਪੂਜਾ ਵਿਚ ਰੱਖੀਆਂ ਛੋਟੀਆਂ ਅਤੇ ਵੱਡੀਆਂ ਮੂਰਤੀਆਂ ਨੂੰ ਦੇਖ ਕੇ ਧਰਮ ਦਾਸ ਨੂੰ ਕਹਿਣ ਲੱਗੇ, "ਇਹ ਵੱਡੇ ਪੱਥਰ ਅੱਧਸੇਰੀਆਂ ਹਨ ਅਤੇ ਛੋਟੇ ਪਊਏ, ਛਟਾਂਕੀਆਂ?"

ਆਪਣੇ ਠਾਕਰਾਂ ਬਾਰੇ ਅਜਿਹੇ ਸ਼ਬਦ ਸੁਣ ਕੇ ਧਰਮਦਾਸ ਨੂੰ ਬਹੁਤ ਗੁੱਸਾ ਆਇਆ। ਕਬੀਰ ਨੇ ਪੁੱਛਿਆ, "ਇਹ ਦੱਸ ਕਿ ਇਹ ਤੇਰੇ ਨਾਲ ਕਦੇ ਬੋਲੇ ਵੀ ਹਨ? ਇਨ੍ਹਾਂ ਨੇ ਤੇਰੀ ਪੂਜਾ ਅਤੇ ਤੇਰੇ ਪਿਆਰ ਦਾ ਕਦੇ ਜਵਾਬ ਵੀ ਦਿੱਤਾ ਹੈ?" ਇਸ ਤੋਂ ਪਹਿਲਾਂ ਕਿ ਧਰਮਦਾਸ ਗੁੱਸੇ ਵਿਚ ਕੁਝ ਕਹਿ ਸਕੇ, ਕਬੀਰ ਸਾਹਿਬ ਚੁੱਪ-ਚਾਪ ਉਥੋਂ ਚਲੇ ਗਏ। ਕਬੀਰ ਸਾਹਿਬ ਦੇ ਜਾਣ ਤੋਂ ਬਾਅਦ ਆਪ ਦੇ ਬਚਨ ਧਰਮਦਾਸ ਦੇ ਮਨ ਵਿਚ ਗੂੰਜਣ ਲਗ ਪਏ। ਉਹ ਸੋਚਣ ਲੱਗਾ ਕਿ ਸੱਚ-ਮੁੱਚ ਹੀ ਇਨ੍ਹਾਂ ਠਾਕਰਾਂ ਨੇ ਮੇਰੀ ਪੂਜਾ-ਅਰਾਧਨਾ ਦਾ ਕਦੇ ਕੋਈ ਉੱਤਰ ਨਹੀਂ ਦਿੱਤਾ।

ਕੁਝ ਮਹੀਨਿਆਂ ਬਾਅਦ ਜਦ ਧਰਮਦਾਸ ਅਤੇ ਉਸ ਦੀ ਪਤਨੀ ਆਮਨਾ ਹਵਨ ਕਰ ਰਹੇ ਸਨ ਤਾਂ ਅਚਾਨਕ ਕਬੀਰ ਸਾਹਿਬ ਆ ਗਏ ਤੇ ਕਹਿਣ ਲਗੇ, "ਧਰਮਦਾਸ ਤੂੰ ਬਹੁਤ ਪਾਪੀ ਹੈਂ।" ਆਮਨਾ ਆਪਣੇ ਪਤੀ ਦਾ ਨਿਰਾਦਰ ਨਾ ਸਹਿ ਸਕੀ ਅਤੇ ਕਹਿਣ ਲਗੀ, "ਮੇਰਾ ਪਤੀ ਕਿਉਂ ਪਾਪੀ ਹੈ, ਤੂੰ ਹੀ ਪਾਪੀ ਹੈਂ।" ਕਬੀਰ ਸਾਹਿਬ ਬੋਲੇ, "ਜ਼ਰਾ ਹਵਨ ਵਿਚ ਸਾੜੀਆਂ ਜਾ ਰਹੀਆਂ ਲੱਕੜਾਂ ਤਾਂ ਤੋੜ ਕੇ ਦੇਖੋ ਕਿ ਇਨ੍ਹਾਂ ਵਿਚ ਕਿੰਨੇ ਬੇਸ਼ੁਮਾਰ ਕੀੜੇ ਹਨ। ਤੁਸੀਂ ਕਿੰਨੇ ਜੀਵਾਂ ਦੀ ਜਾਨ ਗੁਆ ਰਹੇ ਹੋ ਅਤੇ ਉਹ ਵੀ ਕਿਸ ਗੱਲ ਲਈ।"

ਲੱਕੜਾਂ ਤੋੜੀਆਂ ਗਈਆਂ ਤਾਂ ਧਰਮਦਾਸ ਨੇ ਦੇਖਿਆ ਕਿ ਉਨ੍ਹਾਂ ਦੀਆਂ ਦਰਾੜਾਂ ਵਿਚ ਅਸੰਖ ਕੀੜਿਆਂ ਨੇ ਘਰ ਬਣਾਏ ਹੋਏ ਹਨ। ਇਹ ਦੇਖ ਕੇ ਉਹਨੂੰ ਬਹੁਤ ਦੁੱਖ ਹੋਇਆ। ਏਨੀ ਦੇਰ ਨੂੰ ਕਬੀਰ ਸਾਹਿਬ ਉਥੋਂ ਜਾ ਚੁੱਕੇ ਸਨ। ਉਹਨੂੰ ਯਾਦ ਆਇਆ ਕਿ ਇਹ ਮਹਾਤਮਾ ਪਹਿਲਾਂ ਵੀ ਮਿਲਿਆ ਸੀ। ਇਸ ਵਾਰ ਧਰਮਦਾਸ ਦਾ ਉਹਦੇ ਨਾਲ ਗੱਲ ਕਰਨ ਦਾ ਮਨ ਸੀ ਪਰ ਨਿਰਾਸ਼ ਹੋਣਾ ਪਿਆ। ਉਹਨੇ ਆਮਨਾ ਦੇ ਸਿਰ ਦੋਸ਼ ਦਿੰਦੇ ਹੋਏ ਕਿਹਾ, "ਬਹੁਤ ਦੇਰ ਬਾਅਦ ਇਹ ਮਹਾਤਮਾ ਆਇਆ ਸੀ, ਪਰ ਤੂੰ ਕੌੜੇ ਫਿੱਕੇ ਬਚਨ ਬੋਲ ਕੇ ਉਸ ਨੂੰ ਭਜਾ ਦਿੱਤਾ ਹੈ।"

ਕਬੀਰ ਸਾਹਿਬ ਦਾ ਸ਼ਾਂਤੀ ਅਤੇ ਤੇਜ-ਪੂਰਨ ਸਰੂਪ ਧਰਮਦਾਸ ਦੇ ਹਿਰਦੇ ਵਿਚ ਸਮਾ ਗਿਆ। ਉਹ ਉਨ੍ਹਾਂ ਨੂੰ ਮਿਲਣ ਲਈ ਵਿਆਕੁਲ ਹੋ ਗਿਆ। ਆਪਣੀ ਗ਼ਲਤੀ ਨਾ ਮੰਨਦੀ ਹੋਈ ਬੀਬੀ ਆਮਨਾ ਬੋਲੀ, "ਤੁਸੀਂ ਯੱਗ ਕਰਾਓ ਅਤੇ ਸਾਧੂਆਂ ਨੂੰ ਮੁਫ਼ਤ ਭੋਜਨ ਖਵਾਓ। ਉਹ ਸਾਧੂ ਵੀ ਆ ਜਾਵੇਗਾ, ਗੁੜ ਉੱਤੇ ਮੱਖੀਆਂ ਬਹੁਤ।"

ਧਰਮਦਾਸ ਨੇ ਇਕ-ਇਕ ਕਰਕੇ ਬਨਾਰਸ ਅਤੇ ਹੋਰ ਕਈ ਧਰਮ-ਸਥਾਨਾਂ ਵਿਚ ਯੱਗ ਕਰਾਏ। ਹਜ਼ਾਰਾਂ ਸਾਧੂਆਂ ਨੇ ਆ ਕੇ ਭੋਜਨ ਕੀਤਾ ਪਰ ਕਬੀਰ ਸਾਹਿਬ ਨਾ ਆਏ। ਅੰਤ ਨੂੰ ਧਰਮਦਾਸ ਨੇ ਮਥਰਾ ਵਿਚ ਜਮਨਾ ਦੇ ਕੰਢੇ ਬਹੁਤ ਵੱਡਾ ਯੱਗ ਕੀਤਾ। ਕਬੀਰ ਸਾਹਿਬ ਨੇ ਨਾ ਆਉਣਾ ਸੀ, ਨਾ ਆਏ। ਧਰਮਦਾਸ ਬਹੁਤ ਦੁਖੀ ਅਤੇ ਨਿਰਾਸ਼ ਹੋਇਆ। ਉਹਨੇ ਯੱਗਾਂ ਵਿਚ ਬਹੁਤ ਪੈਸਾ ਖ਼ਰਚ ਕਰ ਦਿੱਤਾ ਸੀ। ਉਹਦਾ ਵਪਾਰ ਵੀ ਚੌਪਟ ਹੋ ਗਿਆ ਸੀ ਤੇ ਗ਼ਰੀਬੀ ਉਹਦੇ ਉੱਤੇ ਹੱਲਾ ਬੋਲਣ ਵਾਲੀ ਸੀ। ਉਹ ਸੋਚਣ ਲੱਗਾ ਕਿ ਨਾ ਦੁਨੀਆ ਦਾ ਧਨ ਹੀ ਰਿਹਾ ਤੇ ਨਾ ਮਾਲਕ ਦੀ ਭਗਤੀ ਦਾ ਧਨ ਹੀ ਮਿਲਿਆ। ਦੁਖੀ ਹੋ ਕੇ ਉਹਨੇ ਜੀਵਨ ਦਾ ਅੰਤ ਕਰਨ ਦਾ ਫ਼ੈਸਲਾ ਕਰ ਲਿਆ। ਉਹ ਅਬਾਦੀ ਤੋਂ ਦੂਰ ਨਦੀ ਦੇ ਸੁੰਨਸਾਨ ਕੰਢੇ ਉੱਤੇ ਡੁੱਬਣ ਲਈ ਜਾ ਰਿਹਾ ਸੀ ਕਿ ਉਹਨੂੰ ਇਕ ਪਛਾਣਿਆ ਹੋਇਆ ਆਕਾਰ ਦਿਖਾਈ

ਦਿੱਤਾ। ਉਹ, ਇਹ ਤਾਂ ਉਹੀ ਤੇਜ ਭਰਿਆ ਸਰੂਪ ਸੀ ਅਤੇ ਉਹੀ ਦਇਆ ਭਰੀ ਮੁਸਕਾਨ ਉਸਦੇ ਬੁਲ੍ਹਾਂ ਉਤੇ ਸੀ। ਧਰਮਦਾਸ ਕਬੀਰ ਸਾਹਿਬ ਦੇ ਚਰਨਾਂ ਉੱਤੇ ਢਹਿ ਪਿਆ ਅਤੇ ਕਹਿਣ ਲੱਗਾ, "ਮੈਂ ਮਹੀਨਿਆਂ ਬੱਧੀ ਤੁਹਾਨੂੰ ਢੂੰਡਿਆ। ਮੈਂ ਥਾਂ-ਥਾਂ ਜਾ ਕੇ ਯੱਗ ਕੀਤੇ ਅਤੇ ਮੇਰਾ ਸਾਰਾ ਧਨ ਖ਼ਰਚ ਹੋ ਗਿਆ ਪਰ ਤੁਸੀਂ ਨਾ ਆਏ।"

ਕਬੀਰ ਸਾਹਿਬ ਨੇ ਸ਼ਹਿਦ ਵਰਗੇ ਮਿੱਠੇ ਲਹਿਜੇ ਵਿਚ ਕਿਹਾ, "ਧਰਮਦਾਸ, ਇਹ ਇਸੇ ਤਰ੍ਹਾਂ ਹੀ ਹੋਣਾ ਸੀ। ਤੇਰੀ ਪਤਨੀ ਕਹਿੰਦੀ ਸੀ: 'ਗੁੜ ਉਤੇ ਮੱਖੀਆਂ ਬਹੁਤ।' ਜੇ ਮੈਂ ਪਹਿਲਾਂ ਆ ਜਾਂਦਾ ਤਾਂ ਤੂੰ ਸਮਝਣਾ ਸੀ ਕਿ ਰੱਬ ਦੇ ਭਗਤਾਂ ਨੂੰ ਪੈਸੇ ਨਾਲ ਖ਼ਰੀਦਿਆ ਜਾ ਸਕਦਾ ਹੈ।" ਕਬੀਰ ਸਾਹਿਬ ਨੇ ਪਿਆਰ ਨਾਲ ਧਰਮਦਾਸ ਨੂੰ ਉਠਾਇਆ ਅਤੇ ਕਿਹਾ, "ਧਰਮਦਾਸ ਉੱਠ! ਤੂੰ ਸਦਾ ਯਾਦ ਰੱਖੀਂ ਕਿ ਜਿਹੜੇ ਲੋਕ ਭੁੱਖੇ ਜਾਨਵਰਾਂ ਵਾਂਗ ਪੈਸੇ ਪਿੱਛੇ ਦੌੜਦੇ ਹਨ, ਉਹ ਸੱਚੇ ਪ੍ਰਭੂ-ਭਗਤ ਨਹੀਂ ਹਨ। ਸੱਚਾ ਗੁਰੂ ਕਦੇ ਆਪਣੇ ਸਿੱਖਾਂ-ਸੇਵਕਾਂ ਤੋਂ ਕਿਸੇ ਚੀਜ਼ ਦੀ ਕਾਮਨਾ ਨਹੀਂ ਕਰਦਾ। ਉਹ ਆਪਣੇ ਉਪਦੇਸ਼ ਦਾ ਮੁੱਲ ਨਹੀਂ ਵੱਟਦਾ। ਉਹ ਕੋਈ ਸੇਵਾ-ਭੇਟਾ ਸਵੀਕਾਰ ਨਹੀਂ ਕਰਦਾ। ਜੇ ਉਹ ਕਰਦਾ ਹੈ ਤਾਂ ਉਹ ਗੁਰੂ ਸਮਝੇ ਜਾਣ ਦੇ ਕਾਬਲ ਨਹੀਂ ਹੈ। ਸਤਿਗੁਰੂ ਦਾਤਾ ਹੁੰਦਾ ਹੈ, ਮੰਗਤਾ ਨਹੀਂ। ਧਨ-ਦੌਲਤ ਬਿਰਖ ਦੀ ਛਾਇਆ ਹੈ, ਜੋ ਕਦੇ ਕਿਤੇ ਹੈ, ਕਦੇ ਕਿਤੇ। ਤੂੰ ਚਿੰਤਾ ਨਾ ਕਰ। ਮੈਂ ਤੈਨੂੰ ਨਾਮ ਦੀ ਉਹ ਦੌਲਤ ਦਿਆਂਗਾ ਜਿਸ ਦੇ ਸਾਹਮਣੇ ਸਾਰੀ ਤ੍ਰਿਲੋਕੀ ਦਾ ਧਨ ਵੀ ਤੁੱਛ ਹੈ।"

ਕਬੀਰ ਸਾਹਿਬ ਨੇ ਧਰਮਦਾਸ ਅਤੇ ਉਸ ਦੀ ਪਤਨੀ ਬੀਬੀ ਆਮਨਾ ਨੂੰ ਨਾਮ-ਦਾਨ ਬਖ਼ਸ਼ਿਆ। ਧਰਮਦਾਸ ਨੇ ਸਤਿਗੁਰੂ ਦੀ ਸੰਗਤ ਦਾ ਪੂਰਾ ਲਾਭ ਉਠਾਇਆ। ਉਹਨੇ ਰੱਜ ਕੇ ਨਾਮ ਦਾ ਅਭਿਆਸ ਕੀਤਾ ਅਤੇ ਅੰਤ ਨੂੰ ਕਬੀਰ ਸਾਹਿਬ ਨੇ ਧਰਮਦਾਸ ਨੂੰ ਆਪਣੀ ਗੱਦੀ ਸੌਂਪ ਦਿੱਤੀ।

ਕਬੀਰ ਸਾਹਿਬ ਦੀ ਕਿਸੇ ਵਿਅਕਤੀ, ਜਾਤੀ, ਧਰਮ ਜਾਂ ਸੰਪਰਦਾਇ ਨਾਲ ਕੋਈ ਦੁਸ਼ਮਣੀ ਨਹੀਂ ਸੀ। ਪਰ ਦੂਸਰੇ ਪੂਰਨ ਸੰਤਾਂ ਵਾਂਗ ਉਨ੍ਹਾਂ ਨੇ ਵੀ ਜ਼ਾਤ-ਪਾਤ ਦੇ ਭੇਦ-ਭਾਵ ਸਵੀਕਾਰ ਨਹੀਂ ਕੀਤੇ। ਜ਼ਾਤ-ਪਾਤ ਦੇ ਵਿਤਕਰੇ ਮਨੁੱਖ ਦੇ ਬਣਾਏ ਹੋਏ ਹਨ, ਪਰਮਾਤਮਾ ਦੇ ਨਹੀਂ। ਇਨ੍ਹਾਂ ਵਿਚ ਫਸ ਕੇ ਇਨਸਾਨ, ਇਨਸਾਨ ਨਾਲ ਨਫ਼ਰਤ ਕਰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਜੀਵ ਇਕ ਜੋਤ ਵਿਚੋਂ ਉਪਜਦੇ ਹਨ, ਆਤਮਾ ਦੀ ਕੋਈ ਜ਼ਾਤ ਨਹੀਂ ਹੈ, ਇਸ ਲਈ ਨਾ ਕੋਈ ਉੱਚਾ ਹੈ, ਨਾ ਨੀਵਾਂ :

ਇਕ ਜੋਤਿ ਸੇ ਸਬ ਉਤਪੰਨਾ, ਕੌਨ ਬਾਹਮਨ ਕੌਨ ਸੂਦਾ[1]।

(ਕਬੀਰ ਗ੍ਰੰਥਾਵਲੀ, ਪੰ. 82)

---

1. ਸੂਦਾ=ਸ਼ੂਦਰ।

ਹਰ ਇਨਸਾਨ ਪੰਜਾਂ ਤੱਤਾਂ ਦਾ ਪੁਤਲਾ ਹੈ ਅਤੇ ਹਰ ਇਕ ਦੇ ਅੰਦਰ ਇਕੋ ਲਹੂ-ਮਾਸ ਹੈ। ਇਹ ਗੱਲ ਭੁਲਾ ਕੇ ਮਨੁੱਖ ਨੇ ਆਪਣੇ ਆਪ ਨੂੰ ਵੱਖ-ਵੱਖ ਜਾਤਾਂ ਵਿਚ ਵੰਡ ਲਿਆ ਹੈ। ਸਭ ਲੋਕ ਇਕੋ ਮਿੱਟੀ ਦੇ ਪੁਤਲੇ ਹਨ, ਪਰ ਫਿਰ ਵੀ ਇਕ ਆਪਣੀ ਕੋਈ ਜ਼ਾਤ ਦਸਦਾ ਹੈ ਤੇ ਦੂਸਰਾ ਕੋਈ ਹੋਰ : ਬ੍ਹੈਗਰ ਬੇਗਰ ਨਾਮ ਧਰਾਏ ਏਕ ਮਾਟੀ ਕੇ ਭਾਂਡੇ।

ਕਬੀਰ ਸਾਹਿਬ ਨੇ ਸਾਰੀ ਉਮਰ ਕਦੇ ਕਿਸੇ ਵਿਅਕਤੀ ਨੂੰ ਉਹਦੀ ਜ਼ਾਤ ਦੇ ਕਾਰਨ ਉੱਚਾ ਜਾਂ ਨੀਵਾਂ ਨਾ ਮੰਨਿਆ। ਉਹ ਕਹਿੰਦੇ ਹਨ ਕਿ ਕੋਈ ਵੀ ਛੋਟਾ ਨਹੀਂ ਹੈ। ਕੋਈ ਨੀਵਾਂ ਹੈ ਤਾਂ ਉਹ ਜਿਸਦਾ ਹਿਰਦਾ ਪ੍ਰਭੂ ਦੀ ਭਗਤੀ ਤੋਂ ਸੱਖਣਾ ਹੈ: ਕਹਿ ਕਬੀਰ ਮੱਧਿਮ ਨਹੀਂ ਕੋਈ, ਸੋ ਮੱਧਿਮ ਜਾ ਮੁਖ ਰਾਮ ਨ ਹੋਈ।[1] ਆਪ ਆਪਣੀ ਮਿਸਾਲ ਦਿੰਦੇ ਹੋਏ ਕਹਿੰਦੇ ਹਨ ਕਿ ਲੋਕ ਮੇਰੀ ਨੀਵੀਂ ਜਾਤੀ ਦਾ ਮਖੌਲ ਉਡਾਉਂਦੇ ਅਤੇ ਤ੍ਰਿਸਕਾਰ ਕਰਦੇ ਹਨ ਪਰ ਮੈਂ ਤਾਂ ਇਸ ਜਾਤੀ ਨੂੰ ਉਤਮ ਮੰਨਦਾ ਹਾਂ ਕਿਉਂਕਿ ਇਸ ਵਿਚ ਜਨਮ ਲੈ ਕੇ ਮੈਂ ਪਰਮਾਤਮਾ ਦੀ ਭਗਤੀ ਕੀਤੀ ਹੈ :

ਕਬੀਰ ਮੇਰੀ ਜਾਤਿ ਕਉ, ਸਭੁ ਕੋ ਹਸਨੇਹਾਰੁ।
ਬਲਿਹਾਰੀ ਇਸ ਜਾਤਿ ਕਉ, ਜਿਹ ਜਪਿਓ ਸਿਰਜਨਹਾਰੁ।
(ਆਦਿ ਗ੍ਰੰਥ, ਪੰ. 1364)

ਜਦ ਪ੍ਰਭੂ ਦੀ ਕੋਈ ਜ਼ਾਤ ਨਹੀਂ ਤਾਂ ਉਹਦੇ ਭਗਤਾਂ ਅਤੇ ਪ੍ਰੇਮੀਆਂ ਦੀ ਕੀ ਜ਼ਾਤ ਹੋ ਸਕਦੀ ਹੈ ? ਕਬੀਰ ਸਾਹਿਬ ਉਪਦੇਸ਼ ਦਿੰਦੇ ਹਨ ਕਿ ਇਨਸਾਨ ਨੂੰ ਜ਼ਾਤ-ਪਾਤ ਦੇ ਚਿੱਕੜ ਵਿਚ ਨਹੀਂ ਫਸਣਾ ਚਾਹੀਦਾ :

ਜਾਤ ਨਹੀਂ ਜਗਦੀਸ ਕੀ, ਹਰਿ-ਜਨ ਕਿ ਕਹਾ ਹੋਇ।
ਜਾਤ-ਪਾਤ ਕੇ ਕੀਚ ਮੇਂ, ਡੂਬ ਮਰੋ ਮਤ ਕੋਇ।।[2]

ਕਬੀਰ ਸਾਹਿਬ ਨੇ ਜਾਤਾਂ-ਪਾਤਾਂ, ਕਰਮ-ਕਾਂਡਾਂ ਦੀਆਂ ਪਰੰਪਰਾਵਾਂ ਦੇ ਗੜ੍ਹ ਬਨਾਰਸ ਵਿਚ ਬੈਠ ਕੇ ਵੀ ਨਾਮ ਦੀ ਅੰਤਰਮੁਖ ਸਾਧਨਾ ਦਾ ਨਿਰੋਲ ਰੂਹਾਨੀ ਉਪਦੇਸ਼ ਦਿੱਤਾ। ਬਨਾਰਸ ਵਿਚ ਸਦੀਆਂ ਤੋਂ ਪੁੰਨ-ਦਾਨ, ਤੀਰਥ-ਵਰਤ, ਪੂਜਾ-ਪਾਠ, ਹਵਨ-ਯੱਗ ਅਤੇ ਬਾਹਰਮੁਖੀ ਕਿਰਿਆਵਾਂ ਦਾ ਜ਼ੋਰ ਸੀ। ਬਨਾਰਸ ਵਾਸੀਆਂ ਨੂੰ ਇਨ੍ਹਾਂ ਤੋਂ ਹਟਾ ਕੇ ਨਾਮ ਦੇ ਅਭਿਆਸ ਵਿਚ ਲਾਉਣਾ ਸਹਿਲ ਕੰਮ ਨਹੀਂ ਸੀ। ਉਨ੍ਹਾਂ ਨੂੰ ਜ਼ਾਤ-ਪਾਤ ਦੇ ਭੇਦ-ਭਾਵ, ਅੰਨ੍ਹੀ ਧਾਰਮਕ ਕੱਟੜਤਾ ਅਤੇ ਅੰਧ-ਵਿਸ਼ਵਾਸ ਤੋਂ ਛੁੜਾਉਣ ਲਈ ਕਬੀਰ ਸਾਹਿਬ ਨੇ ਬਹੁਤ ਸਖ਼ਤ ਸ਼ਬਦਾਂ ਦੀ ਵਰਤੋਂ

1. ਕਬੀਰ ਗ੍ਰੰਥਾਵਲੀ, ਪੰ. 79, 2. ਸੰਤ ਕਬੀਰ, ਪੰ. 359

ਕੀਤੀ ਹੈ। ਉਹ ਜਾਣਦੇ ਸਨ ਕਿ ਕੋਮਲ ਬਚਨਾਂ ਦਾ ਕੱਟੜ ਅਤੇ ਕਠੋਰ ਹਿਰਦਿਆਂ ਉੱਤੇ ਪ੍ਰਭਾਵ ਨਹੀਂ ਪੈ ਸਕਦਾ : ਚੰਦ੍ਰਮਾ ਦੀਆਂ ਕਿਰਨਾਂ ਬਰਫ਼ ਦੀਆਂ ਚਟਾਨਾਂ ਨੂੰ ਨਹੀਂ ਪਿਘਲਾ ਸਕਦੀਆਂ। ਪਰ ਕਬੀਰ ਸਾਹਿਬ ਦੀ ਕਿਸੇ ਜ਼ਾਤ ਜਾਂ ਧਰਮ ਦੇ ਲੋਕਾਂ ਨਾਲ ਕੋਈ ਈਰਖਾ ਜਾਂ ਨਫ਼ਰਤ ਨਹੀਂ ਸੀ ਅਤੇ ਉਨ੍ਹਾਂ ਦੇ ਸ਼ਿਸ਼ਾਂ ਵਿਚ ਹਿੰਦੂ, ਮੁਸਲਮਾਨ, ਬ੍ਰਾਹਮਣ, ਸ਼ੂਦਰ, ਪੰਡਤ ਅਤੇ ਮੁੱਲਾਂ ਸਭ ਤਰ੍ਹਾਂ ਦੇ ਲੋਕ ਸ਼ਾਮਲ ਸਨ।

ਸਮਾਜ ਦੇ ਸਭ ਵਰਗਾਂ ਦੇ ਲੋਕਾਂ ਵਿਚ ਕਬੀਰ ਸਾਹਿਬ ਦਾ ਪ੍ਰਭਾਵ ਦੇਖ ਕੇ, ਪਿਤਾ-ਪੁਰਖੀ ਵਿਚ ਭਰੋਸਾ ਰੱਖਣ ਵਾਲੇ ਪੰਡਤ ਅਤੇ ਮੌਲਾਣੇ ਦੋਵੇਂ ਹੀ ਆਪ ਨਾਲ ਵੈਰ ਕਰਨ ਲੱਗ ਪਏ ਪਰ ਕਬੀਰ ਸਾਹਿਬ ਪੂਰੀ ਨਿਡਰਤਾ ਨਾਲ ਮੂਰਤੀ ਪੂਜਾ, ਤੀਰਥ-ਯਾਤਰਾ, ਰੋਜ਼ੇ-ਵਰਤ, ਨਦੀਆਂ ਅਤੇ ਸਰੋਵਰਾਂ ਦੇ ਇਸ਼ਨਾਨ, ਸਨਿਆਸ ਅਤੇ ਸਰੀਰ ਨੂੰ ਕਸ਼ਟ ਦੇਣ ਵਾਲੇ ਅਨੇਕ ਤਰ੍ਹਾਂ ਦੇ ਹਠ ਕਰਮਾਂ ਉਤੇ ਵਾਰ ਕਰਦੇ ਰਹੇ। ਕਬੀਰ ਸਾਹਿਬ ਨੇ ਪ੍ਰਸ਼ਨ ਕੀਤਾ ਕਿ ਜੇ ਪਰਮਾਤਮਾ ਸਿਰਫ਼ ਮੰਦਰਾਂ, ਮਸਜਿਦਾਂ ਵਿਚ ਰਹਿੰਦਾ ਹੈ ਤਾਂ ਬਾਕੀ ਸਾਰੇ ਸੰਸਾਰ ਵਿਚ ਕੌਣ ਵਿਆਪਕ ਹੈ ? ਜੇ ਹਰੀ ਦੱਖਣ ਵਿਚ ਅਤੇ ਖ਼ੁਦਾ ਪਛੱਮ ਵਿਚ ਹੈ ਤਾਂ ਬਾਕੀ ਦਿਸ਼ਾਵਾਂ ਵਿਚ ਕੌਣ ਬਿਰਾਜਮਾਨ ਹੈ ? ਬ੍ਰਾਹਮਣ ਸਾਲ ਵਿਚ ਚੌਤੀ ਏਕਾਦਸ਼ੀਆਂ ਦਾ ਵਰਤ ਅਤੇ ਮੁਸਲਮਾਨ ਰਮਜ਼ਾਨ ਦੇ ਤੀਹ ਦਿਨਾਂ ਵਿਚ ਰੋਜ਼ਾ ਰੱਖਦੇ ਹਨ, ਕੀ ਪ੍ਰਭੂ ਦੇ ਬਣਾਏ ਹੋਏ ਸਾਲ ਦੇ ਬਾਕੀ ਦਿਨ ਵੀ ਉੱਨੇ ਹੀ ਪਵਿੱਤਰ ਨਹੀਂ ਹਨ ? ਜਦ ਦਿਲ ਕਪਟ ਦੀ ਮੈਲ ਨਾਲ ਭਰਿਆ ਪਿਆ ਹੈ ਤਾਂ ਜਗਨਨਾਥ ਵਿਚ ਇਸ਼ਨਾਨ ਕਰਨ ਅਤੇ ਮਸਜਿਦਾਂ ਵਿਚ ਸਿਜਦਾ ਕਰਨ, ਤੀਰਥ-ਯਾਤਰਾ ਜਾਂ ਹੱਜ ਉਤੇ ਜਾਣ ਦਾ ਕੀ ਲਾਭ ਹੈ ? ਜਦ ਸਭ ਇਸਤਰੀ-ਪੁਰਖ ਇਕ ਪਰਮੇਸ਼ਰ ਦੇ ਬਣਾਏ ਹੋਏ ਹਨ ਅਤੇ ਸਭ ਦੇ ਅੰਦਰ ਉਸ ਇਕ ਰੱਬ ਦਾ ਨੂਰ ਹੈ ਤਾਂ ਕੋਈ ਵਿਅਕਤੀ ਸਿਰਫ਼ ਜ਼ਾਤ-ਪਾਤ ਕਾਰਨ ਉੱਚਾ ਜਾਂ ਨੀਵਾਂ ਕਿਵੇਂ ਹੋ ਸਕਦਾ ਹੈ ? ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਰਾਮ ਦਾ ਪੁੱਤਰ ਹਾਂ ਅਤੇ ਅੱਲਾ ਦਾ ਬੇਟਾ ਹਾਂ ਕਿਉਂਕਿ ਇਹ ਇਕੋ ਪ੍ਰਭੂ ਦੇ ਦੋ ਨਾਂ ਹਨ। ਮੈਂ ਸਭ ਸੰਤਾਂ-ਮਹਾਤਮਾਵਾਂ ਅਤੇ ਪੀਰਾਂ, ਫ਼ਕੀਰਾਂ ਦੀ ਇੱਜ਼ਤ ਕਰਦਾ ਹਾਂ ਕਿਉਂਕਿ ਉਹ ਸਭ ਇਕ ਹਨ। ਆਪ ਕਹਿੰਦੇ ਹਨ ਕਿ ਮੇਰਾ ਉਪਦੇਸ਼ ਕਿਸੇ ਖ਼ਾਸ ਧਰਮ ਜਾਂ ਜਾਤੀ ਦੇ ਲੋਕਾਂ ਲਈ ਨਹੀਂ ਹੈ। ਸਭ ਧਰਮਾਂ ਦੇ ਸਭ ਲੋਕ ਅਤੇ ਸਭ ਇਸਤਰੀ-ਪੁਰਖਾਂ ਲਈ ਮੇਰਾ ਇਹੋ ਇਕੋ ਉਪਦੇਸ਼ ਹੈ ਕਿ ਉਸ ਇਕ ਪਰਮਾਤਮਾ ਦੀ ਸ਼ਰਨ ਲਵੋ ਅਤੇ ਨਾਮ ਦਾ ਅਭਿਆਸ ਕਰੋ ਕਿਉਂਕਿ ਇਹੋ ਭਵ-ਸਾਗਰ ਤੋਂ ਪਾਰ ਹੋਣ ਦਾ ਇਕੋ ਸੱਚਾ ਸਾਧਨ ਹੈ :

ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ।<br>
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ।

ਅਲਹ ਰਾਮ ਜੀਵਉ ਤੇਰੇ ਨਾਈ। ਤੂ ਕਰਿ ਮਿਹਰਾਮਤਿ[1] ਸਾਈ।
ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ।
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ।
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ।
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ।
ਕਹਾ ਉਡੀਸੇ ਮਜਨੁ[2] ਕੀਆ ਕਿਆ [3]ਮਸੀਤਿ ਸਿਰੁ ਨਾਂਏਂ।
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ।
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ।
ਕਬੀਰੁ ਪੂੰਗਰਾ[4] ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ।
ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ।
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ।
(ਆਦਿ ਗ੍ਰੰਥ, ਪੰ. 1349)

ਕਬੀਰ ਸਾਹਿਬ ਕਹਿੰਦੇ ਹਨ ਕਿ ਜੋ ਲੋਕ ਨੀਲੇ, ਪੀਲੇ, ਹਰੇ, ਗੇਰੂਏ ਕਪੜੇ ਪਾ ਕੇ ਸਰੀਰ ਉੱਤੇ ਛਾਪੇ ਜਾਂ ਤਿਲਕ ਲਾ ਕੇ, ਗਲ ਵਿਚ ਭਾਂਤ-ਭਾਂਤ ਦੀਆਂ ਮਾਲਾਵਾਂ ਪਾ ਕੇ ਅਤੇ ਹੋਰ ਅਨੇਕ ਤਰ੍ਹਾਂ ਦੇ ਭੇਖ ਬਣਾ ਕੇ ਪ੍ਰਭੂ ਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਨੇ ਉਸਨੂੰ ਖਿਡੌਣਾ ਸਮਝਿਆ ਹੋਇਆ ਹੈ : ਮਾਲਾ ਤਿਲਕ ਪਹਰਿ ਮਨਮਾਨਾ, ਲੋਗਨ ਰਾਮੁ ਖਿਲੌਨਾ ਜਾਨਾ।[5]

ਕਬੀਰ ਸਾਹਿਬ ਦੀਆਂ ਸੱਚੀਆਂ ਅਤੇ ਖ਼ਰੀਆਂ-ਖ਼ਰੀਆਂ ਗੱਲਾਂ ਦਾ ਅਤੇ ਉਨ੍ਹਾਂ ਦੇ ਉੱਚੇ-ਸੁੱਚੇ ਰੂਹਾਨੀ ਉਪਦੇਸ਼ ਦਾ, ਨਾ ਬਨਾਰਸ ਦੇ ਪੰਡਤਾਂ ਕੋਲ ਕੋਈ ਜਵਾਬ ਸੀ ਨਾ ਹੀ ਮੁਤੱਸਬੀ ਅਤੇ ਤੰਗਦਿਲ ਮੌਲਾਣਿਆਂ ਕੋਲ। ਕਬੀਰ ਸਾਹਿਬ ਦਾ ਉਪਦੇਸ਼ ਲੋਕਾਂ ਨੂੰ ਪ੍ਰਚਲਤ ਰਸਮਾਂ-ਰਿਵਾਜਾਂ ਅਤੇ ਕਰਮ-ਕਾਂਡਾਂ ਵਿਚੋਂ ਕੱਢ ਕੇ, ਪਰਮਾਤਮਾ ਦੀ ਅੰਤਰਮੁਖ ਅਰਾਧਨਾ ਵੱਲ ਲਾਉਂਦਾ ਸੀ। ਇਹਦੇ ਨਾਲ ਪ੍ਰੋਹਤਾਂ ਅਤੇ ਮੁੱਲਾਂ, ਕਾਜ਼ੀਆਂ ਦੀ ਰੋਜ਼ੀ ਉੱਤੇ ਲੱਤ ਵੱਜਦੀ ਸੀ। ਪੰਡਤਾਂ ਅਤੇ ਮੌਲਾਣਿਆਂ ਨੇ ਕਬੀਰ ਸਾਹਿਬ ਨੂੰ ਸਤਾਉਣ ਵਿਚ ਕੋਈ ਕਸਰ ਨਾ ਛੱਡੀ ਪਰ ਆਪ ਬਿਨਾਂ ਕਿਸੇ ਝਿਜਕ ਅਤੇ ਡਰ ਦੇ ਆਪਣੇ ਉਪਦੇਸ਼ ਦਾ ਸਾਫ਼-ਸਾਫ਼ ਪ੍ਰਚਾਰ ਕਰਦੇ ਰਹੇ। ਜਦ ਕਬੀਰ ਸਾਹਿਬ ਆਪਣੀ ਰਾਹ ਉੱਤੇ ਅਡੋਲ ਚੱਲਦੇ ਰਹੇ ਤਾਂ ਉਨ੍ਹਾਂ ਦੇ ਵਿਰੋਧੀ ਰਾਜੇ

1. ਦਇਆ-ਮਿਹਰ 2. ਇਸ਼ਨਾਨ 3. ਮਸੀਤ ਵਿਚ ਸਿਰ ਝੁਕਾਉਣਾ ਜਾਂ ਸਿਜਦਾ ਕਰਨਾ 4. ਬਾਲਕ 5. ਕਬੀਰ ਗ੍ਰੰਥਾਵਲੀ, ਪੰ. 153।

ਕੋਲ ਜਾ ਪਹੁੰਚੇ। ਉਹ ਚਾਹੁੰਦੇ ਸਨ ਕਿ ਰਾਜਾ ਕਬੀਰ ਦੇ ਵਿਰੁੱਧ ਉਨ੍ਹਾਂ ਦੀ ਮਦਦ ਕਰੇ ਪਰ ਬਨਾਰਸ ਦਾ ਰਾਜਾ ਖ਼ੁਦ ਕਬੀਰ ਸਾਹਿਬ ਦਾ ਸਤਿਕਾਰ ਅਤੇ ਪ੍ਰਸ਼ੰਸਾ ਕਰਦਾ ਸੀ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਉਨ੍ਹਾਂ ਤੋਂ ਨਾਮ ਲੈ ਚੁੱਕਾ ਸੀ।

ਪੰਦਰ੍ਹਵੀਂ ਸਦੀ ਦੇ ਅੰਤ ਵਿਚ ਸੁਲਤਾਨ ਸਿਕੰਦਰ ਲੋਧੀ ਬਨਾਰਸ ਆਇਆ। ਕਿਹਾ ਜਾਂਦਾ ਹੈ ਕਿ ਪ੍ਰੋਹਤਾਂ ਅਤੇ ਮੌਲਾਣਿਆਂ ਦੇ ਅਸਰ ਹੇਠ ਆ ਕੇ ਸਿਕੰਦਰ ਲੋਧੀ ਨੇ ਕਬੀਰ ਸਾਹਿਬ ਉੱਤੇ ਕਈ ਜ਼ੁਲਮ ਕੀਤੇ। ਕਬੀਰ-ਪੰਥੀ ਅਤੇ ਦੂਸਰੇ ਕਈ ਗ੍ਰੰਥਾਂ ਵਿਚ ਕਬੀਰ ਸਾਹਿਬ ਉੱਤੇ ਕੀਤੇ ਗਏ ਅੱਤਿਆਚਾਰਾਂ ਅਤੇ ਉਨ੍ਹਾਂ ਦੇ ਸਾਹਮਣੇ ਕਬੀਰ ਸਾਹਿਬ ਦੀ ਅਡੋਲਤਾ ਦੇ ਕਈ ਵਰਨਨ ਮਿਲਦੇ ਹਨ।

ਕਾਜ਼ੀਆਂ ਅਤੇ ਪੰਡਤਾਂ ਦੀ ਸ਼ਿਕਾਇਤ ਉੱਤੇ ਸੁਲਤਾਨ ਨੇ ਕਬੀਰ ਸਾਹਿਬ ਨੂੰ ਆਪਣੇ ਦਰਬਾਰ ਵਿਚ ਬੁਲਾ ਭੇਜਿਆ। ਕਬੀਰ ਨੇ ਆਮ ਲੋਕਾਂ ਵਾਂਗ ਹੀ ਬਾਦਸ਼ਾਹ ਨੂੰ ਸਲਾਮ ਕੀਤਾ। ਕਾਜ਼ੀ ਨੇ ਪੁੱਛਿਆ ਕਿ ਤੂੰ ਸ਼ਹਿਨਸ਼ਾਹ ਸਿਕੰਦਰ ਲੋਧੀ ਦਾ ਸਿਰ ਝੁਕਾ ਕੇ ਅਦਬ ਕਿਉਂ ਨਹੀਂ ਕੀਤਾ। ਕਬੀਰ ਸਾਹਿਬ ਨੇ ਜਵਾਬ ਦਿੱਤਾ ਕਿ ਮੈਂ ਸਿਰਫ਼ ਇਕੋ ਸ਼ਹਿਨਸ਼ਾਹ ਨੂੰ ਮੰਨਦਾ ਹਾਂ ਅਤੇ ਉਹਦੇ ਅੱਗੇ ਹੀ ਸਿਰ ਝੁਕਾਉਂਦਾ ਹਾਂ। ਕਾਜ਼ੀ ਕੋਲ ਇਹਦਾ ਕੋਈ ਜਵਾਬ ਨਹੀਂ ਸੀ ਕਿਉਂਕਿ ਇਸਲਾਮ ਦਾ ਅਸੂਲ ਹੈ ਕਿ ਸੱਚਾ ਮੁਸਲਮਾਨ ਇਕ ਖ਼ੁਦਾ ਤੋਂ ਬਿਨਾਂ ਕਿਸੇ ਅੱਗੇ ਸਿਰ ਨਾ ਝੁਕਾਏ।

ਕਾਜ਼ੀ ਨੇ ਇਲਜ਼ਾਮ ਲਾਇਆ ਕਿ ਕਬੀਰ ਹਿੰਦੂਆਂ ਦੇ ਰਾਮ ਅਤੇ ਮੁਸਲਮਾਨਾਂ ਦੇ ਖ਼ੁਦਾ ਨੂੰ ਇਕ ਕਹਿੰਦਾ ਹੈ।[1] ਕਬੀਰ ਸਾਹਿਬ ਨੇ ਇਸ ਦੇ ਜਵਾਬ ਵਿਚ ਕਿਹਾ, "ਜਿਹੜੀ ਤਾਕਤ ਇਨਸਾਨ ਦੇ ਸਰੀਰ ਅੰਦਰ ਬੈਠ ਕੇ ਬੋਲ ਰਹੀ ਹੈ, ਉਹ ਨਾ ਹਿੰਦੂ ਹੈ, ਨਾ ਮੁਸਲਮਾਨ। ਉਸ ਅੱਲਾ ਦਾ ਹਰ ਹਿਰਦੇ ਵਿਚ ਵਾਸਾ ਹੈ ਅਤੇ ਆਪਣੇ ਅੰਦਰੋਂ ਹੀ ਉਹਦੀ ਖੋਜ ਕਰਨੀ ਚਾਹੀਦੀ ਹੈ। ਉਹ ਹਿੰਦੂਆਂ ਅਤੇ ਮੁਸਲਮਾਨਾਂ ਦਾ ਸਾਂਝਾ ਕਰਤਾ ਜਾਂ ਪਾਲਕ ਹੈ ਪਰ ਲੋਕ ਉਹਨੂੰ ਜਾਨਣ ਅਤੇ ਉਹਦੇ ਨਾਲ ਵਸਾਲ ਕਰਨ ਦੀ ਥਾਂ, ਉਹਦੇ ਨਾਵਾਂ ਉੱਤੇ ਆਪਸ ਵਿਚ ਝਗੜਦੇ ਹਨ।"

ਪੰਡਤਾਂ ਨੇ ਦੋਸ਼ ਲਾਇਆ ਕਿ ਨੀਵੀਂ ਜ਼ਾਤ ਦਾ ਹੋਣ ਕਾਰਨ, ਕਬੀਰ ਹਿੰਦੂਆਂ ਦੇ ਮੰਦਰਾਂ, ਮੂਰਤੀਆਂ ਅਤੇ ਪੂਜਾ-ਪਾਠ ਦੀ ਨਿੰਦਿਆ ਕਰਦਾ ਹੈ। ਕਾਜ਼ੀ ਨੇ ਜੁਰਮ ਲਾਇਆ ਕਿ ਕਬੀਰ ਹੱਜ, ਕਆਬੇ ਅਤੇ ਰੋਜ਼ੇ ਦਾ ਵਿਰੋਧ ਕਰਦਾ ਹੈ, ਉਹ ਇਸਲਾਮ ਦਾ ਦੁਸ਼ਮਣ ਹੈ ਅਤੇ ਕਾਫ਼ਰ ਹੈ। ਸੁਲਤਾਨ ਗੁੱਸੇ ਵਿਚ ਲੋਹਾ-ਲਾਖਾ ਹੋ

---

1. ਮੱਧਕਾਲੀ ਇਤਿਹਾਸਕਾਰ ਫ਼ਰਿਸ਼ਤਾ ਆਪਣੀ ਪ੍ਰਸਿੱਧ ਪੁਸਤਕ 'ਤਾਰੀਖ਼ੇ-ਫ਼ਰਿਸ਼ਤਾ' ਵਿਚ ਲਿਖਦਾ ਹੈ ਕਿ ਰਾਮ ਅਤੇ ਖ਼ੁਦਾ ਨੂੰ ਇਕ ਕਹਿਣ ਦੇ ਜੁਰਮ ਵਿਚ ਸਿਕੰਦਰ ਲੋਧੀ ਨੇ ਬੋਧਨ ਨਾਮੀ ਇਕ ਬ੍ਰਾਹਮਣ ਨੂੰ ਮੌਤ ਦੀ ਸਜ਼ਾ ਦਿੱਤੀ ਸੀ।

ਗਿਆ। ਉਹਨੇ ਕਬੀਰ ਨੂੰ ਕਿਹਾ ਕਿ ਜਾਂ ਤਾਂ ਆਪਣੀ ਗ਼ਲਤੀ ਦੀ ਮਾਫ਼ੀ ਮੰਗ ਲੈ, ਨਹੀਂ ਤਾਂ ਸਜ਼ਾ ਭੁਗਤਣ ਲਈ ਤਿਆਰ ਹੋ ਜਾ। ਕਬੀਰ ਬਿਲਕੁਲ ਨਿਰਭੈ ਅਤੇ ਨਿਸ਼ਚਿੰਤ ਰਿਹਾ। ਉਹਨੇ ਇਹ ਕਹਿੰਦੇ ਹੋਏ ਮਾਫ਼ੀ ਮੰਗਣ ਤੋਂ ਨਾਂਹ ਕਰ ਦਿੱਤੀ ਕਿ ਪਰਮਾਤਮਾ ਦੀ ਭਗਤੀ ਕਰਨਾ ਜੁਰਮ ਨਹੀਂ ਹੈ। ਮਜ਼ਬੀ ਕੱਟੜਤਾ ਵਿਚ ਅੰਨ੍ਹੇਂ ਹੋਏ ਲੋਕਾਂ ਦੀ ਇਕੋ ਦਲੀਲ ਤਲਵਾਰ ਹੁੰਦੀ ਹੈ। ਬਾਦਸ਼ਾਹ ਨੇ ਕੁਬੀਰ ਨੂੰ ਦਰਿਆ ਬੁਰਦ ਕਰਨ ਦਾ ਹੁਕਮ ਦੇ ਦਿੱਤਾ। ਕਬੀਰ ਸਾਹਿਬ ਨੇ ਕਿਹਾ, "ਹੇ ਪ੍ਰਭੂ! ਮੈਂ ਸਦਾ ਤੇਰੀ ਸ਼ਰਨ ਮੰਗਦਾ ਹਾਂ ਪਰ ਦੁਨੀਆ ਤੇਰੇ ਭਗਤਾਂ ਨੂੰ ਆਪਣਾ ਦੁਸ਼ਮਣ ਸਮਝਦੀ ਹੈ। ਜ਼ਿੰਦਗੀ ਅਤੇ ਮੌਤ ਦੋਹਾਂ ਵਿਚ ਤੂੰ ਹੀ ਮੇਰਾ ਸਹਾਰਾ ਹੈਂ।"[1]

ਕਬੀਰ ਦੀਆਂ ਮੁਸ਼ਕਾਂ ਬੰਨ੍ਹ ਕੇ ਉਹਨੂੰ ਦਰਿਆ ਵਿਚ ਸੁੱਟ ਦਿੱਤਾ। ਕਿਹਾ ਜਾਂਦਾ ਹੈ ਕਿ ਲਹਿਰਾਂ ਨੇ ਜ਼ੰਜੀਰਾਂ ਤੋੜ ਦਿੱਤੀਆਂ ਅਤੇ ਕਬੀਰ ਸਾਹਿਬ ਪਾਣੀ ਤੋਂ ਬਾਹਰ ਆ ਗਏ। ਕਾਜ਼ੀ ਅਤੇ ਪੰਡਤ ਕਹਿਣ ਲੱਗੇ, "ਸ਼ਹਿਨਸ਼ਾਹ, ਕਬੀਰ ਜਾਦੂਗਰ ਹੈ ਅਤੇ ਇਹ ਸਭ ਉਹਦਾ ਛਲ ਹੈ।" ਪ੍ਰਭੂ-ਪ੍ਰੇਮ ਵਿਚ ਲੀਨ ਕਬੀਰ ਕਹਿ ਉਠਿਆ, "ਹੇ ਪ੍ਰਭੂ, ਸੰਸਾਰ ਵਿਚ ਤੇਰੇ ਬਿਨਾਂ ਮੇਰਾ ਕੋਈ ਸੰਗੀ ਸਾਥੀ ਨਹੀਂ। ਜਲ ਅਤੇ ਥਲ, ਹਰ ਥਾਂ ਤੂੰ ਹੀ ਮੇਰਾ ਅਸਲ ਰਖਵਾਲਾ ਹੈਂ।" ਸ੍ਰੀ ਆਦਿ ਗ੍ਰੰਥ ਵਿਚ ਦਰਜ ਇਕ ਪਦ ਵਿਚ ਕਬੀਰ ਸਾਹਿਬ ਕਹਿੰਦੇ ਹਨ :

ਗੰਗ ਗੁਸਾਇਨਿ ਗਹਿਰ ਗੰਭੀਰ। ਜੰਜੀਰ ਬਾਂਧਿ ਕਰਿ ਖਰੇ ਕਬੀਰ।
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਚਰਨ ਕਮਲ ਚਿਤੁ ਰਹਿਓ ਸਮਾਇ।
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ। ਮ੍ਰਿਗਛਾਲਾ ਪਰ ਬੈਠੇ ਕਬੀਰ।
ਕਹਿ ਕਬੀਰ ਕੋਊ ਸੰਗ ਨ ਸਾਥ। ਜਲ ਥਲ ਰਾਖਨ ਹੈ ਰਘੁਨਾਥ।

(ਆਦਿ ਗ੍ਰੰਥ, ਪੰ. 1162)

ਬਾਦਸ਼ਾਹ ਦੇ ਹੁਕਮ ਨਾਲ ਕਬੀਰ ਨੂੰ ਜ਼ੰਜੀਰਾਂ ਪਾ ਕੇ ਮਸਤ ਹਾਥੀ ਅੱਗੇ ਸੁੱਟਿਆ ਗਿਆ। ਮਹਾਵਤ ਨੇ ਬਹੁਤ ਜ਼ੋਰ ਲਾਇਆ ਕਿ ਹਾਥੀ ਅੱਗੇ ਹੋ ਕੇ ਕਬੀਰ ਨੂੰ ਪੈਰਾਂ ਹੇਠ ਕੁਚਲ ਦੇਵੇ ਪਰ ਬਾਰ-ਬਾਰ ਸਿਰ ਵਿਚ ਕੁੰਡਾ ਮਾਰਨ ਦੇ ਬਾਵਜੂਦ, ਹਾਥੀ ਨੇ ਪੈਰ ਅੱਗੇ ਨਾ ਪੁੱਟਿਆ। ਉਹ ਪ੍ਰਭੂ ਦੇ ਸੱਚੇ ਭਗਤ ਨੂੰ ਆਪਣੇ ਪੈਰਾਂ ਹੇਠ ਕਿਵੇਂ ਕੁਚਲ ਸਕਦਾ ਸੀ! ਕਬੀਰ ਸਾਹਿਬ ਦੇ ਸ਼ਬਦਾਂ ਵਿਚ, ਹਾਥੀ ਦੇ ਹਿਰਦੇ ਵਿਚ ਵੀ ਦਿਆਲੂ ਪ੍ਰਭੂ ਦਾ ਵਾਸ ਸੀ : ਵਾਕੈ ਰਿਦੇ ਬਸੈ ਭਗਵਾਨੁ।[2]

ਇਸ ਤੋਂ ਬਾਅਦ ਕਬੀਰ ਸਾਹਿਬ ਨੂੰ ਬਲਦੀ ਚਿਤਾ ਵਿਚ ਸੁੱਟਿਆ ਗਿਆ ਪਰ ਉਸ ਵਿਚੋਂ ਵੀ ਉਹ ਰਾਜ਼ੀ-ਬਾਜ਼ੀ ਨਿਕਲ ਆਏ। ਪ੍ਰੀਆਦਾਸ ਨੇ ਲਿਖਿਆ ਹੈ ਕਿ ਉਸ ਸਮੇਂ ਕਬੀਰ ਸਾਹਿਬ ਦਾ ਮੁਖੜਾ ਤੇਜ ਨਾਲ ਚਮਕ ਰਿਹਾ ਸੀ।

---

1. ਅਨੰਤਦਾਸ, ਕਬੀਰ ਕੀ ਪਰਿਚਈ, ਪਰਿਚਈ ਸਹਿਤ, ਪੰ. 44. 2. ਆਦਿ ਗ੍ਰੰਥ, ਪੰ. 871

ਇਸ ਘਟਨਾ ਦੇ ਸਮੇਂ ਲੋਕ ਡਰ ਅਤੇ ਸਹਿਮ ਨਾਲ ਬੁੱਤ ਬਣੇ ਖੜੇ ਸਨ। ਸਿਕੰਦਰ ਲੋਧੀ ਨੇ ਕਾਜ਼ੀ ਅਤੇ ਪੰਡਤਾਂ ਵੱਲ ਵੇਖਿਆ। ਉਹ ਖ਼ਾਮੋਸ਼ ਸਨ। ਉਹਨੇ ਕਬੀਰ ਦੀਆਂ ਬੇੜੀਆਂ ਖੋਲ੍ਹਣ ਦਾ ਹੁਕਮ ਦਿੱਤਾ ਅਤੇ ਉਨ੍ਹਾਂ ਦੇ ਕੋਲ ਆਇਆ। ਦੋਹਾਂ ਨੇ ਇਕ ਦੂਜੇ ਵੱਲ ਦੇਖਿਆ। ਕਬੀਰ ਦੀ ਦ੍ਰਿਸ਼ਟੀ ਦਇਆ-ਮਿਹਰ ਨਾਲ ਭਰਪੂਰ ਸੀ। ਬਾਦਸ਼ਾਹ ਦੀਆਂ ਨਜ਼ਰਾਂ ਝੁੱਕ ਗਈਆਂ। ਉਹਦੇ ਚਿਹਰੇ ਉੱਤੇ ਪਛਤਾਵੇ ਦੀ ਪੀੜ ਸੀ। ਅੰਤ ਨੂੰ ਰਾਜਾ ਬੋਲਿਆ, "ਹੇ ਦਰਵੇਸ਼, ਮੈਨੂੰ ਤੇਰੀ ਵਡਿਆਈ ਦਾ ਇਲਮ ਨਹੀਂ ਸੀ। ਤੂੰ ਉੱਚੇ ਦਰਜੇ ਦਾ ਫ਼ਕੀਰ ਹੈਂ, ਖ਼ੁਦਾ ਦਾ ਬੰਦਾ ਹੈਂ; ਮੈਨੂੰ ਮਾਫ਼ ਕਰ ਦੇ।"

ਬਾਦਸ਼ਾਹ ਅਪਰਾਧੀ ਵਾਂਗ ਸਿਰ ਝੁਕਾਈ ਅਤੇ ਨਜ਼ਰਾਂ ਨੀਵੀਆਂ ਪਾਈ ਖੜਾ ਸੀ। ਕਬੀਰ ਸਾਹਿਬ ਨੇ ਦਇਆ ਭਰੀ ਮੁਸਕਰਾਹਟ ਨਾਲ ਕਿਹਾ, "ਸੁਲਤਾਨ ਤੇਰਾ ਕੋਈ ਕਸੂਰ ਨਹੀਂ। ਰੱਬ ਦੀ ਇਹੋ ਰਜ਼ਾ ਸੀ। ਜਿਵੇਂ ਉਹਨੂੰ ਭਾਉਂਦਾ ਹੈ, ਉਹ ਕਰਦਾ ਹੈ। ਤੂੰ ਸਿਰ ਉੱਚਾ ਚੁੱਕ ਅਤੇ ਜੋ ਕੁਝ ਹੋ ਚੁੱਕਾ ਹੈ, ਉਸਨੂੰ ਭੁੱਲ ਜਾ। ਰੱਬ ਰਹਿਮ ਦਾ ਸਮੁੰਦਰ ਹੈ। ਉਹਦੇ ਦਰਬਾਰ ਵਿਚ ਸੱਚਾ ਪਛਤਾਵਾ ਕਰਨ ਵਾਲਿਆਂ ਦੀ ਕਦਰ ਹੁੰਦੀ ਹੈ। ਤੂੰ ਫ਼ਿਕਰ ਨਾ ਕਰ, ਉਹ ਜ਼ਰੂਰ ਤੈਨੂੰ ਮਾਫ਼ ਕਰ ਦੇਵੇਗਾ।"

ਸੁਲਤਾਨ ਹੈਰਾਨ ਖੜਾ ਸੀ। ਕਬੀਰ ਦੇ ਚਿਹਰੇ ਉੱਤੇ ਨਾਰਾਜ਼ਗੀ ਦਾ ਕੋਈ ਨਿਸ਼ਾਨ ਨਹੀਂ ਸੀ। ਨਿੰਦਕਾਂ ਅਤੇ ਦੋਖੀਆਂ ਨਾਲ ਵੀ ਨਫ਼ਰਤ ਅਤੇ ਈਰਖਾ ਦੀ ਥਾਂ ਪ੍ਰੇਮ ਅਤੇ ਖਿਮਾ ਨਾਲ ਪੇਸ਼ ਆਉਣਾ, ਪੂਰਨ ਸੰਤਾਂ ਦਾ ਖ਼ਾਸ ਗੁਣ ਹੁੰਦਾ ਹੈ। ਕਬੀਰ ਸਾਹਿਬ ਕੋਮਲ-ਚਿੱਤ ਅਤੇ ਪਰਮ-ਦਿਆਲੂ ਸਨ। ਉਨ੍ਹਾਂ ਨੇ ਬਾਦਸ਼ਾਹ ਨੂੰ ਮਾਫ਼ ਕਰ ਦਿੱਤਾ। ਉਨ੍ਹਾਂ ਦੇ ਬਚਨ ਹਨ ਕਿ ਖਿਮਾ ਦੀ ਖੇਡ ਸਿਰਫ਼ ਸੰਤ ਹੀ ਖੇਡ ਸਕਦੇ ਹਨ : ਖਿਮਾ ਸਾਧ ਕਾ ਖੇਲ ਹੈ। (ਕਬੀਰ ਸਾਖੀ ਸੰਗ੍ਰਹਿ, ਪੰ. 122)

ਕਿਹਾ ਜਾਂਦਾ ਹੈ ਕਿ ਸਿਕੰਦਰ ਲੋਧੀ ਨੇ ਕਬੀਰ ਸਾਹਿਬ ਨੂੰ ਧਨ ਅਤੇ ਜ਼ਮੀਨ ਸਵੀਕਾਰ ਕਰਨ ਲਈ ਬੇਨਤੀ ਕੀਤੀ ਪਰ ਕਬੀਰ ਸਾਹਿਬ ਨੇ ਇਹ ਚੀਜ਼ਾਂ ਪਰਵਾਨ ਨਾ ਕੀਤੀਆਂ।

ਲਗਪਗ ਸੌ ਸਾਲ ਤਕ ਕਬੀਰ ਸਾਹਿਬ ਆਪਣੇ ਵਿਚਾਰਾਂ ਨਾਲ ਪਿਤਾ-ਪੁਰਖੀ ਦੇ ਸ਼ਿਕਾਰ ਲੋਕਾਂ ਦੇ ਪੁਰਾਣੇ ਵਿਚਾਰਾਂ ਦੇ ਕਿਲ੍ਹੇ, ਬਨਾਰਸ ਉੱਤੇ ਵਾਰ ਕਰਦੇ ਰਹੇ। ਫਿਰ ਵੀ ਇਕ ਆਖ਼ਰੀ ਹੱਲਾ ਬਾਕੀ ਸੀ। ਕਬੀਰ ਸਾਹਿਬ ਦੀ ਉਮਰ 120 ਸਾਲ ਦੇ ਕਰੀਬ ਹੋ ਚੁੱਕੀ ਸੀ। ਇਕ ਦਿਨ ਉਨ੍ਹਾਂ ਨੇ ਐਲਾਨ ਕਰ ਦਿੱਤਾ ਕਿ ਮੇਰਾ ਅੰਤ ਸਮਾਂ ਆ ਗਿਆ ਹੈ ਅਤੇ ਮੈਂ ਮਗਹਰ ਜਾ ਕੇ ਚੋਲਾ ਛੱਡਾਂਗਾ।

ਮਗਹਰ ਨੂੰ ਇਕ ਮਨਹੂਸ ਸ਼ਹਿਰ ਮੰਨਿਆ ਜਾਂਦਾ ਸੀ। ਲੋਕਾਂ ਦਾ ਖ਼ਿਆਲ ਸੀ

ਕਿ ਕਾਸ਼ੀ ਵਿਚ ਪ੍ਰਾਣ ਤਿਆਗਣ ਵਾਲੇ ਨੂੰ ਬੈਕੁੰਠ ਵਿਚ ਵਾਸਾ ਮਿਲਦਾ ਹੈ ਅਤੇ ਮਗਹਰ ਵਿਚ ਮਰਨ ਵਾਲਾ ਵਿਅਕਤੀ, ਖੋਤੇ ਦੀ ਜੂਨ ਵਿਚ ਪੈਂਦਾ ਹੈ।

ਕੁਝ ਪੰਡਤਾਂ ਅਤੇ ਵਿਦਵਾਨਾਂ ਨੇ ਕਬੀਰ ਨੂੰ ਸਮਝਾਉਣਾ ਆਪਣਾ ਧਰਮ ਸਮਝਿਆ। ਉਨ੍ਹਾਂ ਨੇ ਕਿਹਾ, "ਲੋਕ ਤਾਂ ਅੰਤ ਸਮੇਂ ਦੂਰੋਂ-ਦੂਰੋਂ ਚੱਲ ਕੇ ਬਨਾਰਸ ਆ ਜਾਂਦੇ ਹਨ ਤਾਂ ਜੋ ਇਸ ਨਗਰੀ ਵਿਚ ਮਰਨ ਨਾਲ ਮੁਕਤੀ ਪ੍ਰਾਪਤ ਹੋ ਜਾਵੇ। ਤੂੰ ਸਾਰੀ ਉਮਰ ਪੂਜਾ-ਪਾਠ ਅਤੇ ਧਰਮ-ਗ੍ਰੰਥਾਂ ਉੱਤੇ ਨੁਕਤਾਚੀਨੀ ਕਰਨ ਦਾ ਪਾਪ ਕੀਤਾ ਹੈ। ਇਸ ਪਾਪ ਦੀ ਮੈਲ ਧੋਣ ਦਾ ਇਕੋ ਸਾਧਨ ਕਾਸ਼ੀ ਦੀ ਪਵਿੱਤਰ ਨਗਰੀ ਵਿਚ ਪ੍ਰਾਣ ਤਿਆਗਣਾ ਹੈ।"

ਕਬੀਰ ਸਾਹਿਬ ਨੇ ਬਹੁਤ ਸਾਫ਼ ਅਤੇ ਸਿੱਧਾ ਜਵਾਬ ਦਿੱਤਾ, "ਜੇ ਕੋਈ ਪੱਥਰ-ਚਿੱਤ ਪਾਪੀ ਬਨਾਰਸ ਵਿਚ ਮਰੇਗਾ ਤਾਂ ਵੀ ਨਰਕਾਂ ਦਾ ਵਾਸੀ ਬਣੇਗਾ ਪਰ ਪਰਮਾਤਮਾ ਦੇ ਸੱਚੇ ਭਗਤ ਅਤੇ ਸੰਤ ਮਗਹਰ ਵਿਚ ਮਰਨਗੇ ਤਾਂ ਆਪ ਵੀ ਮੁਕਤ ਹੋ ਜਾਣਗੇ ਅਤੇ ਆਪਣੇ ਸਿੱਖਾਂ-ਸੇਵਕਾਂ ਨੂੰ ਵੀ ਨਾਲ ਹੀ ਮੁਕਤ ਕਰ ਲੈਣਗੇ :

ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ।
ਹਰਿ ਕਾ ਸੰਤੁ ਮਰੈ ਹਾੜੰਬੈ[1] ਤ ਸਗਲੀ ਸੈਨ[2] ਤਰਾਈ।

(ਆਦਿ ਗ੍ਰੰਥ, ਪੰ. 484)

ਕਬੀਰ ਸਾਹਿਬ ਨੇ ਇਸੇ ਪ੍ਰਸੰਗ ਵਿਚ ਇਹ ਵੀ ਕਿਹਾ, "ਨਰਕ ਕੀ ਹੁੰਦਾ ਹੈ ਅਤੇ ਸੁਰਗ ਦੀ ਕੀ ਪਾਇਆਂ ਹੈ? ਸੰਤਾਂ ਨੇ ਨਰਕ ਅਤੇ ਸੁਰਗ ਦੋਵੇਂ ਰੱਦ ਕਰ ਦਿੱਤੇ ਹਨ। ਗੁਰੂ-ਕਿਰਪਾ ਨਾਲ ਮੈਂ ਦੋਹਾਂ 'ਚੋਂ ਕਿਸੇ ਦਾ ਵੀ ਮੁਥਾਜ ਨਹੀਂ। ਮੈਂ ਤਾਂ ਸਿੰਘਾਸਨ ਉੱਤੇ ਚੜ੍ਹ ਗਿਆ ਹਾਂ ਅਤੇ ਪਰਮਾਤਮਾ ਨਾਲ ਮਿਲਾਪ ਕਰ ਲਿਆ ਹੈ। ਕਬੀਰ ਅਤੇ ਪ੍ਰਭੂ ਇਕ ਹੋ ਗਏ ਹਨ ਅਤੇ ਉਨ੍ਹਾਂ ਵਿਚ ਕੋਈ ਭਿੰਨ-ਭੇਦ ਨਹੀਂ ਰਿਹਾ:

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ।
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰਪਰਸਾਦੇ।
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ[3]।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।

(ਆਦਿ ਗ੍ਰੰਥ, ਪੰ. 969)

ਕੀਤੇ ਹੋਏ ਫ਼ੈਸਲੇ ਅਨੁਸਾਰ ਕਬੀਰ ਸਾਹਿਬ ਬਨਾਰਸ ਛੱਡ ਕੇ ਮਗਹਰ ਵੱਲ ਤੁਰ ਪਏ। ਇਹ ਉਨ੍ਹਾਂ ਦਾ ਆਖ਼ਰੀ ਲੰਮਾ ਸਫ਼ਰ ਸੀ। ਉਨ੍ਹਾਂ ਦੇ ਸ਼ਿਸ਼ਾਂ ਲਈ ਇਹ

---

1. ਹਾੜੰਬੈ- ਮਗਹਰ 2. ਸੈਨ- ਸਿੱਖਾਂ ਸੇਵਕਾਂ ਦੀ ਫੌਜ 3. ਪਰਮਾਤਮਾ।

ਦੁੱਖ ਭਰੀ ਘੜੀ ਸੀ। ਕਬੀਰ ਸਾਹਿਬ ਨੇ ਉਨ੍ਹਾਂ ਦੇ ਹਿਰਦੇ ਪ੍ਰੇਮ ਦੇ ਅਨੂਠੇ ਅਨੰਦ ਨਾਲ ਪ੍ਰਫੁਲਤ ਕੀਤੇ ਹੋਏ ਸਨ। ਉਹੀ ਪ੍ਰੇਮ ਸਤਿਗੁਰੂ ਦੇ ਦੇਹ ਸਰੂਪ ਤੋਂ ਹੋਣ ਵਾਲੀ ਜੁਦਾਈ ਦੀ ਪੀੜ ਦਾ ਰੂਪ ਧਾਰ ਰਿਹਾ ਸੀ। ਕਬੀਰ ਸਾਹਿਬ ਰਾਹ ਵਿਚ ਥਾਂ-ਥਾਂ ਵਿਸ਼ਰਾਮ ਕਰਦੇ ਹੋਏ ਅਤੇ ਆਪਣੇ ਸਿੱਖਾਂ-ਸੇਵਕਾਂ ਨੂੰ ਭਜਨ-ਸਿਮਰਨ, ਨੇਕ-ਜੀਵਨ ਅਤੇ ਹੱਕ-ਹਲਾਲ ਦੀ ਕਮਾਈ ਦਾ ਉਪਦੇਸ਼ ਦਿੰਦੇ ਹੋਏ, ਮਗਹਰ ਪਹੁੰਚ ਗਏ।

ਮਗਹਰ ਨਾਲ ਬਦ-ਸ਼ਗਨੀ ਅਤੇ ਬਦ-ਕਿਸਮਤੀ ਵਾਲੀਆਂ ਦੋ ਗੱਲਾਂ ਜੁੜੀਆਂ ਹੋਈਆਂ ਸਨ। ਇਕ ਉਥੇ ਪਾਣੀ ਦੀ ਘਾਟ ਸੀ ਅਤੇ ਦੂਜੇ ਉਥੇ ਮਰਨ ਵਾਲੇ ਦੀ ਦੁਰਗਤੀ ਹੋਣ ਦਾ ਕਲੰਕ ਸੀ। ਕਬੀਰ ਸਾਹਿਬ ਦੇ ਉਥੇ ਪਹੁੰਚਣ ਤੇ ਇਹ ਦੋਵੇਂ ਧੱਬੇ ਧੋਤੇ ਗਏ।

ਮਗਹਰ ਦੇ ਨੇੜਿਓਂ ਲੰਘਦੀ ਆਮੀ ਨਦੀ ਬਰਸਾਤ ਦੇ ਇਕ ਦੋ ਮਹੀਨੇ ਛੱਡ ਕੇ ਸਾਰਾ ਸਾਲ ਸੁੱਕੀ ਰਹਿੰਦੀ ਸੀ। ਕਹਿੰਦੇ ਹਨ ਕਿ ਕਬੀਰ ਸਾਹਿਬ ਦੇ ਆਉਣ ਤੇ ਨਦੀ ਸਾਰਾ ਸਾਲ ਵਗਣੀ ਸ਼ੁਰੂ ਹੋ ਗਈ । ਇਸ ਤੋਂ ਬਿਨਾਂ ਕਬੀਰ ਸਾਹਿਬ ਨੇ ਮਗਹਰ ਵਿਚ ਚੋਲਾ ਛੱਡ ਕੇ ਇਹ ਸਾਬਤ ਕਰ ਦਿੱਤਾ ਕਿ ਸੰਸਾਰ ਦੇ ਸਭ ਸਥਾਨ ਬਰਾਬਰ ਹਨ, ਨਾ ਬਨਾਰਸ ਸ੍ਵਰਗ ਦਾ ਦਾਤਾ ਹੈ ਅਤੇ ਨਾ ਹੀ ਮਗਹਰ ਨਰਕ ਦਾ ਕਾਰਨ ਹੈ। ਅਸਲ ਵਡਿਆਈ ਪਰਮਾਤਮਾ ਦੀ ਭਗਤੀ ਦੀ ਹੈ। ਜਿਸ ਥਾਂ ਵੀ ਭਗਤ-ਜਨ ਵਸਦੇ ਹਨ ਉਹੀ ਪਵਿੱਤਰ ਹੈ।

ਇਕ ਦਿਨ ਸਵੇਰੇ ਆਪਣੇ ਸ਼ਿਸ਼ਾਂ ਨੂੰ ਦਰਸ਼ਨ ਦੇਣ ਤੋਂ ਬਾਅਦ ਕਬੀਰ ਸਾਹਿਬ ਆਪਣੀ ਝੌਂਪੜੀ ਵਿਚ ਚਲੇ ਗਏ ਅਤੇ ਹੁਕਮ ਕਰ ਦਿੱਤਾ ਕਿ ਕੋਈ ਵੀ ਅੰਦਰ ਨਾ ਆਵੇ। ਜਦ ਆਪ ਦੁਪਹਿਰ ਤਕ ਬਾਹਰ ਨਾ ਆਏ ਤਾਂ ਉਨ੍ਹਾਂ ਦੇ ਕੁਝ ਸ਼ਿਸ਼ ਅੰਦਰ ਗਏ। ਕਬੀਰ ਸਾਹਿਬ ਧਰਤੀ ਉੱਤੇ ਲੇਟੇ ਹੋਏ ਸਨ, ਉਨ੍ਹਾਂ ਦੇ ਮੁਖੜੇ ਉੱਤੇ ਸ਼ਾਂਤੀ ਭਰਿਆ ਤੇਜ ਸੀ ਪਰ ਸਰੀਰ ਵਿਚ ਜੀਵਨ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ। ਸਮੁੰਦਰ ਵਿਚੋਂ ਉੱਠੀ ਲਹਿਰ, ਵਾਪਸ ਸਮੁੰਦਰ ਵਿਚ ਸਮਾ ਚੁੱਕੀ ਸੀ।

ਸੰਨ 1518 ਵਿਚ ਕਬੀਰ ਸਾਹਿਬ ਦੀ ਆਤਮਾ ਇਸ ਨਾਸ਼ਵਾਨ ਸੰਸਾਰ ਨੂੰ ਛੱਡ ਕੇ ਪਰਮ-ਪਿਤਾ ਪਰਮਾਤਮਾ ਵਿਚ ਲੀਨ ਹੋ ਗਈ। ਭਾਵੇਂ ਕਬੀਰ ਸਾਹਿਬ ਦੀ ਉਮਰ ਸੌ ਸਾਲ ਤੋਂ ਕਿਤੇ ਉਪਰ ਸੀ, ਉਨ੍ਹਾਂ ਦਾ ਚਿਹਰਾ ਸਦਾ ਰੂਹਾਨੀ ਜਲਾਲ ਨਾਲ ਚਮਕਦਾ ਰਹਿੰਦਾ ਸੀ। ਆਖ਼ਰੀ ਦਿਨਾਂ ਤਕ ਉਹ ਆਪਣੇ ਸ਼ਿਸ਼ਾਂ ਦੀ ਰੂਹਾਨੀ ਰਾਹ-ਵਖਾਲੀ ਕਰਦੇ ਰਹੇ ਅਤੇ ਆਪਣੇ ਨਿਰਬਾਹ ਲਈ ਆਪਣੀ ਖੱਡੀ ਉੱਤੇ ਕਪੜਾ ਬੁਣਦੇ ਰਹੇ। ਉਮਰ ਜਾਂ ਸਿਹਤ ਕਦੇ ਵੀ ਉਨ੍ਹਾਂ ਦੇ ਦੈਵੀ ਕਾਰਜ ਦੀ ਪੂਰਤੀ ਵਿਚ

ਕੋਈ ਵਿਘਨ ਨਾ ਪਾ ਸਕੀ। ਕਬੀਰ ਸਾਹਿਬ ਦੁਆਰਾ ਆਖ਼ਰੀ ਦਿਨਾਂ ਵਿਚ ਰਚੀ ਗਈ ਰਚਨਾ ਤੋਂ ਵੀ ਉਸੇ ਫੁਰਤੀ ਅਤੇ ਸ਼ਕਤੀ ਦਾ ਹੁੰਗਾਰਾ ਮਿਲਦਾ ਹੈ, ਜੋ ਸਦਾ ਤੋਂ ਉਨ੍ਹਾਂ ਦੀ ਬਾਣੀ ਦੀ ਖ਼ਾਸ ਖ਼ੂਬੀ ਸੀ।

ਕਬੀਰ ਸਾਹਿਬ ਨੇ ਹਿੰਦੂ ਅਤੇ ਮੁਸਲਮਾਨ ਦੋਹਾਂ ਦੇ ਪ੍ਰੰਪਰਾਗਤ ਰਿਵਾਜਾਂ ਦਾ ਵਿਰੋਧ ਕੀਤਾ। ਉਹ ਆਮ ਤੌਰ ਤੇ ਕਹਿੰਦੇ ਹੁੰਦੇ ਸਨ ਕਿ ਮੈਂ ਨਾ ਹਿੰਦੂ ਹਾਂ ਨਾ ਮੁਸਲਮਾਨ : ਹਿਦੂ ਕਹੋ ਤੋ ਹੂੰ ਨਹੀਂ, ਮੁਸਲਮਾਨ ਭੀ ਨਾਹੀਂ।[1] ਉਨ੍ਹਾਂ ਦੇ ਇਸ ਤਰ੍ਹਾਂ ਦੇ ਜੀਵਨ ਅਤੇ ਉਪਦੇਸ਼ ਦੇ ਬਾਵਜੂਦ, ਉਨ੍ਹਾਂ ਦੇ ਸ਼ਿਸ਼ਾਂ ਵਿਚ ਉਨ੍ਹਾਂ ਦੇ ਅੰਤਿਮ-ਸੰਸਕਾਰ ਸੰਬੰਧੀ ਮਤ-ਭੇਦ ਹੋ ਗਿਆ। ਰਾਜਾ ਵੀਰ ਸਿੰਘ ਬਘੇਲਾ ਦੀ ਅਗਵਾਈ ਵਿਚ ਹਿੰਦੂ ਉਨ੍ਹਾਂ ਦੀ ਦੇਹ ਦਾ ਦਾਹ-ਸੰਸਕਾਰ ਕਰਨਾ ਚਾਹੁੰਦੇ ਸਨ ਅਤੇ ਨਵਾਬ ਬਿਜਲੀ ਖ਼ਾਂ ਅਤੇ ਦੂਸਰੇ ਮੁਸਲਮਾਨ ਮੁਰੀਦ ਉਨ੍ਹਾਂ ਨੂੰ ਇਸਲਾਮੀ ਢੰਗ ਨਾਲ ਦਫ਼ਨ ਕਰਨਾ ਚਾਹੁੰਦੇ ਸਨ। ਇਹ ਮਤ-ਭੇਦ ਝਗੜੇ ਦੀ ਸ਼ਕਲ ਵਿਚ ਬਦਲ ਗਿਆ। ਪਰ ਕਹਿੰਦੇ ਹਨ ਕਿ ਜਦੋਂ ਕੁਝ ਸ਼ਿਸ਼ਾਂ ਨੇ ਮਿਰਤਕ ਦੇਹ ਵੱਲ ਧਿਆਨ ਮਾਰਿਆ ਅਤੇ ਇਸ ਤੋਂ ਕਪੜਾ ਲਾਹਿਆ ਤਾਂ ਉਥੇ ਸਿਰਫ਼ ਫੁੱਲਾਂ ਦਾ ਇਕ ਢੇਰ ਮਿਲਿਆ।

ਇਹ ਵੀ ਇਕ ਤਰ੍ਹਾਂ ਨਾਲ ਕਬੀਰ ਸਾਹਿਬ ਦੇ ਮਹਾਨ ਜੀਵਨ ਅਤੇ ਉਪਦੇਸ਼ ਦੀ ਹੀ ਪੂਰਨਤਾ ਸੀ ਕਿਉਂਕਿ ਦੂਸਰੇ ਸੰਤਾਂ ਵਾਂਗ ਇਸ ਪਰਮ ਸੰਤ ਨੇ ਵੀ ਕਦੇ ਧਰਮ ਅਤੇ ਜਾਤੀ ਦੇ ਵਿਤਕਰੇ ਪ੍ਰਵਾਨ ਨਹੀਂ ਸਨ ਕੀਤੇ ਅਤੇ ਨਾ ਹੀ ਇਨਸਾਨ ਨੂੰ ਇਨਸਾਨ ਅਤੇ ਭਗਵਾਨ ਤੋਂ ਦੂਰ ਕਰਨ ਵਾਲੇ ਕਿਸੇ ਦੂਸਰੇ ਭੇਦ-ਭਾਵ ਨੂੰ ਸਵੀਕਾਰ ਕੀਤਾ ਸੀ। ਉਨ੍ਹਾਂ ਨੇ ਆਪਣੇ ਜੀਵਨ ਦੁਆਰਾ ਅਮਲੀ ਤੌਰ ਤੇ ਲੋਕਾਂ ਨੂੰ ਬਰਾਬਰੀ ਅਤੇ ਸਹਿਨਸ਼ੀਲਤਾ ਦੀ ਰਾਹ ਉੱਤੇ ਚੱਲਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਨੇ ਉਪਦੇਸ਼ ਦਿੱਤਾ ਕਿ ਮਨੁੱਖ ਦੀ ਅਸਲ ਵਡਿਆਈ ਉਹਦੀ ਜ਼ਾਤ, ਕੌਮ, ਮਜ਼੍ਹਬ, ਮੁਲਕ ਅਤੇ ਰੰਗ, ਨਸਲ ਵਿਚ ਨਹੀਂ, ਪਰਮਾਤਮਾ ਨਾਲ ਮਿਲਾਪ ਕਰਨ ਵਿਚ ਹੈ। ਉਹ ਕਹਿੰਦੇ ਹਨ ਕਿ ਮੈਂ ਮਾਮੂਲੀ ਜੁਲਾਹਾ ਹੋਣ ਦੇ ਬਾਵਜੂਦ ਪਰਮਾਤਮਾ ਨਾਲ ਮਿਲਾਪ ਕਰਕੇ ਪਰਮ-ਪਦ ਨੂੰ ਪ੍ਰਾਪਤ ਕਰ ਲਿਆ ਹੈ :

ਜਿਉਂ ਜਲ ਮੇਂ ਜਲ ਪੈਸਿ ਨ ਨਿਕਸੈ, ਯੂੰ ਢੁਰ[2] ਮਿਲਿਆ ਜੁਲਾਹਾ।

(ਕਬੀਰ ਗ੍ਰੰਥਾਵਲੀ, ਪੰ. 167)

1. ਕਬੀਰ ਸਾਖੀ ਸੰਗ੍ਰਹਿ, ਪੰ. 75 2. ਢਿਲਕ ਕੇ, ਵਗ ਕੇ।

# ਸੰਦੇਸ਼

ਮੱਧਕਾਲ ਦੇ ਕਵੀ, ਕਬੀਰ ਸਾਹਿਬ ਨੂੰ ਇਕ ਮਹਾਨ ਭਗਤ ਅਤੇ ਸੰਤ ਮੰਨਦੇ ਹਨ ਪਰ ਵੀਹਵੀਂ ਸਦੀ ਦੇ ਵਿਦਵਾਨ ਅਤੇ ਵਿਚਾਰਕ ਉਨ੍ਹਾਂ ਨੂੰ ਸਿਰਫ਼ ਸਮਾਜ-ਸੁਧਾਰਕ ਦੇ ਰੂਪ ਵਿਚ ਦੇਖਦੇ ਹਨ। ਅਸਲ ਵਿਚ ਕਬੀਰ ਸਾਹਿਬ ਸਮਾਜ-ਸੁਧਾਰਕ ਨਹੀਂ ਸਨ ਅਤੇ ਨਾ ਹੀ ਸਮਾਜ-ਸੁਧਾਰ ਉਨ੍ਹਾਂ ਦੇ ਜੀਵਨ ਦਾ ਉਦੇਸ਼ ਸੀ। ਸੰਤਾਂ ਦੀ ਹਾਜ਼ਰੀ ਦਾ ਉਨ੍ਹਾਂ ਦੇ ਸਮੇਂ ਅਤੇ ਸਮਾਜ ਉੱਤੇ ਨਿਰਮਲਤਾ, ਨੇਕੀ ਅਤੇ ਸਦਾਚਾਰਕ ਪ੍ਰਭਾਵ ਜ਼ਰੂਰ ਪੈਂਦਾ ਹੈ। ਕਬੀਰ ਸਾਹਿਬ ਦੇ ਜੀਵਨ ਅਤੇ ਉਪਦੇਸ਼ ਦੀ ਰੂਹਾਨੀ ਅਤੇ ਸਦਾਚਾਰਕ ਸੁਗੰਧੀ ਦਾ ਵੀ ਉਨ੍ਹਾਂ ਦੇ ਸਮੇਂ ਅਤੇ ਸਮਾਜ ਉੱਤੇ ਜ਼ਰੂਰ ਅਸਰ ਪਿਆ ਪਰ ਉਨ੍ਹਾਂ ਦਾ ਅਸਲ ਮੰਤਵ ਸਮਾਜ-ਸੁਧਾਰ ਨਹੀਂ ਸੀ।

ਕਬੀਰ ਸਾਹਿਬ ਦਾ ਮੂਲ ਉਦੇਸ਼ ਮਨੁੱਖ ਦੇ ਬਾਹਰਲੇ ਹਾਲਾਤ ਨੂੰ ਸੁਧਾਰਨਾ ਨਹੀਂ, ਸਗੋਂ ਅੰਦਰਲੀ ਰੂਹਾਨੀ ਤਰੱਕੀ ਦੁਆਰਾ ਉਹਦੇ ਸੁਭਾਅ ਅਤੇ ਬਿਰਤੀ ਨੂੰ ਬਦਲਣਾ ਸੀ। ਉਨ੍ਹਾਂ ਦੇ ਉਪਦੇਸ਼ ਦਾ ਮੂਲ-ਆਧਾਰ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰਨਾ ਸੀ ਪਰ ਇਸ ਮੰਤਵ ਵਿਚ ਸਫਲਤਾ ਲਈ ਉਨ੍ਹਾਂ ਨੇ ਘ੍ਰਿਣਾ ਦੀ ਥਾਂ ਪ੍ਰੇਮ, ਈਰਖਾ ਦੀ ਥਾਂ ਸਹਿਨਸ਼ੀਲਤਾ, ਭਰਮ ਅਤੇ ਸ਼ੱਕ ਦੀ ਥਾਂ ਸ਼ਰਧਾ, ਖ਼ੁਦਗਰਜ਼ੀ ਦੀ ਥਾਂ ਸੇਵਾ ਅਤੇ ਤਿਆਗ ਅਤੇ ਪ੍ਰਭੂ ਨੂੰ ਬਾਹਰੋਂ ਢੂੰਡਣ ਦੀ ਥਾਂ ਉਸ ਨਾਲ ਅੰਦਰੋਂ ਮਿਲਾਪ ਕਰਨ ਦੀ ਪ੍ਰੇਰਨਾ ਦਿੱਤੀ। ਕਬੀਰ ਸਾਹਿਬ ਨਾ ਉਪਦੇਸ਼ਕ ਸਨ ਨਾ ਫ਼ਿਲਾਸਫ਼ਰ, ਨਾ ਪੰਡਤ ਸਨ ਨਾ ਵਿਦਵਾਨ। ਉਹ ਪ੍ਰਭੂ ਦੇ ਪ੍ਰੇਮੀ, ਸੇਵਕ ਅਤੇ ਭਗਤ ਸਨ। ਉਨ੍ਹਾਂ ਨੇ ਖ਼ੁਦ ਅੰਦਰ ਪਰਮਾਤਮਾ ਨਾਲ ਮਿਲਾਪ ਕੀਤਾ ਸੀ ਅਤੇ ਉਹ ਦੂਸਰੇ ਲੋਕਾਂ ਨੂੰ ਵੀ ਪ੍ਰਭੂ-ਪ੍ਰਾਪਤੀ ਦੀ ਰਾਹ ਉੱਤੇ ਚਲਾਉਣ ਦੀ ਸਮਰੱਥਾ ਰੱਖਣ ਵਾਲੇ ਪੂਰੇ ਗੁਰੂ ਸਨ। ਉਨ੍ਹਾਂ ਦਾ ਰਾਹ ਬੁੱਧੀ ਤੇ ਤਰਕ ਜਾਂ ਦਲੀਲਬਾਜ਼ੀ ਵਾਲਾ ਨਹੀਂ ਸੀ। ਇਹ ਅਮਲੀ ਜੀਵਨ ਜਿਊਣ ਦਾ ਇਕ ਸਰਲ, ਸੁਭਾਵਿਕ ਰਾਹ ਸੀ।

ਕਬੀਰ ਸਾਹਿਬ ਦੇ ਇਕ ਸਮਕਾਲੀ ਸੰਤ ਪੀਪਾ ਜੀ ਦਾ ਇਕ ਸ਼ਬਦ ਕਬੀਰ ਸਾਹਿਬ ਦੇ ਜੀਵਨ ਅਤੇ ਉਪਦੇਸ਼ ਦੇ ਪ੍ਰਭਾਵ ਨੂੰ ਸੁੰਦਰ ਢੰਗ ਨਾਲ ਪ੍ਰਗਟ ਕਰਦਾ ਹੈ[1]:

ਜੋ ਕਲਿ ਮਾਂਝ ਕਬੀਰ ਨ ਹੋਤੇ।
ਤੌ ਲੇ ਵੇਦ ਅਰੁ ਕਲਿਯੁਗ ਮਿਲਿ ਕਰਿ ਭਗਤਿ ਰਸਾਤਲਿ[2] ਦੇਤੇ॥

---

1. ਹਵਾਲਾ, ਡਾਕਟਰ ਰਾਮਕੁਮਾਰ ਵਰਮਾ, ਸੰਤ ਕਬੀਰ, ਪੰਨਾ 51-52 2. ਨਰਕ।

ਹਮ ਸੇ ਪਤਿਤ ਕਹਾ ਕਹਿ ਰਹਤੇ ਕੌਨ ਪ੍ਰਤੀਤ ਮਨ ਧਰਤੇ।
ਨਾਨਾਂ ਬਾਨੀ ਦੇਖਿ ਸੁਨਿ ਸ੍ਰਵਨਾ ਵਹੌਂ ਮਾਰਗ ਅਣਸਰਤੇ॥
ਤ੍ਰਿਗੁਣ ਰਹਤ ਭਗਤਿ ਭਗਵੰਤ ਕੀ ਤਿਹਿ ਬਿਰਲਾ ਕੋਈ ਪਾਵੈ।
ਦਯਾ ਹੋਇ ਜੋ ਕ੍ਰਿਪਾਨਿਧਾਨ ਕੀ ਤੌ ਨਾਮ ਕਬੀਰਾ ਗਾਵੈ॥
ਭਗਤਿ ਪ੍ਰਤਾਪ ਰਾਖ੍ਯਬੇ ਕਾਰਨ ਨਿਜ ਜਨ ਆਪ ਪਠਾਇਆ।
ਨਾਮ ਕਬੀਰ ਸਾਂਚ ਪਰਕਾਸਇਆ ਤਹਾਂ ਪੀਪੈ ਕਛੂ ਪਾਇਆ॥

ਮੱਧਕਾਲ ਦੇ ਪ੍ਰਸਿੱਧ ਫ਼ਾਰਸੀ ਵਿਦਵਾਨਾਂ ਅਤੇ ਲਿਖਾਰੀਆਂ ਮੁਹਸਨ ਫ਼ਾਨੀ ਅਤੇ ਅਬੁਲ ਫ਼ਜ਼ਲ ਨੇ ਕਬੀਰ ਨੂੰ 'ਮੁਵਾਹਿਦ' ਕਿਹਾ ਹੈ। ਮੁਵਾਹਿਦ ਦੇ ਅਰਥ, "ਇਕ ਰੱਬ ਨੂੰ ਮੰਨਣ ਵਾਲਾ" ਹਨ। ਸ਼ੇਖ ਸਾਦੁੱਲਾ (ਮ੍ਰਿਤੂ 1522) ਵੀ ਕਬੀਰ ਸਾਹਿਬ ਦੇ ਸਮਕਾਲੀ ਵਿਦਵਾਨ ਸਨ। ਉਨ੍ਹਾਂ ਦੇ ਪੁੱਤਰ ਨੇ ਉਨ੍ਹਾਂ ਤੋਂ ਪੁੱਛਿਆ ਕਿ ਕਬੀਰ ਮੁਸਲਮਾਨ ਸੀ ਕਿ ਕਾਫ਼ਰ? ਪਿਤਾ ਨੇ ਉੱਤਰ ਦਿੱਤਾ ਕਿ ਕਬੀਰ 'ਮੁਵਾਹਿਦ' ਸੀ। ਪੁੱਤਰ ਨੇ ਪੁੱਛਿਆ ਕਿ ਮੁਵਾਹਿਦ ਮੁਸਲਮਾਨ ਅਤੇ ਕਾਫ਼ਿਰ ਦੋਹਾਂ ਤੋਂ ਵੱਖਰੀ ਹਸਤੀ ਹੁੰਦਾ ਹੈ? ਪਿਤਾ ਨੇ ਜਵਾਬ ਦਿੱਤਾ ਕਿ ਉਹ ਅਜਿਹੀ ਹਕੀਕਤ ਹੁੰਦਾ ਹੈ, ਜਿਸਨੂੰ ਆਸਾਨੀ ਨਾਲ ਨਹੀਂ ਸਮਝਿਆ ਜਾ ਸਕਦਾ ਅਤੇ ਜਿਸਦਾ ਬਹੁਤ ਹੌਲੀ ਅਤੇ ਮੁਸ਼ਕਲ ਨਾਲ ਇਲਮ ਹੁੰਦਾ ਹੈ।

ਸੱਯਦ ਅਬਦੁਲ ਅਤਹਰ ਰਿਜ਼ਵੀ ਨੇ ਸੂਫ਼ੀ ਮਤ ਦੇ ਆਪਣੇ ਇਤਿਹਾਸ ਵਿਚ ਸ਼ੇਖ਼ ਫ਼ਰੀਦ ਦੇ ਪੁੱਤਰ ਖ਼੍ਵਾਜਾ ਯਾਕੂਬ ਦੇ ਸ਼ਬਦਾਂ ਦੇ ਆਧਾਰ ਤੇ 'ਮੁਵਾਹਿਦ' ਦੇ ਡੂੰਘੇ ਅਰਥ ਇਸ ਤਰ੍ਹਾਂ ਬਿਆਨ ਕੀਤੇ ਹਨ: 'ਮੁਵਾਹਿਦ' ਦਾ ਧਿਆਨ ਨੇਕ ਅਮਲਾਂ ਉੱਤੇ ਹੁੰਦਾ ਹੈ। ਉਸਦਾ ਹਰ ਕਾਰਜ ਪਰਮਾਤਮਾ ਦੀ ਦਇਆ-ਮਿਹਰ ਹਾਸਲ ਕਰਨ ਨਮਿਤ ਹੁੰਦਾ ਹੈ। ਪਾਣੀ ਉਹਨੂੰ ਡੋਬ ਨਹੀਂ ਸਕਦਾ, ਅੱਗ ਉਹਨੂੰ ਸਾੜ ਨਹੀਂ ਸਕਦੀ। ਉਹ ਹਰ ਚੀਜ਼ ਵਿਚ ਇਕ ਖ਼ੁਦਾ ਦਾ ਜਲਵਾ ਦੇਖਦਾ ਹੈ ਅਤੇ ਸਦਾ ਖ਼ੁਦਾ ਵਿਚ ਸਮਾਇਆ ਰਹਿੰਦਾ ਹੈ। ਉਹ ਇਕ ਪਰਮਾਤਮਾ ਨਾਲ ਜੁੜਿਆ ਹੁੰਦਾ ਹੈ ਅਤੇ ਬਾਕੀ ਹਰ ਚੀਜ਼ ਤੋਂ ਲਾ-ਤਅਲੁਕ ਜਾਂ ਬੇਪਰਵਾਹ ਹੁੰਦਾ ਹੈ। ਉਹ ਸਦਾ ਮਸਤੀ ਅਤੇ ਬੇਖ਼ੁਦੀ ਦੀ ਹਾਲਤ ਵਿਚ ਰਹਿੰਦਾ ਹੈ। ਜੇ ਉਹ ਆਪਣੇ ਆਪ ਦੀ ਤਲਾਸ਼ ਕਰਦਾ ਹੈ ਤਾਂ ਰੱਬ ਨੂੰ ਪਾ ਲੈਂਦਾ ਹੈ ਅਤੇ ਜੇ ਰੱਬ ਦੀ ਤਲਾਸ਼ ਕਰਦਾ ਹੈ ਤਾਂ ਆਪਣੇ ਆਪ ਨੂੰ ਪਾ ਲੈਂਦਾ ਹੈ। ਜਦੋਂ ਅਜਿਹਾ ਪ੍ਰੇਮੀ, ਪ੍ਰੀਤਮ ਵਿਚ ਸਮਾ ਜਾਂਦਾ ਹੈ ਤਾਂ ਪ੍ਰੇਮੀ ਅਤੇ ਪ੍ਰੀਤਮ ਦੇ ਗੁਣ ਇਕ ਹੋ ਜਾਂਦੇ ਹਨ।[1] ਪ੍ਰੇਮੀ ਅਤੇ ਪ੍ਰੀਤਮ ਦਾ ਇਕ ਹੋਣਾ, ਆਤਮਾ ਦਾ ਪਰਮਾਤਮਾ ਵਿਚ ਲੀਨ ਹੋਣਾ ਜਾਂ ਜੋਤੀ ਦਾ ਜੋਤ ਵਿਚ ਸਮਾਉਣਾ

1. A History of Sufism in India, V. I., p. 373.

ਹੀ ਸਭ ਸੰਤਾਂ ਦਾ ਮੂਲ-ਮੰਤਵ ਹੁੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਅਜਿਹੇ ਪੁਰਖ ਨੂੰ ਆਪਣਾ ਸਾਥੀ ਬਣਾ ਲਿਆ ਹੈ ਜੋ ਦੁੱਖ ਅਤੇ ਸੁੱਖ ਤੋਂ ਪਰ੍ਹੇ ਹੈ; ਮੈਂ ਉਸ ਨਾਲ ਮਿਲ ਕੇ ਸਦਾ ਅਨੰਦ ਮਨਾਵਾਂਗਾ ਕਿਉਂਕਿ ਹੁਣ ਮੇਰਾ ਉਹਦੇ ਤੋਂ ਕਦੇ ਵਿਛੋੜਾ ਨਹੀਂ ਹੋਵੇਗਾ :

ਕਬੀਰ ਸਾਥੀ ਸੋ ਕੀਆ, ਜਾ ਕੇ ਸੁਖ ਦੁਖੰ ਨਹਿੰ ਕੋਇ।
ਹਿਲਿ ਮਿਲਿ ਹੋਇ ਕਰਿ ਖੇਲਸਯੂੰ, ਕਦੇ ਬਿਛੋਹ ਨ ਹੋਇ॥

(ਕਬੀਰ ਗ੍ਰੰਥਾਵਲੀ, ਪੰ. 68)

ਕਬੀਰ ਸਾਹਿਬ ਪ੍ਰਤੀ ਆਪਣੀ ਸ਼ਰਧਾ ਪ੍ਰਗਟ ਕਰਦੇ ਹੋਏ ਅਤੇ ਸਭ ਸੰਤਾਂ ਦੇ ਉਪਦੇਸ਼ ਦੀ ਏਕਤਾ ਦਾ ਇਸ਼ਾਰਾ ਦਿੰਦੇ ਹੋਏ, ਸੰਤ ਦਾਦੂ ਦਇਆਲ ਕਹਿੰਦੇ ਹਨ: ਮੈਂ ਸਿਰਫ਼ ਕਬੀਰ ਦੇ ਪਤੀ ਨਾਲ ਵਿਆਹ ਰਚਾਵਾਂਗਾ ਅਤੇ ਮਨ, ਬਚਨ, ਕਰਮ ਦੁਆਰਾ ਕਿਸੇ ਦੂਸਰੇ ਵੱਲ ਅੱਖ ਪੁੱਟ ਕੇ ਨਹੀਂ ਦੇਖਾਂਗਾ;

ਜੋ ਥਾਂ ਕੰਤ ਕਬੀਰ ਕਾ, ਸੋਈ ਵਰ ਵਰਿਹੌਂ।
ਮਨਸਾ ਵਾਚਾ ਕ੍ਰਮਨਾ, ਮੈਂ ਔਰ ਨ ਕਰਿਹੌਂ॥

(ਦਾਦੂ ਦਿਆਲ ਕੀ ਬਾਨੀ, ਪੰ. 217)

## ਕਬੀਰ ਦਾ 'ਕੰਤ'

ਕਬੀਰ ਸਾਹਿਬ ਨੇ ਥਾਂ-ਪਰ-ਥਾਂ ਆਪਣੇ ਆਪ ਨੂੰ 'ਅਵਿਨਾਸ਼ੀ ਪੁਰਸ਼ ਦੀ ਦੁਲਹਨ', 'ਰਾਮ ਦੀ ਦੁਲਹਨ' ਆਦਿ ਕਿਹਾ ਹੈ। ਆਪਣੇ ਬਿਰਹਾ ਦੇ ਪਦਾਂ ਵਿਚ ਉਹ ਪਤੀ ਤੋਂ ਵਿੱਛੜੀ ਹੋਈ ਦੁਲਹਨ ਵਾਂਗ ਪੀੜ ਪ੍ਰਗਟ ਕਰਦੇ ਹਨ। ਮਿਲਾਪ ਦੇ ਗੀਤਾਂ ਵਿਚ ਉਹ ਕਹਿੰਦੇ ਹਨ ਕਿ ਬਹੁਤ ਦਿਨਾਂ ਦੇ ਵਿੱਛੜੇ ਹੋਏ ਹਰੀ ਆ ਗਏ ਹਨ ਅਤੇ ਉਹ ਮੈਨੂੰ ਵਿਆਹ ਕੇ ਸਦਾ ਲਈ ਨਾਲ ਲਿਜਾ ਰਹੇ ਹਨ: ਬਹੁਤ ਦਿਨਨ ਕੇ ਬਿਛੁੜੇ ਹਰਿ ਆਏ।

ਆਪ ਸਪੱਸ਼ਟ ਕਰਦੇ ਹਨ ਕਿ ਰਾਮ ਤੋਂ ਮੇਰਾ ਭਾਵ ਕਿਸੇ ਦੇਵਤਾ ਜਾਂ ਅਵਤਾਰ ਦਾ ਨਹੀਂ, ਸਗੋਂ ਸਰਬਸ਼ਕਤੀਮਾਨ, ਪ੍ਰਭੂ-ਪਰਮੇਸ਼ਰ ਹੈ। ਕਬੀਰ ਸਾਹਿਬ ਦਾ ਰਾਮ ਪੂਰਨ, ਅਮਰ-ਅਵਿਨਾਸ਼ੀ, ਸਦਾ ਇਕ ਰੰਗ, ਇਕ ਰੂਪ ਅਤੇ ਇਕ ਰਸ ਰਹਿਣ ਵਾਲਾ ਸਤਿ ਹੈ। ਉਹ ਹਰ ਤਰ੍ਹਾਂ ਦੇ ਪਰਿਵਰਤਨ ਤੋਂ ਪਰ੍ਹੇ ਅਤੇ ਉੱਪਰ ਹੈ। ਜੋ ਜੰਮਦਾ, ਮਰਦਾ ਹੈ, ਉਹ ਝੂਠ ਹੈ ਪਰ ਜਿਹੜਾ ਸਦਾ ਅਚਲ, ਅਡੋਲ ਰਹਿੰਦਾ ਹੈ, ਉਹੀ ਸੱਚਾ ਪਤੀ ਪਰਮੇਸ਼ਰ ਹੈ : ਸਾਚ ਸੋਈ ਜੋ ਥਿਰਹ ਰਹਾਈ, ਉਪਜੈ ਬਿਨਸੈ ਝੂਠ ਹੋਇ ਜਾਈ। ਗੁਰੂ ਨਾਨਕ ਸਾਹਿਬ ਨੇ ਵੀ ਪਰਮਾਤਮਾ ਨੂੰ ਸਦਾ ਅਟੱਲ ਰਹਿਣ ਵਾਲਾ ਆਦਿ ਜੁਗਾਦੀ ਸੱਚ ਕਿਹਾ ਹੈ: ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ

ਨਾਨਕ ਹੋਸੀ ਭੀ ਸਚੁ। ਕਬੀਰ ਸਾਹਿਬ ਦਾ ਪਤੀ ਵੀ ਸਦਾ ਕਾਇਮ ਰਹਿਣ ਵਾਲਾ ਪਰਮ-ਸਤਿ ਹੈ।

## ਮਨ ਬੁੱਧੀ ਦੀ ਪਹੁੰਚ ਤੋਂ ਪਰ੍ਹੇ

ਉਸ ਪਰਮ ਸਤਿ ਨੂੰ ਨਾ ਇਸ ਸਥੂਲ ਜਗਤ ਦੀ ਹੱਦ ਵਿਚ ਬੰਦ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਭਾਸ਼ਾ ਅਤੇ ਭਾਵ ਦੀ ਵਲਗਣ ਵਿਚ ਜਕੜਿਆ ਜਾ ਸਕਦਾ ਹੈ। ਮਨ ਖ਼ੁਦ ਜੜ੍ਹ ਅਤੇ ਸਥੂਲ ਹੈ, ਜਿਸ ਕਾਰਨ ਉਹ ਸੂਖਮ ਤੋਂ ਸੂਖਮ ਕਲਪਨਾ ਦੁਆਰਾ ਵੀ ਨਾ ਪਰਮ ਸਤਿ ਬਾਰੇ ਸੋਚ ਸਕਦਾ ਹੈ ਅਤੇ ਨਾ ਹੀ ਉਸ ਬਾਰੇ ਕਿਆਸ ਕਰ ਸਕਦਾ ਹੈ। ਪਰਮਾਤਮਾ ਇਕ ਹੈ ਜਾਂ ਅਨੇਕ ਹਨ? ਇਸ ਪ੍ਰਸ਼ਨ ਦੇ ਉੱਤਰ ਵਿਚ ਕਬੀਰ ਸਾਹਿਬ ਇਸ਼ਾਰਾ ਕਰਦੇ ਹਨ ਕਿ ਪਰਮਾਤਮਾ ਰੂਪੀ ਸਤਿ ਵਿਚਾਰ ਅਤੇ ਵਰਨਨ ਤੋਂ ਪਰ੍ਹੇ ਅਤੇ ਪਾਰ ਹੈ :

ਏਕ ਕਹੌ ਤੋ ਹੈ ਨਹੀਂ, ਦੋਇ ਕਹੌਂ ਤੋ ਗਾਰਿ।
ਹੈ ਜੈਸਾ ਤੈਸਾ ਰਹੈ, ਕਹਹਿ ਕਬੀਰ ਵਿਚਾਰਿ।

(ਬੀਜਕ, ਸਾਖੀ 120)

ਕਬੀਰ ਸਾਹਿਬ ਦੇ ਸਮੇਂ ਵਿਚ ਬਨਾਰਸ ਵਿਦਵਾਨਾਂ, ਫ਼ਿਲਾਸਫ਼ਰਾਂ ਅਤੇ ਪੰਡਤਾਂ ਦਾ ਗੜ੍ਹ ਸੀ। ਇਹ ਲੋਕ ਆਪਣੇ ਵਿਚਾਰਾਂ ਅਤੇ ਸਿਧਾਂਤਾਂ ਬਾਰੇ ਬਹਿਸ-ਮੁਬਾਹਸੇ ਕਰਨ ਵਿਚ ਮਾਹਰ ਸਨ। ਕਬੀਰ ਸਾਹਿਬ ਨੇ ਬਹੁਤ ਸਰਲ ਪਰ ਭਾਵ-ਪੂਰਤ ਢੰਗ ਨਾਲ ਸਮਝਾਇਆ ਕਿ ਬਿਨਾਂ ਖ਼ੁਦ ਪਰਮ-ਸਤਿ ਦਾ ਅਨੁਭਵ ਕਰਨ ਦੇ ਬ੍ਰਹਮ, ਜਗਤ ਅਤੇ ਮਾਇਆ ਆਦਿ ਬਾਰੇ ਫੋਕੀ ਬਹਿਸ ਕਰਦੇ ਰਹਿਣ ਦਾ ਕੋਈ ਲਾਭ ਨਹੀਂ। ਇਸ ਤੋਂ ਉਲਟ, ਰੂਹਾਨੀ ਅਭਿਆਸ ਦੁਆਰਾ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਲਈਏ ਤਾਂ ਇਸ ਤਰ੍ਹਾਂ ਦੇ ਵਿਸ਼ਿਆਂ ਬਾਰੇ ਬਾਹਰਮੁਖੀ ਚਰਚਾ ਦੀ ਕੋਈ ਲੋੜ ਨਹੀਂ ਰਹਿੰਦੀ। ਆਪ ਕਹਿੰਦੇ ਹਨ ਕਿ ਪਰਮਾਤਮਾ ਅਨੁਭਵ ਦੀ ਵਸਤੂ ਹੈ, ਵਰਨਨ ਦੀ ਨਹੀਂ। ਪਰਮਾਤਮਾ ਨੂੰ ਸੰਸਾਰ ਦੀ ਕਿਸੇ ਭਾਸ਼ਾ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਭਾਸ਼ਾ ਦੇ ਦਾਇਰੇ ਤੋਂ ਪਰ੍ਹੇ ਹੈ :

ਐਸਾ ਲੋ ਤਤ ਐਸਾ ਲੋ, ਮੈਂ ਕੇਹਿ ਬਿਧਿ ਕਥੌਂ ਗੰਭੀਰਾ ਲੋ॥
ਬਾਹਰ ਕਹੌਂ ਤੋ ਸਤਗੁਰੁ ਲਾਜੈ, ਭੀਤਰ ਕਹੌਂ ਤੋ ਝੂਠਾ ਲੋ॥
ਬਾਹਰ ਭੀਤਰ ਸਕਲ ਨਿਰੰਤਰ, ਗੁਰੁ ਪਰਤਾਪੈ ਦੀਠਾ ਲੋ॥
[1]ਦ੍ਰਿਸ਼ਟ ਨ ਮੁਸ਼ਟਿ ਨ, ਅਗਮ ਅਗੋਚਰ, ਪੁਸਤਕ ਲਿਖਿਆ ਨ ਜਾਈ ਲੋ॥
ਜਿਨ ਪਹਿਚਾਨਾ ਤਿਨ ਭਲ ਜਾਨਾ, ਕਹੈ ਨ ਕੋ ਪਤਿਆਈ ਲੋ॥

(ਕਬੀਰ, ਪੰ. 134)

1. ਨਾ ਦਿਸਦਾ ਹੈ, ਨਾ ਹੱਥ ਆਉਂਦਾ ਹੈ।

ਜੋ ਦੀਸੈ ਸੋ ਤੋ ਹੈ ਨਾਹੀਂ, ਹੈ ਸੋ ਕਹਾ ਨ ਜਾਈ।
ਸੈਨਾ ਬੈਨਾ ਕਹਿ ਸਮਝਾਊਂ, ਗੂੰਗੇ ਕਾ ਗੁੜ ਭਾਈ।

(ਕਬੀਰ ਸ਼ਬਦਾਵਲੀ, ਭਾਗ 1, ਪੰ. 71)

ਸੁਆਮੀ ਸ਼ਿਵ ਦਿਆਲ ਸਿੰਘ ਜੀ[1] ਨੇ ਵੀ ਕਿਹਾ ਹੈ ਕਿ ਕਾਮਲ ਫ਼ਕੀਰਾਂ ਦਾ ਨਿਜ-ਧਾਮ ਉਸ ਅਲਖ, ਅਗ਼ਮ, ਅਪਾਰ ਪ੍ਰਭੂ ਦਾ ਦੇਸ਼ ਹੈ, ਜਿਸਨੂੰ ਪਾ ਕੇ ਸਭ ਸੰਤ ਚੁੱਪ ਹੋ ਗਏ ਅਤੇ ਮੈਂ ਵੀ ਚੁੱਪ ਹੋ ਗਿਆ ਹਾਂ।[2]

ਕਬੀਰ ਸਾਹਿਬ ਦਾ ਕਥਨ ਹੈ ਕਿ ਨਾ ਪਰਮਾਤਮਾ ਮਨ-ਬੁੱਧੀ ਦੀ ਤਾਕਤ ਨਾਲ ਪ੍ਰਾਪਤ ਹੋ ਸਕਦਾ ਹੈ ਅਤੇ ਨਾ ਹੀ ਦਲੀਲ ਜਾਂ ਤਰਕ ਨਾਲ ਉਹਦੀ ਹੋਂਦ ਸਿੱਧ ਕੀਤੀ ਜਾ ਸਕਦੀ ਹੈ। ਉਹ ਕਿੱਥੇ ਹੈ ਅਤੇ ਕਿਹੋ ਜਿਹਾ ਹੈ, ਇਸ ਤਰ੍ਹਾਂ ਦੇ ਸਭ ਪ੍ਰਸ਼ਨਾਂ ਬਾਰੇ ਸੋਚ-ਵਿਚਾਰ ਵਿਅਰਥ ਹੈ। ਆਪ ਕਹਿੰਦੇ ਹਨ ਕਿ ਨਾ ਉੱਥੇ ਦਿਨ ਦੀ ਪਹੁੰਚ ਹੈ ਨਾ ਰਾਤ ਦੀ। ਨਾ ਉਹਦਾ ਕਲਪਨਾ ਵਿਚ ਅੰਦਾਜ਼ਾ ਲਾਇਆ ਜਾ ਸਕਦਾ ਹੈ, ਨਾ ਸੁਪਨੇ ਵਿਚ। ਮੈਂ ਉਸ ਥਾਂ ਲੀਨ ਹੋ ਚੁੱਕਾ ਹਾਂ ਜਿਥੇ ਨਾ ਧੁਪ ਹੈ ਨਾ ਛਾਂ :

ਬਾਸੁਰਿ ਗਮਿ ਨ ਰੈਣਿ ਗਮਿ, ਨ ਸੁਪਨੰਤਰ ਗੰਮ।
ਕਬੀਰ ਤਹਾਂ ਬਿਲੰਬਿਆ, ਜਹਾਂ ਛਾਂਹ ਨ ਘੰਮ॥

(ਕਬੀਰ ਗ੍ਰੰਥਾਵਲੀ, ਪੰ. 42)

ਆਪ ਦਾ ਭਾਵ ਹੈ ਕਿ ਪਰਮਾਤਮਾ ਦੁੱਖ-ਸੁੱਖ, ਭਲੇ-ਬੁਰੇ, ਨਰਕ-ਸੁਰਗ, ਆਦਿ ਹਰ ਤਰ੍ਹਾਂ ਦੀ ਦਵੈਤ ਤੋਂ ਪਰ੍ਹੇ ਹੈ। ਸੋਚ ਜਾਂ ਕਲਪਨਾ ਦੁਆਰਾ ਉਸਨੂੰ ਜਾਣ ਸਕਣਾ ਅਸੰਭਵ ਹੈ। ਪੂਰਨ ਸੰਤ ਉਸ ਧਾਮ ਦੇ ਵਾਸੀ ਹੁੰਦੇ ਹਨ ਅਤੇ ਹਰ ਤਰ੍ਹਾਂ ਦੀ ਦੂਈ ਤੋਂ ਉੱਪਰ ਹੁੰਦੇ ਹਨ। ਜੋ ਕੋਈ ਪ੍ਰਭੂ ਨੂੰ ਪਾ ਲੈਂਦਾ ਹੈ, ਉਹ ਦਲੀਲਬਾਜ਼ੀ ਅਤੇ ਬਹਿਸ-ਮੁਬਾਹਸੇ ਵਿਚ ਨਹੀਂ ਪੈਂਦਾ। ਜਿਨ੍ਹਾਂ ਨੂੰ ਸਤਿ ਦਾ ਅਨੁਭਵ ਨਹੀਂ, ਉਹ ਉਸ ਬਾਰੇ ਕਲਪਨਾ ਅਤੇ ਦਲੀਲ ਦੇ ਘੋੜੇ ਦੁੜਾਉਂਦੇ ਹਨ ਪਰ ਜੋ ਉਸ ਦੇ ਸਾਖਿਆਤ ਦਰਸ਼ਨ ਕਰ ਲੈਂਦੇ ਹਨ, ਉਨ੍ਹਾਂ ਦੀ ਜੀਭ ਬੰਦ ਹੋ ਜਾਂਦੀ ਹੈ:

ਜੋ ਦੇਖੈ ਸੋ ਕਹੈ ਨਾਹਿ, ਕਹੈ ਸੋ ਦੇਖੈ ਨਾਹਿ।

(ਕਬੀਰ ਸਾਖੀ ਸੰਗ੍ਰਹਿ, ਪੰ. 113)

---

1. ਅੱਗੇ ਇਨ੍ਹਾਂ ਦਾ ਨਾਂ ਸੁਆਮੀ ਜੀ ਮਹਾਰਾਜ ਕਰਕੇ ਦਿੱਤਾ ਗਿਆ ਹੈ।
2. ਸਾਰ ਬਚਨ (ਹਿਦਾਇਤ ਨਾਮਾ), ਬਚਨ 21

## ਸਰੀਰ ਦੇ ਅੰਦਰ

ਜਦ ਅਭਿਆਸੀ ਰੂਹਾਨੀ ਅਭਿਆਸ ਦੁਆਰਾ ਇਕ ਵਾਰ ਪਰਮਾਤਮਾ ਨੂੰ ਅੰਦਰ ਪ੍ਰਗਟ ਕਰ ਲੈਂਦਾ ਹੈ ਤਾਂ ਉਹਨੂੰ ਬਾਹਰ ਦੀ ਰਚਨਾ ਦੇ ਕਣ-ਕਣ ਵਿਚ ਪ੍ਰਭੂ ਹਾਜ਼ਰ-ਨਾਜ਼ਰ ਦਿਖਾਈ ਦੇਂਦਾ ਹੈ। ਸੰਤ ਕਹਿੰਦੇ ਹਨ ਕਿ ਜਦ ਤਕ ਅੰਦਰੋਂ ਉਸਦੇ ਦਰਸ਼ਨ ਨਹੀਂ ਹੁੰਦੇ, ਉਹ ਬਾਹਰ ਵੀ ਕਿਤੇ ਦਿਖਾਈ ਨਹੀਂ ਦਿੰਦਾ। ਕਬੀਰ ਸਾਹਿਬ ਕਹਿੰਦੇ ਹਨ ਕਿ ਜਦ ਤਕ ਮੈਂ ਸਥੂਲ ਸਰੀਰ ਦੀ ਕੈਦ ਵਿਚ ਸੀ, ਪਰਮਾਤਮਾ ਮੇਰੇ ਤੋਂ ਦੂਰ ਸੀ, ਜਦ ਮੈਂ ਇਸ ਕੈਦ ਤੋਂ ਆਜ਼ਾਦ ਹੋ ਕੇ ਅੰਦਰੋਂ ਉਹਦੀ ਪ੍ਰਾਪਤੀ ਕਰ ਲਈ ਤਾਂ ਜਿੱਥੇ ਕਿਤੇ ਵੀ ਮੇਰੀ ਨਜ਼ਰ ਜਾਂਦੀ ਹੈ, ਮੈਨੂੰ ਸਿਰਫ਼ ਪਰਮਾਤਮਾ ਹੀ ਪਰਮਾਤਮਾ ਦਿਖਾਈ ਦਿੰਦਾ ਹੈ :

ਜਹਾਂ ਜਹਾਂ ਜਾਇ ਤਹਾਂ ਤਹਾਂ ਰਾਮਾ, ਹਰਿ ਪਦ ਚੀਨਹਿ ਕੀਓ ਬਿਸਰਾਮਾ॥
ਤਨ ਰੰਜਿਤ ਤਬ ਦੇਖੀਅਤ ਦੋਈ, ਪ੍ਰਗਟਿਓ ਗਯਾਨ ਜਹਾਂ ਤਹਾਂ ਸੋਈ॥
ਲੀਨ ਨਿਰੰਤਰ ਬਪੁ[1] ਬਿਸਰਾਇਆ, ਕਹੈ ਕਬੀਰ ਸੁਖ ਸਾਗਰ ਪਾਇਆ॥
(ਕਬੀਰ ਗ੍ਰੰਥਾਵਲੀ, ਪੰ. 102)

ਸੱਚੇ ਸਾਧਕ ਲਈ ਪਰਮਾਤਮਾ ਸਿਰਫ਼ ਸਰੀਰ ਦੇ ਅੰਦਰ ਹੈ। ਉਹ ਕਿਸੇ ਜੰਗਲ, ਪਰਬਤ ਜਾਂ ਗੁਫ਼ਾ ਆਦਿ ਵਿਚ ਨਹੀਂ ਹੈ। ਨਾ ਹੀ ਉਹ ਇਨਸਾਨ ਦੁਆਰਾ ਸਿਰਜੇ ਗਏ ਕਿਸੇ ਮੰਦਰ, ਮਸਜਿਦ ਜਾਂ ਗਿਰਜੇ ਵਿਚ ਰਹਿੰਦਾ ਹੈ ਅਤੇ ਨਾ ਹੀ ਉਹਨੂੰ ਕਿਸੇ ਤਸਵੀਰ ਜਾਂ ਮੂਰਤੀ ਵਿਚ ਕੈਦ ਕੀਤਾ ਜਾ ਸਕਦਾ ਹੈ। ਕਬੀਰ ਸਾਹਿਬ ਹੈਰਾਨੀ ਪ੍ਰਗਟ ਕਰਦੇ ਹਨ ਕਿ ਨਿਰਾਕਾਰ ਪ੍ਰਭੂ ਇਸ ਸਰੀਰ ਰੂਪੀ ਆਕਾਰ ਦੇ ਅੰਦਰ ਰਹਿੰਦਾ ਹੈ—ਘਟ ਮਹਿ ਖੇਲੈ ਅਘਟ ਅਪਾਰ[2]—ਪਰ ਲੋਕ ਉਹਨੂੰ ਅੰਦਰੋਂ, ਖੋਜਣ ਦੀ ਕੋਸ਼ਿਸ਼ ਨਹੀਂ ਕਰਦੇ:

ਬਸੈ ਅਪਿੰਡੀ ਪਿੰਡ ਮੈਂ, ਤਾ ਗਤਿ ਲਖੈ ਨ ਕੋਇ।
ਕਹੈ ਕਬੀਰ ਸੰਤਹੋ, ਬੜਾ ਅਚੰਭਾ ਮੋਹਿ॥
(ਕਬੀਰ ਗ੍ਰੰਥਾਵਲੀ, ਪੰ. 14)

ਹਜ਼ਰਤ ਈਸਾ ਮਸੀਹ ਸਮਝਾਉਂਦੇ ਹਨ, "ਖ਼ੁਦਾ ਦੀ ਬਾਦਸ਼ਾਹਤ ਨਾ ਏਥੇ ਹੈ, ਨਾ ਉਥੇ, ਉਹ ਤੁਹਾਡੇ ਅੰਦਰ ਹੈ।"[3]

ਦਾਦੂ ਸਾਹਿਬ ਕਹਿੰਦੇ ਹਨ : ਦਾਦੂ ਕਾਇਆ ਅੰਤਰਿ ਪਾਇਆ, ਸਬ ਦੇਵਨ ਕਾ ਦੇਵ। ਆਪ ਕਹਿੰਦੇ ਹਨ ਕਿ ਮੈਂ ਉਸ ਪ੍ਰੀਤਮ ਨੂੰ, ਜੋ ਤਿੰਨਾਂ ਲੋਕਾਂ ਵਿਚ ਸਮਾਇਆ ਹੋਇਆ ਹੈ, ਆਪਣੇ ਅੰਦਰ ਲੱਭ ਲਿਆ ਹੈ। ਆਪ ਹੈਰਾਨੀ ਪ੍ਰਗਟ ਕਰਦੇ ਹਨ ਕਿ ਹਰ ਸੇਜ ਉੱਤੇ ਸੁਆਮੀ ਦੇ ਬਿਰਾਜਮਾਨ ਹੋਣ ਦੇ ਬਾਵਜੂਦ, ਲੋਕ

1. ਸਰੀਰ 2. ਆਦਿ ਗ੍ਰੰਥ, ਪੰ. 343 3. ਬਾਈਬਲ, ਲਿਊਕ 17. 21

ਉਸ ਨੂੰ ਦੂਰ ਕਹਿੰਦੇ ਹਨ :

ਦਾਦੂ ਨਿਰੰਤਰਿ ਪੀਵ ਪਾਈਏ, ਤੀਨ ਲੋਕ ਭਰਪੂਰਿ।
ਸਬ ਸੇਜੀਂ ਸਾਈਂ ਬਸੈ, ਲੋਗ ਬਤਾਵੈਂ ਦੂਰਿ॥

(ਦਾਦੂ ਦਿਆਲ, ਪੰ. 43)

ਇਸੇ ਤਰ੍ਹਾਂ ਕਬੀਰ ਸਾਹਿਬ ਸਮਝਾਉਂਦੇ ਹਨ ਕਿ ਪਰਮਾਤਮਾ ਨਾ ਕਿਤੇ ਘੱਟ ਹੈ ਨਾ ਵੱਧ; ਉਹ ਸਭ ਵਿਚ ਇਕਸਾਰ ਸਮਾਇਆ ਹੋਇਆ ਹੈ :

1. ਘਟਿ ਬਧਿ ਕਹੀਂ ਨਾ ਦੇਖੀਏ, ਬ੍ਰਹਮ ਰਹਿਆ ਭਰਪੂਰਿ।

(ਕਬੀਰ ਗ੍ਰੰਥਾਵਲੀ, ਪੰ. 64)

2. ਤੇਰਾ ਸਾਹਿਬ ਤੁਝ ਮੈਂ, ਅੰਤੇ ਕਹੂੰ ਮਤ ਜਾਇ।

(ਕਬੀਰ ਸਾਖੀ ਸੰਗ੍ਰਹਿ, ਪੰ. 106)

ਆਪਣੀ ਪ੍ਰਸਿੱਧ ਬਾਣੀ 'ਬਾਵਨ ਅਖਰੀ' ਵਿਚ ਕਬੀਰ ਸਾਹਿਬ ਕਹਿੰਦੇ ਹਨ, "ਜਿਹੜਾ ਤੁਹਾਡੇ ਨੇੜੇ ਤੋਂ ਨੇੜੇ ਅਤੇ ਸਰੀਰ ਦੇ ਅੰਦਰ ਬੈਠਾ ਹੈ ਉਹਨੂੰ ਪਿੱਠ ਦੇ ਕੇ ਬਾਹਰ ਦੂਰ-ਦੂਰ ਕਿਉਂ ਠੋਕਰਾਂ ਖਾਂਦੇ ਫਿਰਦੇ ਹੋ?" ਆਪ ਕਹਿੰਦੇ ਹਨ ਕਿ ਜਿਸਨੂੰ ਦੁਨੀਆ ਬਾਹਰ ਖੋਜਦੀ ਫਿਰਦੀ ਹੈ, ਮੈਂ ਉਹਨੂੰ ਨੇੜਿਉਂ ਹੀ ਲੱਭ ਲਿਆ ਹੈ: ਢੂੰਢਾ ਢਿਗ ਢੂੰਡਹਿ ਕਤ ਆਨਾ। ਢੂੰਢਤ ਹੀ ਢਹਿ ਗਏ ਪਰਾਨਾ। ਆਪ ਇਸੇ ਬਾਣੀ ਵਿਚ ਅੱਗੇ ਕਹਿੰਦੇ ਹਨ ਕਿ ਮੈਂ ਪ੍ਰਭੂ ਨੂੰ ਸਭ ਦਿਸ਼ਾਵਾਂ ਅਤੇ ਪਰਬਤਾਂ ਦੀਆਂ ਉੱਚੀਆਂ ਚੋਟੀਆਂ ਵਿਚ ਵੀ ਖੋਜਿਆ ਪਰ ਮੇਰਾ ਉਹਦੇ ਨਾਲ ਮਿਲਾਪ ਨਾ ਹੋਇਆ; ਪਰ ਜਦੋਂ ਸਰੀਰ ਰੂਪੀ ਕਿਲ੍ਹੇ ਦੀ ਸਾਜਨਾ ਕਰਨ ਵਾਲੇ ਮਾਲਕ ਨੂੰ ਇਸਦੇ ਅੰਦਰੋਂ ਖੋਜਿਆ ਤਾਂ ਮੇਰਾ ਸਹਿਜੇ ਹੀ ਉਹਦੇ ਨਾਲ ਮਿਲਾਪ ਹੋ ਗਿਆ: ਜਿਹ ਗੜ੍ਹ ਗੜਿਓ ਸੁ ਗੜ ਮਹਿ ਪਾਵਾ। (ਆਦਿ ਗ੍ਰੰਥ, ਪੰ. 341)

## ਮੁਕਤੀ ਦਾ ਦੁਆਰ

ਕਈ ਧਰਮ-ਗ੍ਰੰਥਾਂ ਵਿਚ ਮੰਨਿਆ ਗਿਆ ਹੈ ਕਿ ਪਰਮਾਤਮਾ ਮਨੁੱਖ ਦੇ ਸਰੀਰ ਵਿਚ ਰਹਿੰਦਾ ਹੈ ਪਰ ਇਹ ਸਪੱਸ਼ਟ ਨਹੀਂ ਕੀਤਾ ਗਿਆ ਕਿ ਉਹਨੂੰ ਸਰੀਰ ਅੰਦਰੋਂ ਕਿੱਥੇ ਅਤੇ ਕਿਵੇਂ ਖੋਜਣਾ ਹੈ। ਸੰਤ-ਜਨ ਇਹ ਵੀ ਕਹਿੰਦੇ ਹਨ ਕਿ ਪਰਮਾਤਮਾ ਸਰੀਰ ਅੰਦਰ ਹੈ ਅਤੇ ਸਰੀਰ ਅੰਦਰੋਂ ਉਹਦੇ ਨਾਲ ਮਿਲਾਪ ਕਰਨ ਦੀ ਜੁਗਤੀ ਵੀ ਸਿਖਾਉਂਦੇ ਹਨ। ਉਹ ਦੱਸਦੇ ਹਨ ਕਿ ਪ੍ਰਭੂ ਦੀ ਪ੍ਰਾਪਤੀ ਦਾ ਰਸਤਾ ਜਾਂ ਦਰਵਾਜ਼ਾ ਸਾਡੀਆਂ ਦੋਹਾਂ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਹੈ। ਅੱਖਾਂ ਦੇ ਇਸ ਕੇਂਦਰ ਨੂੰ ਮਹਾਤਮਾਵਾਂ ਨੇ ਤੀਸਰੀ ਅੱਖ ਜਾਂ ਦਿੱਭ-ਚਕਸ਼ੂ ਕਿਹਾ ਹੈ। ਮੁਸਲਮਾਨ ਫ਼ਕੀਰਾਂ ਨੇ ਇਸਨੂੰ ਨੁਕਤਾਇ-ਸਵੈਦਾ ਕਿਹਾ ਹੈ। ਸ੍ਰੀ ਆਦਿ ਗ੍ਰੰਥ ਵਿਚ ਅਤੇ ਸੰਤਾਂ-ਮਹਾਤਮਾਵਾਂ ਦੀਆਂ ਬਾਣੀਆਂ ਵਿਚ ਇਸ ਨੂੰ ਘਰ-ਦਰ, ਘਰ ਦਾ ਦਰਵਾਜ਼ਾ,

ਮੁਕਤੀ ਦਾ ਦਰਵਾਜ਼ਾ, ਤਿਲ, ਤੀਸਰਾ ਤਿਲ, ਦਸਵੀਂ ਗਲੀ, ਦਸਵਾਂ ਦਰਵਾਜ਼ਾ ਆਦਿ ਅਨੇਕ ਨਾਵਾਂ ਨਾਲ ਪੁਕਾਰਿਆ ਗਿਆ ਹੈ।

ਕਬੀਰ ਸਾਹਿਬ ਨੇ ਅੱਖਾਂ ਦੇ ਕੇਂਦਰ ਨੂੰ ਕਈ ਤਰ੍ਹਾਂ ਬਿਆਨ ਕੀਤਾ ਹੈ। ਆਪ ਇਹਨੂੰ 'ਪੱਛਮ ਦੁਆਰ' ਦਾ ਨਾਂ ਦਿੰਦੇ ਹੋਏ ਕਹਿੰਦੇ ਹਨ ਕਿ ਪੱਛਮ-ਦੁਆਰ ਦੇ ਉਪਰ ਇਕ ਸਿਲ ਹੈ, ਜਿਸ ਵਿਚ ਇਕ ਖਿੜਕੀ ਹੈ। ਉਸ ਖਿੜਕੀ ਦੇ ਅੰਦਰ ਦਸਵਾਂ ਦਰਵਾਜ਼ਾ ਹੈ, ਜਿਸ ਦੀ ਮਹਿਮਾਂ ਅਗੰਮ, ਅਪਾਰ ਹੈ :

ਪਸਚਮ ਦੁਆਰੇ ਕੀ ਸਿਲ ਓੜ। ਤਿਹ ਸਿਲ ਊਪਰਿ ਖਿੜਕੀ ਅਉਰ।
ਖਿੜਕੀ ਊਪਰਿ ਦਸਵਾ ਦੁਆਰੁ। ਕਹਿ ਕਬੀਰੁ ਤਾ ਕਾ ਅੰਤੁ ਨ ਪਾਰ।

(ਆਦਿ ਗ੍ਰੰਥ, ਪੰ. 1159)

ਇਸਨੂੰ ਕਬੀਰ ਸਾਹਿਬ ਤਿਲ, ਤਿਲ ਦੇ ਅੰਦਰਲਾ ਤਿਲ ਅਤੇ ਦੋ ਤਿਲਾਂ ਦੇ ਵਿਚਕਾਰਲਾ ਤਾਰਾ ਵੀ ਕਹਿੰਦੇ ਹਨ:

ਮੁਰਸ਼ਿਦ ਨੈਨੋਂ ਬੀਚ ਨਬੀ ਹੈ।
ਸਯਾਹ ਸਪੇਦ ਤਿਲੋਂ ਵਿਚ ਤਾਰਾ, ਅਵਿਗਤ ਅਲਖ ਰਬੀ ਹੈ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 64)

ਤੇਰਾ ਸਾਹਿਬ ਹੈ ਘਟ ਮਾਹੀਂ, ਬਾਹਰ ਨੈਨਾ ਕਿਉਂ ਖੋਲੇ।
ਕਹੈਂ ਕਬੀਰ ਸੁਨੋ ਭਾਈ ਸਾਧੋ, ਸਾਹਿਬ ਮਿਲ ਗਏ ਤਿਲ ਓਲੇ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 7)

ਅੰਦਰ ਬੈਠੇ ਪਰਮਾਤਮਾ ਦੀ ਖੋਜ ਕਰਨ ਲਈ ਜ਼ਰੂਰੀ ਹੈ ਕਿ ਅਭਿਆਸੀ ਅੰਦਰ ਜਾਵੇ ਅਤੇ ਇਸ ਰੂਹਾਨੀ ਨੁਕਤੇ ਉੱਤੇ ਪਹੁੰਚੇ। ਕਬੀਰ ਸਾਹਿਬ ਦੇ ਸ਼ਬਦਾਂ ਵਿਚ ਇਹ ਨੁਕਤਾ ਰਾਈ ਤੋਂ ਦਸਵਾਂ ਹਿੱਸਾ ਬਾਰੀਕ ਹੈ ਪਰ ਇਹਦੇ ਅੰਦਰ ਦਾਖ਼ਲ ਹੋ ਕੇ ਹੀ ਆਤਮਾ ਅੰਦਰਲੇ ਪਰਮ-ਚੇਤਨ ਮੰਡਲਾਂ ਵਿਚ ਪਹੁੰਚ ਸਕਦੀ ਹੈ। ਸਥੂਲ ਅੱਖਾਂ ਨਾਲ ਦਿਖਾਈ ਦੇਣ ਵਾਲਾ ਸਾਰਾ ਬਾਹਰਲਾ ਸੰਸਾਰ ਨਾਸ਼ਵਾਨ ਹੈ। ਆਪ ਫ਼ਰਮਾਉਂਦੇ ਹਨ ਕਿ ਇਸ ਦਿਸਦੇ ਜਗਤ ਤੋਂ ਧਿਆਨ ਹਟਾ ਕੇ ਉਸ ਅਦ੍ਰਿਸ਼ਟ ਪ੍ਰਭੂ ਉੱਤੇ ਜੋੜਨਾ ਚਾਹੀਦਾ ਹੈ ਦਸਵੇਂ ਦਰਵਾਜ਼ੇ ਦਾ ਤਾਲਾ ਖੋਲ੍ਹ ਕੇ ਅੰਦਰ ਦਾਖ਼ਲ ਹੋ ਜਾਵਾਂਗੇ ਤਾਂ ਉਸ ਦਿਆਲ ਪ੍ਰਭੂ ਦੇ ਦਰਸ਼ਨ ਕਰਨ ਦੇ ਕਾਬਲ ਵੀ ਬਣ ਜਾਵਾਂਗੇ :

[1]ਦਦਾ ਦੇਖਿ ਜੁ ਬਿਨਸਨਹਾਰਾ। [2]ਜਸ ਅਦੇਖਿ ਤਸ ਰਾਖਿ ਬਿਚਾਰਾ।
ਦਸਵੈ ਦੁਆਰਿ ਕੁੰਚੀ[3] ਜਬ ਦੀਜੈ। ਤਉ ਦਇਆਲ ਕੋ ਦਰਸਨੁ ਕੀਜੈ।

(ਆਦਿ ਗ੍ਰੰਥ, ਪੰ. 341)

1. ਜੋ ਦਿਸਦਾ ਹੈ, ਨਾਸ਼ਵਾਨ ਹੈ 2. ਜੋ ਅੱਖਾਂ ਤੋਂ ਉਹਲੇ ਹੈ, ਉਹਦਾ ਧਿਆਨ ਕਰ 3. ਕੁੰਜੀ।

ਇਸ ਅੰਦਰਲੇ ਬੂਹੇ ਨੂੰ ਖੋਲ੍ਹਣਾ ਆਸਾਨ ਨਹੀਂ । ਮਨ ਅਤੇ ਆਤਮਾ ਬੁਰੀ ਤਰ੍ਹਾਂ ਬਾਹਰਲੇ ਸੰਸਾਰ ਵਿਚ ਫਸੇ ਹੋਏ ਹਨ। ਆਤਮਾ ਮਨ ਨਾਲ ਬੱਝੀ ਹੋਈ ਹੈ ਅਤੇ ਸਰੀਰ ਰੂਪੀ ਪਿੰਜਰੇ ਵਿਚ ਕੈਦ ਹੈ। ਇਹਨੂੰ ਆਪਣੇ ਮੂਲ ਸਰੋਤ ਅਤੇ ਅਸਲੀ ਘਰ ਦੀ ਯਾਦ ਭੁੱਲ ਚੁੱਕੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਆਤਮਾ ਰੂਪੀ ਇਸਤਰੀ ਸਰੀਰ ਦੇ ਨੌਂ ਘਰਾਂ ਦੀ ਦੁਨੀਆ ਵਿਚ ਭਟਕਦੀ ਫਿਰਦੀ ਹੈ, ਜਿਸ ਕਾਰਨ ਇਹਦਾ ਪਰਮਾਤਮਾ ਰੂਪੀ ਪਤੀ ਨਾਲ ਮਿਲਾਪ ਨਹੀਂ ਹੁੰਦਾ, ਕਿਉਂਕਿ ਉਹਦਾ ਦਸਵੇਂ ਘਰ ਵਿਚ ਨਿਵਾਸ ਹੈ :

ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ।
[1]ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ।

(ਆਦਿ ਗ੍ਰੰਥ, ਪੰ. 339)

ਇਸ ਲਈ ਰੂਹਾਨੀ ਅਭਿਆਸ ਵਿਚ ਸਭ ਤੋਂ ਜ਼ਰੂਰੀ ਗੱਲ ਮਨ ਅਤੇ ਚੇਤਨਤਾ ਨੂੰ ਵੱਸ ਵਿਚ ਕਰਨਾ ਹੈ। ਇਹ ਦੋਵੇਂ ਸਰੀਰ ਦੇ ਨੌਂ ਦੁਆਰਿਆਂ ਰਾਹੀਂ ਬਾਹਰ ਸਾਰੇ ਸੰਸਾਰ ਵਿਚ ਫੈਲੇ ਹੋਏ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਨੌਂ ਦੁਆਰਿਆਂ ਨੂੰ ਬੰਦ ਕਰਕੇ ਮਨ, ਆਤਮਾ ਦੀਆਂ ਬਾਹਰ ਵੱਲ ਵਗ ਰਹੀਆਂ ਧਾਰਾਵਾਂ ਨੂੰ ਬੰਨ੍ਹ ਲਉ, ਮੋਹ ਮਾਇਆ ਤੋਂ ਉੱਪਰ ਉਠੋ ਅਤੇ ਆਤਮਾ ਨੂੰ ਬਾਹਰੋਂ ਅੰਦਰ ਅਤੇ ਹੇਠੋਂ ਉਪਰ ਲੈ ਜਾਵੋ। ਇਸ ਨਾਲ ਅਮਰ ਫਲ ਦੀ ਪ੍ਰਾਪਤੀ ਹੋ ਜਾਵੇਗੀ ਜਿਸ ਨੂੰ ਖਾ ਕੇ ਤੁਸੀਂ ਅਮਰ ਜੀਵਨ ਦੇ ਭਾਗੀ ਬਣ ਜਾਵੋਗੇ :

ਨਉਮੀ ਨਵੈ ਦੁਆਰ ਕਉ ਸਾਧਿ। ਬਹਤੀ ਮਨਸਾ ਰਾਖਹੁ ਬਾਂਧਿ।
ਲੋਭ ਮੋਹ ਸਭ ਬੀਸਰਿ ਜਾਹੁ। ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ।

(ਆਦਿ ਗ੍ਰੰਥ, ਪੰ. 343)

## ਨਾਮ

ਕਬੀਰ ਸਾਹਿਬ ਨੇ ਬਹੁਤ ਸਾਫ਼ ਲਫ਼ਜ਼ਾਂ ਵਿਚ ਕਿਹਾ ਹੈ ਕਿ ਜਿਸ ਰਾਮ ਦੇ ਮੈਂ ਗੁਣ ਗਾਉਂਦਾ ਹਾਂ ਉਹ ਵਿਸ਼ਨੂੰ ਦਾ ਅਵਤਾਰ ਰਾਜਾ ਰਾਮ ਚੰਦਰ ਨਹੀਂ ਹੈ। ਇਸੇ ਤਰ੍ਹਾਂ ਜਿਸ ਨਾਮ ਜਾਂ ਰਾਮ ਨਾਮ ਦੀ ਕਬੀਰ ਸਾਹਿਬ ਨੇ ਮਹਿਮਾ ਕੀਤੀ ਹੈ, ਉਹ ਮਨ, ਬੁੱਧੀ ਅਤੇ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹੈ। ਲਿਖਣ, ਪੜ੍ਹਨ ਜਾਂ ਬੋਲਣ ਨਾਲ ਉਸ ਨਾਮ ਨੂੰ ਨਹੀਂ ਸਮਝ ਸਕਦੇ ਕੇਵਲ ਆਤਮਾ ਹੀ ਉਸ ਨੂੰ ਦੇਖ ਅਤੇ ਸਮਝ ਸਕਦੀ ਹੈ। ਉਹ ਨਾਮ ਅਨੁਭਵ ਦੀ ਵਸਤੂ ਹੈ, ਵਿਦਿਆ, ਤਰਕ ਅਤੇ

---

1. ਨੌਂ ਘਰ ਜਿੱਤ ਲਏ ਤਾਂ ਦਸਵਾਂ ਘਰ ਮਿਲ ਗਿਆ, ਜਿਸ ਵਿਚ ਪਰਮ-ਤੱਤ ਸਮਾਇਆ ਹੋਇਆ ਹੈ।

ਵਰਨਨ ਦੀ ਨਹੀਂ :

ਹੈ ਕੋਈ ਰਾਮ ਨਾਮ ਬਤਾਵੈ, ਬਸਤੁ ਅਗੋਚਰ ਮੋਹਿ ਲਖਾਵੈ॥
ਰਾਮ ਨਾਮ ਸਬ ਕੋਈ ਬਖਾਨੈ, ਰਾਮ ਨਾਮ ਕਾ ਮਰਮ ਨ ਜਾਨੈ॥
ਊਪਰ ਕੀ ਮੋਹਿ ਬਾਤ ਨ ਭਾਵੈ, ਦੇਖੈ ਗਾਵੈ ਤੋ ਸੁਖ ਪਾਵੈ॥
ਕਹੈ ਕਬੀਰ ਕਛੁ ਕਹਤ ਨ ਆਵੈ, ਪਰਚੈ ਬਿਨਾਂ ਮਰਮ ਕੋ ਪਾਵੈ॥

(ਕਬੀਰ ਗ੍ਰੰਥਾਵਲੀ, ਪੰ. 120)

ਲਿਖਣ, ਪੜ੍ਹਨ ਅਤੇ ਬੋਲਣ ਵਿਚ ਆਉਣ ਵਾਲੇ ਨਾਮ, ਸਮੇਂ, ਸਥਾਨ ਅਤੇ ਭਾਸ਼ਾ ਦੀ ਬਦਲੀ ਨਾਲ ਬਦਲਦੇ ਰਹਿੰਦੇ ਹਨ। ਉਹ ਨਾਮ ਜਿਹੜਾ ਸਦਾ ਇਕ ਰੰਗ, ਇਕ ਰਸ ਅਤੇ ਇਕ ਰੂਪ ਰਹਿੰਦਾ ਹੈ, ਜਿਹੜਾ ਹਰ ਤਰ੍ਹਾਂ ਦੀ ਬਦਲੀ ਤੋਂ ਪਰ੍ਹੇ ਅਤੇ ਉੱਪਰ ਹੈ ਅਤੇ ਜਿਹੜਾ ਸਦਾ ਸਤਿ ਅਤੇ ਥਿਰ ਹੈ, ਉਹਨੂੰ ਕਬੀਰ ਸਾਹਿਬ ਨੇ ਸੱਚਾ ਨਾਮ ਜਾਂ ਸਤਿਨਾਮ ਕਿਹਾ ਹੈ। ਇਹ ਨਾਮ ਦੇਸ਼ ਅਤੇ ਕਾਲ ਦੇ ਨਿਯਮਾਂ ਤੋਂ ਉਪਰ ਹੈ :

ਸਤਿਗੁਰੁ ਕਾ ਉਪਦੇਸ਼, ਸਤ ਨਾਮ ਨਿਜ ਸਾਰ ਹੈ।
ਯਹ ਨਿਜ ਮੁਕਤਿ ਸੰਦੇਸ, ਸੁਨੋ ਸੰਤ ਸਤ ਭਾਵ ਸੇ॥

(ਕਬੀਰ ਸਾਖੀ ਸੰਗ੍ਰਹਿ, ਪੰ. 87)

ਸੰਤ-ਜਨ ਸਮਝਾਉਂਦੇ ਹਨ ਕਿ ਇਹ ਅਨਾਦੀ ਨਾਮ ਪਰਮਾਤਮਾ ਦਾ ਰੂਪ ਹੈ। ਇਹ ਪਰਮਾਤਮਾ ਦੀ ਮੂਲ ਸ਼ਕਤੀ ਹੈ। ਇਸ ਨਾਲ ਜੁੜ ਕੇ ਸਾਧਕ ਉਸ ਨਾਮੀ ਵਿਚ ਸਮਾ ਜਾਂਦਾ ਹੈ, ਜਿਸਦਾ ਇਹ ਨਾਮ ਹੈ। ਲਿਖਣ, ਪੜ੍ਹਨ, ਬੋਲਣ ਵਿਚ ਆਉਣ ਵਾਲੇ ਅਸੰਖ ਨਾਵਾਂ ਵਿਚੋਂ ਕੋਈ ਵੀ ਆਤਮਾ ਨੂੰ ਉਹਦੇ ਨਿੱਜ-ਘਰ ਨਹੀਂ ਪੁਚਾ ਸਕਦਾ। ਕੇਵਲ ਸੱਚੇ ਨਾਮ, ਮੂਲ ਨਾਮ ਦੇ ਅਭਿਆਸ ਦੁਆਰਾ ਹੀ ਜੀਵ ਸੰਸਾਰ ਤੋਂ ਮੁਕਤ ਹੋ ਸਕਦਾ ਹੈ। ਪਰ ਇਸ ਨਾਮ ਦੇ ਅਭਿਆਸ ਦੀ ਵਿਧੀ ਕੋਈ ਵਿਰਲਾ ਪੂਰਨ ਪੁਰਖ ਹੀ ਜਾਣਦਾ ਹੈ। ਕਬੀਰ ਸਾਹਿਬ ਕਹਿੰਦੇ ਹਨ :

ਕੋਟਿ ਨਾਮ ਸੰਸਾਰ ਮੇਂ, ਤਾ ਤੇ ਮੁਕਤਿ ਨ ਹੋਇ।
ਆਦਿ ਨਾਮ ਜੋ ਗੁਪਤ ਜਪ, ਬੂਝੈ ਬਿਰਲਾ ਕੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 84)

ਨਾਮ ਦਾ ਅੰਤਰਮੁਖ ਅਭਿਆਸ ਹੀ ਪਰਮ-ਪਦ ਦੀ ਪ੍ਰਾਪਤੀ ਦਾ ਅਸਲ ਸਾਧਨ ਹੈ। ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਨਾਮ ਦੁਆਰਾ ਹੀ ਕਬੀਰ ਦਾ ਸੰਸਾਰ ਵਿਚ ਜੱਸ ਫੈਲਿਆ ਅਤੇ ਉਹ ਆਪਣੇ ਕਰਮਾਂ ਦਾ ਲੇਖਾ ਮੁਕਾ ਕੇ ਅਮਰਪਦ ਦਾ ਸੁਆਮੀ ਬਣਿਆ :

ਹਰਿ ਕੇ ਨਾਮ ਕਬੀਰ ਉਜਾਗਰ। ਜਨਮ ਜਨਮ ਕੇ ਕਾਟੇ ਕਾਗਰ[1]।

(ਆਦਿ ਗ੍ਰੰਥ, ਪੰ. 487)

1. ਕਾਗ਼ਜ਼, ਲੇਖੇ

ਸਭ ਸੰਤਾਂ ਨੇ ਪਰਮਾਤਮਾ ਦੇ ਇਸੇ ਸੱਚੇ ਨਾਮ ਦੇ ਅਭਿਆਸ ਦਾ ਉਪਦੇਸ਼ ਦਿੱਤਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਗੁਰੂ-ਘਰ ਵਿਚ ਸਿਰਫ਼ ਨਾਮ ਦੀ ਕਮਾਈ ਹੀ ਮੁੱਖ ਹੈ: ਨਾਨਕ ਕੈ ਘਰਿ ਕੇਵਲ ਨਾਮੁ।[1]

ਸੰਤਾਂ ਦਾ ਮਾਰਗ ਨਾਮ ਦਾ ਮਾਰਗ ਹੈ। ਉਹ ਨਾਮ ਦੀ ਹੀ ਪੂੰਜੀ ਜੋੜਦੇ ਹਨ, ਸਿਰਫ਼ ਨਾਮ ਦੀ ਹੀ ਚਾਹ ਰੱਖਦੇ ਹਨ ਅਤੇ ਵਾਪਸ ਜਾ ਕੇ ਨਾਮ ਵਿਚ ਹੀ ਸਮਾਉਣਾ ਚਾਹੁੰਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਤਰ੍ਹਾਂ ਧਰਤੀ ਨੂੰ ਪਾਣੀ ਅਤੇ ਭਗਤ ਨੂੰ ਭਗਤੀ ਪਿਆਰੀ ਹੁੰਦੀ ਹੈ, ਕਬੀਰ ਨੂੰ ਨਾਮ ਪਿਆਰਾ ਹੈ :

ਅਪ ਸਵਾਰਥੀ ਮੇਦਿਨਾ, ਭਗਤੀ ਸਵਾਰਥੀ ਦਾਸ।
ਕਬੀਰ ਨਾਮ ਸਵਾਰਥੀ, ਛਾੜੀ ਤਨ ਕੀ ਆਸ॥

(ਕਬੀਰ ਸਾਖੀ ਸੰਗ੍ਰਹਿ, ਪੰ. 23)

ਸੰਤ-ਜਨ ਸਮਝਾਉਂਦੇ ਹਨ ਕਿ ਨਾਮ ਪਰਮਾਤਮਾ ਦੀ ਕਰਤਾਰੀ-ਸ਼ਕਤੀ ਹੈ। 'ਆਦਿ ਨਾਮ' ਤੋਂ ਕਬੀਰ, ਗੁਰੂ ਨਾਨਕ ਅਤੇ ਦੂਸਰੇ ਸੰਤਾਂ ਦਾ ਇਹ ਭਾਵ ਹੈ ਕਿ ਇਹ ਸੱਚਾ ਨਾਮ ਜਗਤ ਦੀ ਰਚਨਾ ਤੋਂ ਪਹਿਲੋਂ ਸੀ ਅਤੇ ਇਹ ਪਰਮਾਤਮਾ ਵਿਚ ਸਮਾਇਆ ਹੋਇਆ ਸੀ ਅਤੇ ਇਸ ਨਾਮ ਨੇ ਹੀ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ। ਗੁਰੂ ਨਾਨਕ ਸਾਹਿਬ ਕਹਿੰਦੇ ਹਨ : ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ।[2] ਅਰਥਾਤ ਨਾਮ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਸ੍ਰਿਸ਼ਟੀ ਦੇ ਹਰ ਕਣ ਵਿਚ ਸਮਾਇਆ ਹੋਇਆ ਹੈ।

ਨਾਮ ਨੇ ਸਥੂਲ, ਸੂਖਮ ਅਤੇ ਕਾਰਨ ਪੂਰਨ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਅਤੇ ਇਹੋ ਸਾਰੀ ਸ੍ਰਿਸ਼ਟੀ ਦਾ ਆਧਾਰ ਹੈ। ਕਬੀਰ ਸਾਹਿਬ ਅਨੁਸਾਰ ਸੰਤ-ਜਨ ਉਸ ਨਾਮ ਨੂੰ ਪਕੜਦੇ ਹਨ ਜਿਸ ਦੇ ਆਧਾਰ ਤੇ ਸਭ ਦੀਪ ਅਤੇ ਖੰਡ-ਬ੍ਰਹਿਮੰਡ ਖੜੇ ਹਨ। ਇਸ ਦਾ ਡੰਕਾ ਸਾਰੀ ਦੁਨੀਆ ਵਿਚ ਵੱਜ ਰਿਹਾ ਹੈ :

ਕਬੀਰ ਹਮਰੇ ਨਾਮ ਬਲ, ਸਾਤ ਦੀਪ ਨੌ ਖੰਡ।
ਜਮ ਡਰਪੈ ਸਭ ਭਯ ਕਰੈਂ, ਗਾਜਿ ਰਹਾ ਬ੍ਰਹਿਮੰਡ॥

(ਕਬੀਰ ਸਾਖੀ ਸੰਗ੍ਰਹਿ, ਪੰ. 84)

ਸੰਤ-ਜਨ ਇਹ ਨਹੀਂ ਕਹਿੰਦੇ ਕਿ ਪਰਮਾਤਮਾ ਦੇ ਵਰਣਾਤਮਕ ਜਾਂ ਲਿਖਣ, ਪੜ੍ਹਨ, ਬੋਲਣ ਵਿਚ ਆਉਣ ਵਾਲੇ ਨਾਵਾਂ ਦੀ ਕੋਈ ਕੀਮਤ ਨਹੀਂ। ਜਦ ਤਕ

1. ਆਦਿ ਗ੍ਰੰਥ, ਪੰ. 1136 2. ਆਦਿ ਗ੍ਰੰਥ, ਪੰ. 4

ਚੇਤਨਤਾ ਸਥੂਲ ਸਰੀਰ ਵਿਚ ਹੈ, ਇਨ੍ਹਾਂ ਸਥੂਲ ਨਾਵਾਂ ਦੀ ਮਹਿਮਾ ਹੈ। ਇਹ ਨਾਂ ਮਨ ਅਤੇ ਆਤਮਾ ਨੂੰ ਅੱਖਾਂ ਪਿੱਛੇ ਇਕਾਗਰ ਕਰਨ ਵਿਚ ਸਹਾਇਤਾ ਦਿੰਦੇ ਹਨ। ਇਨ੍ਹਾਂ ਨਾਵਾਂ ਦੇ ਸਿਮਰਨ ਰਾਹੀਂ ਅਭਿਆਸੀ ਆਪਣੀ ਚੇਤਨਤਾ ਨੂੰ ਸਰੀਰ ਦੇ ਨੌਂ ਦੁਆਰਿਆਂ ਵਿਚੋਂ ਸਮੇਟ ਕੇ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਤੀਸਰੇ ਤਿਲ ਵਿਚ ਲੈ ਆਉਂਦਾ ਹੈ। ਉਥੇ ਪਹੁੰਚ ਕੇ ਵਰਣਾਤਮਕ ਨਾਵਾਂ ਦਾ ਕਾਰਜ ਸਮਾਪਤ ਹੋ ਜਾਂਦਾ ਹੈ। ਉਸ ਤੋਂ ਅੱਗੇ ਸੁਰਤ, ਸੂਖਮ ਅਤੇ ਚੇਤਨ ਨਾਮ ਨਾਲ ਜੁੜ ਜਾਂਦੀ ਹੈ, ਜੋ ਮਨ, ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਆਤਮਾ ਨੂੰ ਮੁਕਤੀ ਦੀ ਮੰਜ਼ਲ ਤੇ ਪਹੁੰਚਾਉਣ ਦਾ ਕੰਮ ਵਰਣਾਤਮਕ ਨਾਮ ਨਹੀਂ, ਦਸਵੇਂ ਦਰਵਾਜ਼ੇ ਵਿਚ ਪਹੁੰਚ ਕੇ ਮਿਲਣ ਵਾਲਾ ਧੁਨਾਤਮਕ ਜਾਂ ਸੱਚਾ ਨਾਮ ਕਰਦਾ ਹੈ। ਨਾਮ ਦੀ ਉਹ ਅੰਤਰਮੁਖ ਚੇਤਨ-ਧਾਰਾ ਆਤਮਾ ਦੇ ਅਨੁਭਵ ਗੋਚਰ ਵਸਤੂ ਹੈ, ਲਫ਼ਜ਼ਾਂ ਵਿਚ ਬਿਆਨ ਹੋ ਸਕਣ ਵਾਲੀ ਚੀਜ਼ ਨਹੀਂ।

ਕਬੀਰ ਸਾਹਿਬ ਕਹਿੰਦੇ ਹਨ ਕਿ ਪੈਂਤੀ ਦੇ ਸਭ ਅੱਖਰ ਨਾਸ਼ਵਾਨ ਹਨ ਪਰ ਨਾਮ ਰੂਪੀ ਸੱਚਾ ਅੱਖਰ ਇਨ੍ਹਾਂ ਵਿਚ ਨਹੀਂ ਹੈ। ਉਹ ਨਾਮ ਜਾਂ ਅੱਖਰ ਭਾਸ਼ਾ ਅਤੇ ਮਨ, ਬੁੱਧੀ ਦੀ ਗੰਮਤਾ ਤੋਂ ਪਰ੍ਹੇ ਦਾ ਸਾਰ-ਪਦਾਰਥ ਹੈ :

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ॥

(ਆਦਿ ਗ੍ਰੰਥ, ਪੰ. 340)

ਕਬੀਰ ਸਾਹਿਬ ਕਹਿੰਦੇ ਹਨ ਕਿ ਵੇਦਾਂ, ਸ਼ਾਸਤਰਾਂ ਅਤੇ ਦੂਸਰੇ ਧਰਮ-ਗ੍ਰੰਥਾਂ ਵਿਚ ਨਾਮ ਦੀ ਮਹਿਮਾ ਹੈ, ਨਾਮ ਨਹੀਂ। ਉਹ ਸੱਚਾ ਨਾਮ ਲਿਖਣ, ਪੜ੍ਹਨ ਅਤੇ ਬੋਲਣ ਵਿਚ ਨਹੀਂ ਆਉਂਦਾ :

ਕਾਜੀ ਕਥੈ ਕਤੇਬ ਕੁਰਾਨਾ, ਪੰਡਿਤ ਵੇਦ ਪੁਰਾਨਾ॥
ਵਹ ਅੱਛਰ ਤੋ ਲਖਾ ਨ ਜਾਈ, ਮਾਤਰਾ ਲਗੇ ਨ ਕਾਨਾ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 72)

ਪੈਂਤੀ ਦੇ ਅੱਖਰਾਂ ਦਾ ਰੂਪ ਅਤੇ ਉਚਾਰਨ ਬਦਲਦਾ ਰਹਿੰਦਾ ਹੈ ਪਰ ਸੱਚਾ ਨਾਮ ਸਦਾ ਇਕ ਰੰਗ ਅਤੇ ਇਕ ਰੂਪ ਵਿਚ ਕਾਇਮ ਰਹਿੰਦਾ ਹੈ। ਭਾਸ਼ਾਵਾਂ ਅਤੇ ਇਨ੍ਹਾਂ ਵਿਚ ਰੱਖੇ ਗਏ ਪਰਮਾਤਮਾ ਦੇ ਨਾਮ ਬਣਦੇ ਅਤੇ ਬਿਨਸਦੇ ਰਹਿੰਦੇ ਹਨ ਪਰ ਸੱਚਾ ਨਾਮ ਅਟੱਲ, ਅਵਿਨਾਸ਼ੀ ਅਤੇ ਪਰਿਵਰਤਨ ਰਹਿਤ ਹੈ। ਸ੍ਰਿਸ਼ਟੀ ਦੀਆਂ ਸਭ ਸ਼ਕਤੀਆਂ ਸੱਚੇ ਨਾਮ ਦੁਆਰਾ ਪੈਦਾ ਕੀਤੀਆਂ ਗਈਆਂ ਹਨ, ਇਸ ਲਈ ਇਨ੍ਹਾਂ ਵਿਚੋਂ ਕੋਈ ਸ਼ਕਤੀ ਨਾਮ ਉੱਤੇ ਕੋਈ ਪ੍ਰਭਾਵ ਨਹੀਂ ਪਾ ਸਕਦੀ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਸਾਰ-ਸ਼ਬਦ ਦੀ ਸੰਤ ਉਪਮਾ ਕਰਦੇ ਹਨ, ਉਹ ਭਾਸ਼ਾ ਵਿਚ

ਆਉਣ ਵਾਲੇ (ਛਰ) ਅਤੇ ਮਨ ਨਾਲ ਸੋਚੇ ਜਾ ਸਕਣ ਵਾਲੇ (ਅੱਛਰ) ਸਭ ਨਾਵਾਂ ਦੀ ਹੱਦ ਤੋਂ ਪਰ੍ਹੇ ਅਤੇ ਪਾਰ ਹੈ। ਪੂਰਨ ਸੰਤ ਉਸ ਸਾਰ-ਸ਼ਬਦ ਨੂੰ ਸੰਸਾਰ ਵਿਚ ਲੈ ਕੇ ਆਉਂਦੇ ਹਨ:

ਛਰ ਅੱਛਰ ਦੂਨੋਂ ਸੇ ਨਿਆਰਾ, ਸੋਇ ਨਾਮ ਹਮਾਰ॥
ਸਾਰ ਸ਼ਬਦ ਕੋ ਲੇਇਕੇ ਆਇਓ, ਮਿਰਤੂ ਲੋਕ ਮੰਝਾਰ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 60)

ਤੁਲਸੀ ਸਾਹਿਬ ਨੇ ਇਸੇ ਭਾਵ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ ਕਿ ਸੱਚਾ ਨਾਮ ਬੋਲ ਅਤੇ ਅਬੋਲ, ਛਰ ਅਤੇ ਅੱਛਰ ਦੋਹਾਂ ਤੋਂ ਪਰ੍ਹੇ ਹੈ ਜਿਸਦਾ ਅਨੁਭਵ ਕੇਵਲ ਆਤਮਾ ਹੀ ਅੰਦਰੋਂ ਕਰ ਸਕਦੀ ਹੈ :

ਬੋਲ ਅਬੋਲ ਦੋਊ ਕੇ ਪਾਰਾ। ਤਹਵਾਂ ਤੁਲਸੀ ਸੁਰਤਿ ਸੰਵਾਰਾ॥
ਛਰ ਅੱਛਰ ਨਿਅੱਛਰ ਪਾਰਾ। ਦੇਖਾ ਤੁਲਸੀ ਨਿਰਖਿ ਨਿਹਾਰਾ॥

(ਘਟ ਰਾਮਾਇਣ, ਭਾਗ 2, ਪੰ. 75)

ਸੁਆਮੀ ਜੀ ਮਹਾਰਾਜ ਨੇ ਵੀ ਕਬੀਰ ਸਾਹਿਬ ਅਤੇ ਤੁਲਸੀ ਸਾਹਿਬ ਵਾਲੀ ਭਾਸ਼ਾ ਦਾ ਹੀ ਪ੍ਰਯੋਗ ਕਰਦੇ ਹੋਏ ਨਾਮ ਨੂੰ ਛਰ ਅਤੇ ਅੱਛਰ ਦੋਹਾਂ ਤੋਂ ਪਰ੍ਹੇ ਦੱਸਿਆ ਹੈ : ਛਰ ਅੱਛਰ ਨਿਹਅੱਛਰ ਪਾਰਾ। ਬਿਨਤੀ ਕਰੇ ਜਹਾਂ ਦਾਸ ਤੁਮ੍ਹਾਰਾ।[1] ਕਬੀਰ ਸਾਹਿਬ ਸਮਝਾਉਂਦੇ ਹਨ ਕਿ ਪਰਲੋ ਅਤੇ ਮਹਾਂ-ਪਰਲੋ ਵਿਚ ਸਭ ਖੰਡ, ਬ੍ਰਹਿਮੰਡ ਨਾਸ਼ ਹੋ ਜਾਂਦੇ ਹਨ ਅਤੇ ਇਸ ਦੇ ਨਾਲ ਹੀ ਸਭ ਭਾਸ਼ਾਵਾਂ ਦੇ ਨਾਮ ਵੀ ਨਸ਼ਟ ਹੋ ਜਾਂਦੇ ਹਨ ਪਰ ਪਰਮਾਤਮਾ ਦਾ ਸੱਚਾ ਨਾਮ ਪਰਲੋ, ਮਹਾਂ-ਪਰਲੋ ਦੀ ਮਾਰ ਤੋਂ ਪਰ੍ਹੇ ਹੈ। ਉਹ ਨਾਮ ਅਖੰਡ ਅਤੇ ਅਵਿਨਾਸ਼ੀ ਹੈ :

ਅਖੰਡ ਸਾਹਿਬ ਕੋ ਨਾਮ, ਔਰ ਸਭ ਖੰਡ ਹੈ॥
ਖੰਡਿਤ ਮੇਰੂ ਸੁਮੇਰੂ, ਖੰਡ ਬ੍ਰਹਿਮੰਡ ਹੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 89)

ਯਹੂਦੀ ਧਰਮ ਦੇ ਮਹਾਤਮਾਂ ਵੀ ਸ਼ਬਦ ਨੂੰ ਅਮਰ ਅਵਿਨਾਸ਼ੀ ਅਤੇ ਅਨਾਦੀ ਕਹਿੰਦੇ ਹਨ, "(ਹੇ ਪ੍ਰਭੂ), ਤੇਰਾ ਸ਼ਬਦ ਆਦਿ ਤੋਂ ਸਤਿ ਹੈ ਅਤੇ ਤੇਰਾ ਫ਼ੈਸਲਾ ਅਟਲ ਹੈ।"[2] "ਉਹਦਾ (ਪਰਮਾਤਮਾ ਦਾ) ਨਾਮ ਸਦਾ ਕਾਇਮ ਰਹਿੰਦਾ ਹੈ।"[3] ਪੈਗ਼ੰਬਰ ਈਸਾ ਦਾ ਕਥਨ ਹੈ ਕਿ ਸਭ ਸਥੂਲ ਪਦਾਰਥ ਨਾਸ਼ ਹੋ ਜਾਣਗੇ ਪਰ ਪ੍ਰਭੂ ਦਾ ਨਾਮ ਨਾਸ਼ ਨਹੀਂ ਹੋ ਸਕਦਾ : ਘਾਹ ਸੁਕ ਜਾਏਗਾ, ਫੁੱਲ ਮੁਰਝਾ ਜਾਣਗੇ, ਪਰ ਪ੍ਰਭੂ ਦਾ ਨਾਮ ਹਮੇਸ਼ਾ ਕਾਇਮ ਰਹੇਗਾ।[4]

---

1. ਸਾਰ ਬਚਨ, 7 : 1 2. ਸਾਮਜ਼ 119 : 60 3. ਸਾਮਜ਼ 72 : 17 4. ਈਸਾ 40 : 8

ਜੋ ਕੁਝ ਬਦਲਣਹਾਰ, ਨਾਸ਼ਵਾਨ ਅਤੇ ਸਮੇਂ-ਸਥਾਨ ਦੇ ਅੰਦਰ ਹੈ, ਸੰਤਾਂ ਨੇ ਉਹਨੂੰ ਅਧੂਰਾ ਜਾਂ ਅਪੂਰਨ ਕਿਹਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਲਿਖਣ, ਪੜ੍ਹਨ ਅਤੇ ਬੋਲਣ ਵਿਚ ਆਉਣ ਵਾਲੇ ਅਧੂਰੇ ਨਾਵਾਂ ਦਾ ਸਹਾਰਾ ਲੈਣ ਵਾਲੇ ਲੋਕ ਬਾਰ-ਬਾਰ ਜੰਮਦੇ ਹਨ ਅਤੇ ਬਾਰ-ਬਾਰ ਮਰਦੇ ਹਨ। ਪੂਰਨ ਅਤੇ ਸੱਚੇ ਨਾਮ ਨਾਲ ਲਿਵ ਜੋੜਨ ਵਾਲੇ ਪ੍ਰਾਣੀ ਆਵਾਗੌਣ ਦੇ ਬੰਧਨਾਂ ਤੋਂ ਆਜ਼ਾਦ ਹੋ ਕੇ ਪਰਮ-ਪਦ ਨੂੰ ਪ੍ਰਾਪਤ ਕਰ ਲੈਂਦੇ ਹਨ :

ਅੰਸ ਨਾਮ ਤੇਂ ਫਿਰਿ ਫਿਰਿ ਆਵੈ। ਪੂਰਨ ਨਾਮ ਪਰਮ ਪਦ ਪਾਵੈ॥
ਨਹਿੰ ਆਵੈ ਨਹਿੰ ਜਾਏ ਸੋ ਪ੍ਰਾਨੀ। ਸੱਤਨਾਮ ਕੋ ਜੇਹਿ ਗਤਿ ਜਾਨੀ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 108)

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਲੋਕ ਭਵ-ਸਾਗਰ ਤੋਂ ਤਰਨ ਲਈ ਵੇਦਾਂ-ਸ਼ਾਸਤਰਾਂ ਆਦਿ ਦੀ ਅਰਾਧਨਾ ਕਰਦੇ ਹਨ। ਉਹ ਅਨੇਕ ਪ੍ਰਕਾਰ ਦੇ ਸ਼ੁਭ ਕਰਮਾਂ ਦਾ ਆਸਰਾ ਲੈਂਦੇ ਹਨ, ਪਰ ਨਾਮ ਦਾ ਅਭਿਆਸ ਹਰ ਤਰ੍ਹਾਂ ਦੇ ਕਰਮ, ਧਰਮ ਤੋਂ ਉੱਚੀ-ਸੁੱਚੀ ਕਰਨੀ ਹੈ :

ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ।
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ।

(ਆਦਿ ਗ੍ਰੰਥ, ਪੰ. 405)

## ਸ਼ਬਦ ਦੀ ਧੁਨੀ ਜਾਂ ਨਾਮ

ਸੰਤਾਂ ਨੇ ਆਪਣੀ ਬਾਣੀ ਵਿਚ ਸ਼ਬਦ ਅਤੇ ਨਾਮ ਪਦ ਇਕੋ ਅਰਥ ਵਿਚ ਵਰਤੇ ਹਨ। ਜਿਸ ਤਰ੍ਹਾਂ ਨਾਮ ਨੂੰ ਸੰਸਾਰ ਦਾ ਕਰਤਾ ਕਿਹਾ ਹੈ, ਉਸੇ ਤਰ੍ਹਾਂ ਸ਼ਬਦ ਨੂੰ। ਸ਼ਬਦ ਹੀ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਸ਼ਬਦ ਹੀ ਪਰਮਾਤਮਾ ਹੈ। ਕਬੀਰ ਸਾਹਿਬ ਕਹਿੰਦੇ ਹਨ:

ਕਹੈ ਕਬੀਰ ਤੈਂ ਸ਼ਬਦ ਕੋ ਪਰਖਿ ਲੇ, ਸ਼ਬਦ ਹੀ ਆਪ ਕਰਤਾਰ ਭਾਈ॥

(ਗਿਆਨ ਗੁਦੜੀ, ਰੇਖਤਾ 53)

ਸ਼ਬਦ ਜਾਂ ਨਾਮ ਵਿਚ ਧੁਨੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸੁਰਤ ਅੰਦਰਲੇ ਕੰਨਾਂ ਨਾਲ ਨਾਮ ਸੁਣਦੀ ਹੈ ਤਾਂ ਇਸਨੂੰ ਨਿਰਵਾਨ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ : ਸੁਰਤ ਨਾਮ ਸੁਨੈ ਜਬ ਕਾਨਾ ਹੰਸਾ ਪਾਵੈ ਪਦ ਨਿਰਬਾਨਾ।

ਸੰਤਾਂ ਨੇ ਨਾਮ ਅਤੇ ਸ਼ਬਦ ਦੋਹਾਂ ਨੂੰ ਸਰਬ-ਵਿਆਪਕ ਅਤੇ ਮੁਕਤੀਦਾਤਾ ਕਿਹਾ ਹੈ। ਇਸ ਤੋਂ ਵੀ ਇਹੋ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਦੋਹਾਂ ਨੂੰ ਇਕੋ ਪਰਮ-ਸਤਿ ਨੂੰ ਬਿਆਨ ਕਰਨ ਲਈ ਸਮਾਨ ਅਰਥਾਂ ਵਿਚ ਵਰਤਿਆ ਹੈ। ਇਸ ਲਈ

ਦੋਹਾਂ ਨੂੰ ਹੀ ਭਾਸ਼ਾ ਅਤੇ ਵਰਨ, ਤਰਕ ਅਤੇ ਬੁੱਧੀ ਤੋਂ ਉੱਪਰ ਕੇਵਲ ਆਤਮਾ ਦੁਆਰਾ ਅਨੁਭਵ ਕੀਤੇ ਜਾਣ ਵਾਲਾ ਸਾਰ-ਪਦਾਰਥ ਕਿਹਾ ਹੈ।

ਸ਼ਬਦ ਜਾਂ ਨਾਮ ਰੂਪੀ ਸਰਬ-ਵਿਆਪਕ ਸ਼ਕਤੀ ਦਾ ਅਨੁਭਵ ਸਾਧਕ ਨੂੰ ਆਪਣੇ ਅੰਦਰ ਇਕ ਮਿੱਠੀ, ਪਿਆਰੀ ਧੁਨੀ ਦੇ ਰੂਪ ਵਿਚ ਹੁੰਦਾ ਹੈ। ਇਸਨੂੰ ਕੁਰਾਨ ਸ਼ਰੀਫ਼ ਵਿਚ ਕਲਾਮ, ਕਲਮਾ ਜਾਂ ਕੁਨ ਕਿਹਾ ਗਿਆ ਹੈ, ਬਾਈਬਲ ਵਿਚ ਇਸ ਨੂੰ ਵਰਡ, ਲੋਗਾਸ ਜਾਂ ਹੋਲੀ-ਘੋਸਟ ਕਿਹਾ ਗਿਆ ਹੈ; ਪਾਰਸੀਆਂ ਨੇ ਇਸ ਨੂੰ ਸਰੋਸ਼ ਕਿਹਾ ਹੈ ਅਤੇ ਵੇਦਾਂ-ਸ਼ਾਸਤਰਾਂ ਵਿਚ ਇਸ ਨੂੰ ਦਿੱਬ ਧੁਨੀ, ਦੇਵ ਬਾਣੀ, ਆਕਾਸ਼ਬਾਣੀ ਅਤੇ ਉਦਗੀਤ ਆਦਿ ਨਾਵਾਂ ਨਾਲ ਪੁਕਾਰਿਆ ਗਿਆ ਹੈ। ਸੰਤਾਂ ਨੇ ਇਹਨੂੰ ਸ਼ਬਦ, ਧੁਨ, ਨਾਦ, ਸ਼ਬਦ-ਧੁਨ, ਅਨਹਦ-ਨਾਦ, ਅਨਹਤ-ਨਾਦ, ਬਾਣੀ, ਹਰੀ-ਕੀਰਤਨ ਆਦਿ ਅਨੇਕ ਨਾਵਾਂ ਨਾਲ ਬਿਆਨ ਕੀਤਾ ਹੈ। ਸੂਫ਼ੀ ਫ਼ਕੀਰਾਂ ਨੇ ਇਸ ਨੂੰ ਬਾਂਗ, ਕਲਮਾ, ਸੌਤ, ਕਲਾਮ, ਕਲਾਮੇ-ਇਲਾਹੀ, ਨਿਦਾਏ-ਸੁਲਤਾਨੀ, ਨਿਦਾਏ-ਆਸਮਾਨੀ, ਬਾਂਗੇ-ਆਸਮਾਨੀ, ਇਸਮੇ ਆਜ਼ਮ ਆਦਿ ਨਾਵਾਂ ਨਾਲ ਯਾਦ ਕੀਤਾ ਹੈ। ਕਬੀਰ ਆਦਿ ਸੰਤਾਂ ਨੇ ਇਸ ਨੂੰ ਉਹ ਅਦ੍ਰਿਸ਼ਟ ਧਾਰਾ ਕਿਹਾ ਹੈ, ਜਿਸ ਉੱਤੇ ਸੁਆਰ ਹੋ ਕੇ ਆਤਮਾ ਪਰਮਾਤਮਾ ਤਕ ਪਹੁੰਚ ਸਕਦੀ ਹੈ। ਇਸ ਨੂੰ ਉਹ ਸੂਖਮ ਡੋਰ ਵੀ ਕਿਹਾ ਹੈ ਜੋ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਦਾ ਕੰਮ ਕਰਦੀ ਹੈ।

ਹਰ ਪੂਰੇ ਸੰਤ ਮਹਾਤਮਾ ਅਤੇ ਸਤਿਗੁਰੂ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਸਿਰਫ਼ ਸ਼ਬਦ-ਮਾਰਗ ਦੀ ਸਿੱਖਿਆ ਦਿੱਤੀ ਹੈ। ਸੁਆਮੀ ਜੀ ਮਹਾਰਾਜ ਕਹਿੰਦੇ ਹਨ ਕਿ ਸਭ ਸੰਤਾਂ ਨੇ ਸ਼ਬਦ ਜਾਂ ਨਾਮ ਦੀ ਕਮਾਈ ਨੂੰ ਹੀ ਸਮੁੱਚੀ ਰੂਹਾਨੀ ਕਰਨੀ ਦਾ ਸਾਰ ਮੰਨਿਆ ਹੈ :

ਸ਼ਬਦ ਕਹਾ ਸਭ ਸੰਤਨ ਸਾਰ। ਸ਼ਬਦ ਬਿਨਾ ਕੈਸੇ ਨਿਰਵਾਰ।<br>
ਸ਼ਬਦ ਗਹੀਰ ਸ਼ਬਦ ਗੰਭੀਰ। ਸ਼ਬਦ ਬਿਨਾ ਪਦ ਮਿਲੇ ਨ ਥੀਰ।<br>
ਸ਼ਬਦ ਬਿਨਾ ਕੋਇ ਹੋਇ ਨ ਧੀਰ। ਸ਼ਬਦ ਬਿਨਾ ਝੂਠੀ ਤਦਬੀਰ।<br>
ਸ਼ਬਦਹਿ ਮਛਲੀ ਸ਼ਬਦਹਿ ਨੀਰ। ਸ਼ਬਦ ਬਖਾਨੇ ਸੱਤ ਕਬੀਰ।<br>
ਸ਼ਬਦ ਬਤਾਵੇਂ ਨਾਨਕ ਪੀਰ। ਸ਼ਬਦ ਲਖਾਵੇਂ ਤੁਲਸੀ ਧੀਰ।

(ਸਾਰ ਬਚਨ, 9 : 3)

ਸ਼ਬਦ ਜਾਂ ਨਾਮ ਨੂੰ ਹੀ ਸੰਤਾਂ ਨੇ ਅਨਹਦ ਜਾਂ ਅਨਹਤ ਸ਼ਬਦ ਵੀ ਕਿਹਾ ਹੈ ਕਿਉਂਕਿ ਇਹਦੀ ਧੁਨੀ ਆਪਣੇ ਆਪ ਤੋਂ ਆਪ ਹੈ। ਨਾ ਇਹ ਕਿਸੇ ਬਾਹਰਲੇ ਸਥੂਲ ਕਾਰਨ ਤੋਂ ਜਨਮ ਲੈ ਰਹੀ ਹੈ ਅਤੇ ਨਾ ਹੀ ਕੋਈ ਸ਼ਕਤੀ ਇਸ ਨੂੰ ਰੋਕ ਸਕਦੀ ਹੈ। ਸ਼ਬਦ ਦੀ ਇਹ ਅਖੰਡ ਧੁਨੀ ਦ੍ਰਿਸ਼ਟਮਾਨ ਸੰਸਾਰ ਅਤੇ ਤ੍ਰਿਲੋਕੀ ਦੀ ਮਨ-ਮਾਇਆ ਦੀ ਰਚਨਾ ਤੋਂ ਪਾਰੋਂ ਧੁਰ-ਧਾਮ ਤੋਂ ਆ ਰਹੀ ਹੈ।

ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਲਿਖਣ, ਪੜ੍ਹਨ ਅਤੇ ਬੋਲਣ ਵਿਚ ਆਉਣ ਵਾਲੀਆਂ ਰਾਮਾਇਣ, ਮਹਾਂਭਾਰਤ ਆਦਿ ਕਹਾਣੀਆਂ, ਵੇਦ, ਪੁਰਾਣ ਆਦਿ ਵਰਣ ਮਾਲਾ ਦੇ ਚੌਂਤੀ ਅੱਖਰਾਂ ਤਕ ਸੀਮਿਤ ਹਨ। ਵੇਦ ਵਿਆਸ ਵਰਗੇ ਮਹਾਨ ਰਿਸ਼ੀ ਨੇ ਵੀ ਇਸ ਗੱਲ ਦੀ ਸ਼ਾਹਦੀ ਭਰੀ ਹੈ ਕਿ ਇਨ੍ਹਾਂ ਵਿਚੋਂ ਕੋਈ ਵੀ ਸ਼ਬਦ ਜਾਂ ਨਾਮ ਦੀ ਬਰਾਬਰੀ ਕਰਨ ਦੇ ਸਮਰੱਥ ਨਹੀਂ :

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ।
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥

(ਆਦਿ ਗ੍ਰੰਥ, ਪੰ. 658)

ਇਕ ਹੋਰ ਪਦ ਵਿਚ ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਸੰਤ-ਜਨ ਪਰਮਾਤਮਾ ਦੀ ਸ਼ਬਦ ਜਾਂ ਨਾਮ ਰੂਪੀ ਉਹ ਆਰਤੀ ਉਤਾਰਦੇ ਹਨ, ਜਿਹੜੀ ਬਿਨਾਂ ਜੀਭ ਦੇ ਅੰਦਰ ਕੀਤੀ ਜਾਂਦੀ ਹੈ :

ਸੰਤ ਉਤਾਰੈਂ ਆਰਤੀ ਦੇਵ ਸਿਰੋਮਨੀਏ।
ਉਹ ਅੰਤਰ ਤਹਾਂ ਬੈਸੇਂ, ਬਿਨ ਰਸਨਾ ਭਨੀਏ॥

(ਰੈਦਾਸ ਜੀ ਕੀ ਬਾਨੀ, ਪੰ. 40)

ਜਿਸ ਸ਼ਬਦ ਨੂੰ ਸੰਤ-ਜਨ ਆਪਣਾ ਕਹਿੰਦੇ ਹਨ ਅਤੇ ਜਿਸਨੂੰ ਲੈ ਕੇ ਉਹ ਸੰਸਾਰ ਵਿਚ ਆਉਂਦੇ ਹਨ, ਉਹ ਸ਼ਬਦਾਂ ਜਾਂ ਲਫ਼ਜ਼ਾਂ ਤੋਂ ਪਰ੍ਹੇ ਹੈ। ਸਤਿਗੁਰੂ ਦੇ ਉਪਦੇਸ਼ ਉੱਤੇ ਚੱਲ ਕੇ ਆਪਣੀ ਹਉਮੈ ਨੂੰ ਮਿਟਾਉਣ ਵਾਲਾ ਕੋਈ ਵਿਰਲਾ ਵਿਅਕਤੀ, ਉਸ ਸ਼ਬਦ ਦੀ ਅਸਲੀਅਤ ਸਮਝ ਸਕਦਾ ਹੈ :

ਸਬਦ ਅਤੀਤ ਸਬਦ ਸੋ ਅਪਨਾ, ਬੂਝੈ ਬਿਰਲਾ ਕੋਈ।
ਕਹੈ ਕਬੀਰ ਸਤਿਗੁਰੁ ਕੀ ਸੈਨਾ, ਆਪ ਮਿਟੇ ਤਬ ਸੋਈ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 59)

ਇਸ ਸ਼ਬਦ ਜਾਂ ਨਾਮ ਦਾ ਅਭਿਆਸ ਹੀ ਪਰਮਾਤਮਾ ਦੀ ਸੱਚੀ ਪੂਜਾ ਹੈ। ਸ਼ਬਦ ਪਰਮੇਸ਼ਰ ਦੇ ਨਿਜ-ਧਾਮ ਤੋਂ ਆਉਂਦਾ ਹੈ। ਇਹ ਪਰਮਾਤਮਾ ਅਤੇ ਜੀਵ ਦੇ ਵਿਚਕਾਰ ਡੋਰੀ ਦਾ ਕੰਮ ਕਰਦਾ ਹੈ। ਇਹ ਉਹ ਜਰਨੈਲੀ ਸੜਕ ਹੈ, ਜਿਸ ਉੱਤੇ ਚੱਲਕੇ ਆਤਮਾ ਅਮਰ-ਅਨੰਦ ਅਤੇ ਸਦੀਵੀ ਸ਼ਾਂਤੀ ਦੇ ਦੇਸ਼ ਪਹੁੰਚ ਜਾਂਦੀ ਹੈ। ਸ਼ਬਦ ਦੇ ਅਭਿਆਸ ਨਾਲ ਮਨ ਨਿਰਮਲ ਹੁੰਦਾ ਹੈ। ਇਸ ਨਾਲ ਆਤਮਾ ਕਰਮਾਂ, ਸੰਸਕਾਰਾਂ ਅਤੇ ਮੋਹ-

ਮਾਇਆ ਦੇ ਪਰਦੇ ਲਾਹ ਕੇ ਸ਼ਬਦ ਧੁਨ ਵਿਚ ਲੀਨ ਹੋ ਜਾਂਦੀ ਹੈ, ਜੋ ਉਸਨੂੰ ਉਹਦੇ ਸਰੋਤ, ਪਰਮਾਤਮਾ ਨਾਲ ਮਿਲਾ ਦਿੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਅਗਿਆਨੀ ਲੋਕ ਸ਼ਬਦ ਨੂੰ ਛੱਡ ਕੇ ਅਨੇਕ ਤਰ੍ਹਾਂ ਦੀ ਬਾਹਰਮੁਖੀ ਪੂਜਾ ਵਿਚ ਲੱਗੇ ਰਹਿੰਦੇ ਹਨ। ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਸ਼ਬਦ ਜਾਂ ਨਾਮ ਤੋਂ ਬਿਨਾਂ ਕੋਈ ਦੂਸਰੀ ਪੂਜਾ ਪ੍ਰਭੂ ਨੂੰ ਨਹੀਂ ਭਾਉਂਦੀ। ਪਰਮਾਤਮਾ ਦੇ ਦਰਬਾਰ ਵਿਚ ਪਰਵਾਨ ਹੋਣ ਵਾਲੀ ਇਕੋ ਪੂਜਾ ਸ਼ਬਦ ਜਾਂ ਨਾਮ ਦੀ ਕਮਾਈ ਹੈ :

ਜੋ ਪੂਜਾ ਹਰਿ ਨਾਹੀ ਭਾਵੈ, ਸੋ ਪੂਜਨਹਾਰ ਚੜ੍ਹਾਵੈ।
ਜਿਹਿ ਪੂਜਾ ਹਰਿ ਭਲ ਮਾਨੈ, ਸੋ ਪੂਜਨਹਾਰ ਨਾ ਜਾਨੈ॥

(ਕਬੀਰ ਗ੍ਰੰਥਾਵਲੀ, ਪੰ. 136)

ਸੰਤ-ਮਹਾਤਮਾ ਸਮਝਾਉਂਦੇ ਹਨ ਕਿ ਸ਼ਬਦ ਜਾਂ ਨਾਮ ਦਾ ਆਤਮਾ ਨਾਲ ਕੁਦਰਤੀ ਸੰਬੰਧ ਹੈ ਅਤੇ ਆਤਮਾ ਹੀ ਅੰਦਰੋਂ ਸ਼ਬਦ ਦਾ ਅਨੁਭਵ ਕਰਨ ਦੇ ਸਮਰੱਥ ਹੈ। ਇਸਦਾ ਅਨੁਭਵ ਸੁਰਤ ਅਤੇ ਨਿਰਤ ਦੁਆਰਾ ਹੁੰਦਾ ਹੈ।

ਸੰਤਾਂ ਨੇ ਆਤਮਾ ਦੀ ਸੁਣਨ ਦੀ ਸ਼ਕਤੀ ਨੂੰ ਸੁਰਤ ਅਤੇ ਦੇਖਣ ਦੀ ਸ਼ਕਤੀ ਨੂੰ ਨਿਰਤ ਕਿਹਾ ਹੈ। ਅੰਦਰਲੇ ਰੂਹਾਨੀ ਮੰਡਲਾਂ ਦਾ ਅਨੁਭਵ ਇੰਦਰੀਆਂ ਦੁਆਰਾ ਨਹੀਂ, ਆਤਮਾ ਦੀਆਂ ਇਨ੍ਹਾਂ ਸ਼ਕਤੀਆਂ ਦੁਆਰਾ ਹੁੰਦਾ ਹੈ, ਜੋ ਸ਼ਬਦ ਦੀ ਧੁਨੀ ਨੂੰ ਸੁਣ ਕੇ ਅਤੇ ਪ੍ਰਕਾਸ਼ ਨੂੰ ਦੇਖ ਕੇ ਬਲਵਾਨ ਬਣਦੀਆਂ ਹਨ ਅਤੇ ਅੰਦਰਲੇ ਮੰਡਲਾਂ ਨੂੰ ਪਾਰ ਕਰਨ ਦੇ ਸਮਰੱਥ ਹੁੰਦੀਆਂ ਹਨ। ਕਬੀਰ ਸਾਹਿਬ ਆਪਣੇ ਇਕ ਪਦ ਵਿਚ ਸਮਝਾਉਂਦੇ ਹਨ ਕਿ ਆਤਮਾ ਬਿਨਾਂ ਬਾਹਰਲੇ ਹੱਥਾਂ, ਪੈਰਾਂ ਆਦਿ ਦੇ ਅੰਦਰ ਕਾਰਜ ਕਰਦੀ ਹੈ। ਇਹ ਬਿਨਾਂ ਕੰਨਾਂ ਦੇ ਅੰਦਰੋਂ ਸ਼ਬਦ ਦੀ ਧੁਨੀ ਸੁਣਦੀ ਹੈ :

ਪੰਡਿਤ ਹੋਇ ਸੁ ਪਦਹਿੰ ਬਿਚਾਰੈ, ਮੂਰਖਿ ਨਾਹਿਨ ਬੂਝੈ।
ਬਿਨ ਹਾਥਨਿ ਪਾਂਇਨ, ਬਿਨ ਕਾਨਨਿ, ਬਿਨ ਲੋਚਨ ਜਗ ਸੂਝੈ॥
ਬਿਨ ਮੁਖ ਖਾਇ, ਚਰਨ ਬਿਨੁ ਚਾਲੈ, ਬਿਨ ਜਿਭਯਾ ਗੁਣ ਗਾਵੈ।
ਆਛੈ ਰਹੈ, ਠੌਰ ਨਹੀਂ ਛਾਡ਼ੈ, ਦਹ ਦਿਸਿਹੀਂ ਫਿਰਿ ਆਵੈ॥
ਬਿਨਹੀਂ ਤਾਲਾਂ ਤਾਲ ਬਜਾਵੈ, ਬਿਨ ਮੰਦਲ ਖਟਤਾਲਾ।
ਬਿਨਹੀਂ ਸਬਦ ਅਨਾਹਦ ਬਾਜੈ, ਤਹਾਂ ਨਿਰਤਤ ਹੈ ਗੋਪਾਲਾ॥
ਬਿਨਾ ਚੋਲਨੈ ਬਿਨਾ ਕੰਚੁਕੀ, ਬਿਨਹੀਂ ਸੰਗ ਸੰਗ ਹੋਈ।
ਦਾਸ ਕਬੀਰ ਔਸਰ ਭਲ ਦੇਖਿਆ, ਜਾਨੈਗਾ ਜਸ ਕੋਈ॥

(ਕਬੀਰ ਗ੍ਰੰਥਾਵਲੀ, ਪੰ. 105)

ਗੁਰੂ ਅੰਗਦ ਸਾਹਿਬ ਅਤੇ ਦਾਦੂ ਦਿਆਲ ਨੇ ਵੀ ਆਪੋ-ਆਪਣੇ ਢੰਗ ਵਿਚ ਇਹੋ ਗੱਲ ਸਮਝਾਉਣ ਦਾ ਜਤਨ ਕੀਤਾ ਹੈ :

ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ।
ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ।
ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ।
ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ।

(ਆਦਿ ਗ੍ਰੰਥ, ਪੰ. 139)

ਬਿਨ ਸਰਵਨੌਂ ਸਬ ਕੁਛ ਸੁਨੈਂ, ਬਿਨ ਨੈਨੌਂ ਸਬ ਦੇਖੈ।
ਬਿਨ ਰਸਨਾ ਮੁਖ ਸਬ ਕੁਛ ਬੋਲੈ, ਯਹੁ ਦਾਦੂ ਅਚਿਰਜ ਪੇਖੈ।

(ਦਾਦੂ ਦਿਆਲ, ਪੰ. 66)

ਮੌਲਾਨਾ ਰੂਮ ਵੀ ਕਹਿੰਦੇ ਹਨ : ਮੈਂ ਬਿਨਾਂ ਪਰਾਂ ਦੇ ਉੱਡਦਾ ਹਾਂ, ਬਿਨਾਂ ਪੈਰਾਂ ਦੇ ਸਫ਼ਰ ਕਰਦਾ ਹਾਂ, ਬਿਨਾਂ ਬੁਲ੍ਹਾਂ ਅਤੇ ਦੰਦਾਂ ਦੇ ਸ਼ੱਕਰ (ਸ਼ਬਦ) ਦੀ ਮਿਠਾਸ ਲੈਂਦਾ ਹਾਂ ਅਤੇ ਬੰਦ ਅੱਖਾਂ ਨਾਲ (ਰੂਹਾਨੀ) ਦੁਨੀਆ ਨੂੰ ਦੇਖਦਾ ਹਾਂ:

ਬੇਪਰੋ ਬੇ ਪਾ ਸਫ਼ਰ ਮੇ ਕਰਦਮ,
ਬੇ ਲਬੋ ਬੇ ਦੰਦਾਂ ਸ਼ੱਕਰ ਮੇ ਖ਼ੁਰਦਮ,
ਚਸ਼ਮ ਬਸਤਾ ਆਲਮ ਮੇ ਦੀਦਮ। (ਮੌਲਾਨਾ ਰੂਮ)

## ਸ਼ਬਦ ਜਾਂ ਨਾਮ ਦਾ ਪ੍ਰਕਾਸ਼

ਨਾਮ ਵਿਚ ਧੁਨੀ ਹੈ ਪਰ ਇਸਦਾ ਬਾਹਰਲੇ ਕਿਸੇ ਰਾਗ, ਤਾਲ ਜਾਂ ਸੁਰ ਨਾਲ ਸੰਬੰਧ ਨਹੀਂ ਹੈ। ਇਹ ਅਣ-ਬੋਲੀ ਭਾਸ਼ਾ, ਬਿਨਾਂ ਵਜਾਏ ਵੱਜਣ ਵਾਲੀ ਧੁਨੀ ਅਤੇ ਬਿਨਾਂ ਗਾਉਣ ਦੇ ਸਦਾ ਗਾਇਆ ਜਾ ਰਿਹਾ ਰਾਗ ਹੈ। ਜਿਸ ਤਰ੍ਹਾਂ ਬਾਹਰਲੇ ਜਗਤ ਦੇ ਪਦਾਰਥ ਅਤੇ ਰਾਗ ਬਾਹਰਲੇ ਜਗਤ ਵਿਚ ਸੱਚ ਹਨ, ਉਸੇ ਤਰ੍ਹਾਂ ਅੰਦਰਲੇ ਰੂਹਾਨੀ ਜਗਤ ਵਿਚ ਨਾਮ ਦੀ ਧੁਨੀ ਸੱਚੀ ਹਕੀਕਤ ਹੈ। ਸੰਤ-ਜਨ ਸਮਝਾਉਂਦੇ ਹਨ ਕਿ ਸ਼ਬਦ ਨਿਰਾ ਧੁਨੀ ਨਹੀਂ ਹੈ, ਇਸ ਵਿਚ ਪ੍ਰਕਾਸ਼ ਵੀ ਹੈ।

ਕਬੀਰ ਸਾਹਿਬ ਕਹਿੰਦੇ ਹਨ ਕਿ ਜਦ ਤਕ ਅੰਦਰੋਂ ਸ਼ਬਦ ਦਾ ਪ੍ਰਕਾਸ਼ ਦਿਖਾਈ ਨਹੀਂ ਦਿੰਦਾ, ਆਤਮਾ ਅੰਨ੍ਹੀਂ ਹੈ। ਸ਼ਬਦ ਦਾ ਪ੍ਰਕਾਸ਼ ਦੇਖ ਕੇ ਹੀ ਇਹ ਅੰਦਰੋਂ ਰੂਹਾਨੀ ਸਫ਼ਰ ਤੈਅ ਕਰ ਸਕਦੀ ਹੈ।

ਸਬਦ ਬਿਨਾ ਸੁਰਤ ਆਂਧਰੀ, ਕਹੋ ਕਹਾਂ ਕੋ ਜਾਇ।
ਦਵਾਰ ਨ ਪਾਵੈ ਸਬਦ ਕਾ, ਫਿਰਿ ਫਿਰਿ ਭਟਕਾ, ਖਾਇ॥

(ਕਬੀਰ ਸਾਖੀ ਸੰਗ੍ਰਹਿ, ਪੰ. 93)

ਗੁਰੂ ਅਮਰਦਾਸ ਜੀ ਵੀ ਕਹਿੰਦੇ ਹਨ ਕਿ ਸ਼ਬਦ ਤੋਂ ਬਿਨਾਂ ਅੰਦਰ ਅੰਧੇਰਾ ਰਹਿੰਦਾ ਹੈ। ਇਸ ਤੋਂ ਬਿਨਾਂ ਨਾ ਸਾਰ ਵਸਤੂ ਮਿਲਦੀ ਹੈ ਅਤੇ ਨਾ ਹੀ ਆਵਾਗੌਣ ਦਾ ਫੇਰ ਮੁਕਦਾ ਹੈ : ਬਿਨੁ ਸਬਦੈ ਅੰਤਰਿ ਆਨੇਰਾ। ਨ ਵਸਤੁ ਲਹੈ ਨ ਚੂਕੈ ਫੇਰਾ।[1] ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਦੋਂ ਮਨ ਅੰਦਰੋਂ ਸ਼ਬਦ ਨਾਲ ਜੁੜ ਜਾਂਦਾ ਹੈ ਤਾਂ ਇਹਦੇ ਅੰਦਰ ਸੱਚਾ ਵੈਰਾਗ ਪੈਦਾ ਹੋ ਜਾਂਦਾ ਹੈ। ਅੰਦਰ ਜੋਤ ਪ੍ਰਗਟ ਹੋ ਜਾਂਦੀ ਹੈ ਜਿਸ ਵਿਚੋਂ ਸ਼ਬਦ ਜਾਂ ਬਾਣੀ ਦੀ ਧੁਨੀ ਨਿਕਲ ਰਹੀ ਹੈ। ਇਸ ਬਾਣੀ ਦੇ ਪ੍ਰਕਾਸ਼ ਅਤੇ ਧੁਨੀ ਦੁਆਰਾ ਆਤਮਾ ਦੀ ਪਰਮਾਤਮਾ ਨਾਲ ਸੱਚੀ ਲਿਵ ਲਗ ਜਾਂਦੀ ਹੈ :

ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ।
ਅੰਤਰਿ ਜੋਤਿ ਨਿਰੰਤਰ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ।

(ਆਦਿ ਗ੍ਰੰਥ, ਪੰ. 634)

ਕਬੀਰ ਸਾਹਿਬ ਵੀ ਆਤਮਾ ਨੂੰ ਸਥੂਲ ਜਗਤ ਅਤੇ ਇੰਦਰੀਆਂ ਦਾ ਸਾਥ ਛੱਡ ਕੇ ਅੰਦਰ ਪਰਮ-ਚੇਤਨ ਮੰਡਲਾਂ ਵਿਚ ਚੱਲਣ ਦੀ ਪ੍ਰੇਰਨਾ ਦਿੰਦੇ ਹਨ, ਜਿੱਥੇ ਪਰਮਾਤਮਾ ਬਿਰਾਜਮਾਨ ਹੈ ਅਤੇ ਸ਼ਬਦ ਦਾ ਨਿਰਮਲ ਪ੍ਰਕਾਸ਼ ਭਰਪੂਰ ਹੈ। ਸ਼ਬਦ ਦੇ ਨਿਰਮਲ ਨੂਰ ਦਾ ਉਹ ਦੇਸ਼ ਪੂਰਨ ਸ਼ਾਂਤੀ ਦਾ ਅਮਰ-ਧਾਮ ਹੈ, ਜਿਥੇ ਹੰਸ (ਨਿਰਮਲ ਆਤਮਾਵਾਂ) ਸਦਾ ਅਨੰਦ ਮਾਣਦੇ ਹਨ :

ਮਧ ਅਕਾਸ ਆਪ ਜਹਂ ਬੈਠੇ, ਜੋਤਿ ਸਬਦ ਉਜਿਆਰਾ ਹੋ॥
ਸੇਤ ਸਰੂਪ ਸਬਦ ਜਹੰ ਫੂਲੇ, ਹੰਸ ਕਰਨ ਬਿਹਾਰਾ ਹੋ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 13)

ਸਬਦ ਘਨਘੋਰ ਟਨਕੋਰ ਤਹਿੰ ਅਧਰ ਨੂਰ ਕੋ ਪਰਸਿ ਕੇ ਪੀਰ ਪਾਇਆ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 83)

ਕਬੀਰ ਕਹੈ ਘਟ ਕੋ ਜੋ ਮਥੈ, ਤਬ ਪਾਵੈ ਸਬਦ ਪ੍ਰਕਾਸ ਹੈ ਜੀ॥

(ਗਿਆਨ ਗੁਦੜੀ, ਝੂਲਨਾ 8)

ਦੂਸਰੇ ਸੰਤਾਂ ਨੇ ਵੀ ਸ਼ਬਦ ਦੀ ਧੁਨੀ ਦੇ ਨਾਲ-ਨਾਲ ਸ਼ਬਦ ਦੇ ਪ੍ਰਕਾਸ਼ ਦਾ ਜ਼ਿਕਰ ਕੀਤਾ ਹੈ। ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਅੰਦਰਲੇ ਰੂਹਾਨੀ ਮੰਡਲਾਂ ਵਿਚ ਅਨਹਦ ਸ਼ਬਦ ਵੱਜਦਾ ਸੁਣਾਈ ਦਿੰਦਾ ਹੈ ਅਤੇ ਸ਼ਬਦ ਦਾ ਉਜਲਾ ਪ੍ਰਕਾਸ਼ ਵੀ

1. ਆਦਿ ਗ੍ਰੰਥ, ਪੰ. 124

ਪੱਸਰਿਆ ਦਿਖਾਈ ਦਿੰਦਾ ਹੈ : ਜਹ ਝਿਲਿਮਿਲਕਾਰੁ ਦਿਸੰਤਾ। ਤਹ ਅਨਹਦ ਸਬਦ ਬਜੰਤਾ।[1] ਇਸੇ ਸ਼ਬਦ ਵਿਚ ਆਪ ਅਨਹਦ ਸ਼ਬਦ ਦੇ ਪ੍ਰਕਾਸ਼ ਨੂੰ ਸੂਰਜ ਦੇ ਪ੍ਰਕਾਸ਼ ਨਾਲ ਤੁਲਨਾ ਦਿੰਦੇ ਹਨ: ਜਹ ਅਨਹਤ ਸੂਰ ਉਜਾਰਾ। ਤਹ ਦੀਪਕ ਜਲੈ ਛੰਛਾਰਾ।[2] ਗੁਰੂ ਰਵਿਦਾਸ ਜੀ ਵੀ ਕਹਿੰਦੇ ਹਨ ਕਿ ਨਾਮ ਦਾ ਪ੍ਰਕਾਸ਼ ਸਾਰੇ ਖੰਡਾਂ-ਬ੍ਰਹਿਮੰਡਾਂ ਵਿਚ ਜਗਮਗਾ ਰਿਹਾ ਹੈ :

ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ।
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ।

(ਆਦਿ ਗ੍ਰੰਥ, ਪੰ. 694)

ਅੰਦਰਲੇ ਰੂਹਾਨੀ ਸਫ਼ਰ ਵਿਚ ਸ਼ਬਦ ਪ੍ਰਕਾਸ਼ ਦਾ ਕੰਮ ਕਰਦਾ ਹੈ, ਜਿਸਨੂੰ ਵੇਖ ਕੇ ਆਤਮਾ ਉੱਪਰ ਚੜ੍ਹਾਈ ਕਰਦੀ ਹੈ। ਬਾਈਬਲ ਵਿਚ ਆਉਂਦਾ ਹੈ: ਤੇਰਾ ਸ਼ਬਦ ਮੇਰੇ ਕਦਮਾਂ ਲਈ ਦੀਪਕ ਹੈ। ਇਹ ਮੇਰੇ ਰਾਹ ਦੀ ਰੋਸ਼ਨੀ ਹੈ।[3] ਦਰੀਆ ਸਾਹਿਬ (ਮਾਰਵਾੜ ਵਾਲੇ) ਕਹਿੰਦੇ ਹਨ ਕਿ ਪੂਰਾ ਸਤਿਗੁਰੂ ਅੰਦਰ ਨਾਮ ਦਾ ਪ੍ਰਕਾਸ਼ ਪ੍ਰਗਟ ਕਰ ਦਿੰਦਾ ਹੈ। ਇਸ ਨਾਲ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਧੁਰ-ਧਾਮ ਦਾ ਨਿਸ਼ਾਨ ਮਿਲ ਜਾਂਦਾ ਹੈ :

ਦਰੀਆ ਗੁਰੂ ਪੂਰਾ ਮਿਲਾ, ਨਾਮ ਦਿਖਾਇਆ ਨੂਰ।
ਨਿਸਾ ਭਈ ਸੁਖ ਊਪਜਾ, ਕੀਆ ਨਿਸਾਨਾ ਦੂਰ॥
ਦਰੀਆ ਨਾਦ ਪ੍ਰਕਾਸਿਆ, ਸੋ ਛਬਿ ਕਹੀ ਨ ਜਾਏ।
ਧੰਨ ਧੰਨ ਵੇ ਸਾਧਵਾ, ਵਹਾਂ ਰਹੇ ਲੌ ਲਾਏ॥
ਦਰੀਆ ਨਾਦ ਪ੍ਰਕਾਸਿਆ, ਪੂਰੀ ਮਨ ਕੀ ਆਸ।
ਘਨ ਬਰਸੈ, ਗਾਜੈ ਗਗਨ, ਤੇਜ ਪੁੰਜ ਪਰਕਾਸ॥

(ਦਰੀਆ ਸਾਹਿਬ, ਪੰ. 2)

ਸੁਆਮੀ ਜੀ ਮਹਾਰਾਜ ਰੂਹਾਨੀ ਮਾਰਗ ਵਿਚ ਸ਼ਬਦ ਦੀ ਅਵੱਸ਼ਕਤਾ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਸ਼ਬਦ ਤੋਂ ਬਿਨਾਂ ਸਾਰਾ ਸੰਸਾਰ ਅੰਨ੍ਹਾਂ ਹੈ। ਸ਼ਬਦ ਹੀ ਅੰਦਰਲੇ ਮੰਡਲਾਂ ਵਿਚ ਪ੍ਰਕਾਸ਼ ਕਰਨ ਵਾਲਾ ਚੰਦ ਅਤੇ ਸੂਰਜ ਹੈ ਅਤੇ ਇਹਦੇ ਪ੍ਰਕਾਸ਼ ਆਸਰੇ ਹੀ ਆਤਮਾ ਆਪਣਾ ਰੂਹਾਨੀ ਸਫ਼ਰ ਤੈਅ ਕਰਕੇ ਪਰਮਾਤਮਾ ਨਾਲ ਮਿਲਾਪ ਕਰ ਸਕਦੀ ਹੈ।[4]

### ਪੰਜ ਸ਼ਬਦ

ਸੱਚਖੰਡ ਤੋਂ ਉੱਠ ਕੇ ਸਾਰੇ ਸੰਸਾਰ ਵਿਚ ਵਿਆਪਕ ਹੋ ਰਹੀ ਸ਼ਬਦ-ਧੁਨ ਇਕ

---

1. ਆਦਿ ਗ੍ਰੰਥ, ਪੰ. 657 2. ਅਜਿਹਾ ਦੀਵਾ ਜਿਸ ਦਾ ਪ੍ਰਕਾਸ਼ ਚੰਦ, ਸੂਰਜ ਦੇ ਪ੍ਰਕਾਸ਼ ਨੂੰ ਵੀ ਮਾਤ ਪਾਉਂਦਾ ਹੈ। 3. ਸਾਮਜ਼ 119 : 105 4. ਸਾਰ ਬਚਨ, 9 : 5

ਹੈ ਪਰ ਵੱਖ-ਵੱਖ ਰੂਹਾਨੀ ਮੰਡਲਾਂ ਦੀ ਵੱਖ-ਵੱਖ ਪ੍ਰਕਿਰਤੀ ਕਾਰਨ, ਇਹ ਅਭਿਆਸੀ ਨੂੰ ਭਿੰਨ-ਭਿੰਨ ਰੂਪਾਂ ਵਿਚ ਸੁਣਾਈ ਦਿੰਦੀ ਹੈ। ਸੰਤਾਂ ਨੇ ਅੰਦਰ ਪੰਜ ਪ੍ਰਮੁੱਖ ਰੂਹਾਨੀ ਮੰਡਲ ਮੰਨੇ ਹਨ। ਇਨ੍ਹਾਂ ਪੰਜਾਂ ਦੀ ਬਣਤਰ ਵੱਖ-ਵੱਖ ਹੋਣ ਕਾਰਨ, ਇਨ੍ਹਾਂ ਵਿਚ ਸ਼ਬਦ ਦੀ ਆਵਾਜ਼ ਵੱਖ-ਵੱਖ ਸੁਣਾਈ ਦਿੰਦੀ ਹੈ ਅਤੇ ਸ਼ਬਦ ਦਾ ਪ੍ਰਕਾਸ਼ ਵੱਖ-ਵੱਖ ਦਿਖਾਈ ਦਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸੱਚਾ ਸੂਰਮਾ ਉਹ ਅਭਿਆਸੀ ਹੈ, ਜਿਹੜਾ ਪੰਜਾਂ ਅਸਮਾਨਾਂ ਉੱਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ। ਉਹ ਆਪਣਾ ਸਿਰ (ਹਉਮੈਂ ਜਾਂ ਮਨ) ਵਾਰ ਕੇ ਆਤਮਾ ਦਾ ਸਿਰ ਉੱਚਾ ਕਰ ਲੈਂਦਾ ਹੈ ਅਤੇ ਧੁਰ-ਧਾਮ ਪਹੁੰਚ ਕੇ ਪਰਮਾਤਮਾ ਦੀ ਹਜ਼ੂਰੀ ਵਿਚ ਪ੍ਰਣਾਮ ਕਰਦਾ ਹੈ :

ਪੰਜ ਅਸਮਾਨਾ ਜਬ ਲੀਆ, ਤਬ ਰਨ ਧਸਿਆ ਸੂਰ।
ਸਿਰ ਸੌਂਪਾ ਸਿਰ ਊਬਰਾ, ਮੁਜਰਾ ਧਨੀ ਹਜ਼ੂਰ॥

(ਕਬੀਰ ਸਾਖੀ ਸੰਗ੍ਰਹਿ, ਪੰ. 26)

ਇਨ੍ਹਾਂ ਪੰਜਾਂ ਮੰਡਲਾਂ ਦੇ ਨਾਲ ਹੀ ਆਪ ਪੰਜਾਂ ਸ਼ਬਦਾਂ ਦਾ ਵੀ ਜ਼ਿਕਰ ਕਰਦੇ ਹਨ। ਆਪ ਕਹਿੰਦੇ ਹਨ ਕਿ ਪਰਮਾਤਮਾ ਦੇ ਨਿਜ-ਧਾਮ ਵਿਚ ਅਨਹਦ ਦੇ ਪੰਜ ਸ਼ਬਦ ਵੱਜ ਰਹੇ ਹਨ। ਇਨ੍ਹਾਂ ਸ਼ਬਦਾਂ ਦਾ ਸੁਣਨਾ ਹੀ ਉਸ ਨਿਰੰਕਾਰ ਦੀ ਸੱਚੀ ਆਰਤੀ ਉਤਾਰਨਾ ਹੈ :

ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ।
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ।

(ਆਦਿ ਗ੍ਰੰਥ, ਪੰ. 1350)

ਸੂਫ਼ੀ ਫ਼ਕੀਰਾਂ ਨੇ ਵੀ ਪੰਜਾਂ ਸ਼ਬਦਾਂ ਦਾ ਜ਼ਿਕਰ ਕੀਤਾ ਹੈ। ਖ੍ਵਾਜਾ ਹਾਫਿਜ਼ ਕਹਿੰਦੇ ਹਨ ਕਿ ਚੁੱਪ ਕਰਕੇ ਅਸਮਾਨ ਤੋਂ ਆ ਰਹੀਆਂ ਪੰਜ ਨੌਬਤਾਂ (ਧੁਨਾਂ) ਨੂੰ ਸੁਣੋ, ਜਿਹੜੀਆਂ ਛੇ ਅਸਮਾਨਾਂ (ਸਰੀਰ ਦੇ ਛੇ ਚੱਕਰਾਂ) ਅਤੇ ਸੱਤਾਂ ਅਸਮਾਨਾਂ ਤੋਂ ਪਰ੍ਹੇ ਹਨ।[1]

ਗੁਰੂ ਨਾਨਕ ਸਾਹਿਬ ਸੱਚੇ ਪ੍ਰਭੂ ਨਾਲ ਮਿਲਾਪ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ :

ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ।
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ।

(ਆਦਿ ਗ੍ਰੰਥ, ਪੰ. 764)

ਸੰਤ ਬੇਣੀ ਸਾਹਿਬ ਕਹਿੰਦੇ ਹਨ ਕਿ ਸਾਡੇ ਮੱਥੇ ਵਿਚ ਅਨੇਕ ਮਣੀਆਂ ਨਾਲ ਜੜਿਆ ਹੋਇਆ ਕੰਵਲ ਹੈ, ਜਿਸਦੇ ਅੰਦਰ ਤ੍ਰਿਲੋਕੀ ਦਾ ਸੁਆਮੀ ਬਿਰਾਜਮਾਨ ਹੈ। ਇਥੇ ਆਤਮਿਕ ਅਨੰਦ ਨਾਲ ਭਰਪੂਰ ਪੰਜ ਸ਼ਬਦ ਹੋ ਰਹੇ ਹਨ, ਆਤਮਿਕ ਅਨੰਦ

1. ਖ਼ਾਮੋਸ਼ ਪੰਜ ਨੌਬਤ ਬਿਸ਼ ਨੌਜੇ ਆਸਮਾਨੇ। ਕਾਂ ਆਸਮਾਂ ਬੈਰੂੰ ਜਾਂ ਹਫ਼ਤੋਂ ਸ਼ਸ਼ ਈ ਆਮਦ।

ਦੇ ਚੌਰ ਝੂਲ ਰਹੇ ਹਨ ਅਤੇ ਸੰਖ ਬੱਦਲਾਂ ਦੀ ਧੁਨੀ ਗੂੰਜ ਰਹੀ ਹੈ :

ਮਸਤਕਿ ਪਦਮੁ ਦੁਆਲੈ ਮਣੀ। ਮਾਹਿ ਨਿਰੰਜਨੁ ਤ੍ਰਿਭਵਣ ਧਣੀ।
ਪੰਚ ਸਬਦ ਨਿਰਮਾਇਲ ਬਾਜੇ। ਢੁਲਕੇ ਚਵਰ ਸੰਖ ਘਨ ਗਾਜੇ।[1]

(ਆਦਿ ਗ੍ਰੰਥ, ਪੰ. 974)

ਪੰਜ ਸ਼ਬਦ ਸਥੂਲ ਜੰਤਰਾਂ ਤੋਂ ਨਹੀਂ ਨਿਕਲ ਰਹੇ । ਇਹ ਪਰਮ ਚੇਤਨ ਅਤੇ ਸੂਖਮ ਹਨ। ਸੰਤਾਂ ਨੇ ਸਿਰਫ਼ ਇਨ੍ਹਾਂ ਦਾ ਸੰਕੇਤ ਦੇਣ ਲਈ ਇਨ੍ਹਾਂ ਦੀਆਂ ਧੁਨੀਆਂ ਦੀ ਬਾਹਰਲੇ ਜੰਤਰਾਂ ਦੀਆਂ ਧੁਨੀਆਂ ਨਾਲ ਉਪਮਾ ਦਿੱਤੀ ਹੈ। ਇਹ ਧੁਨੀਆਂ ਆਪਣਾ ਰੂਪ ਆਪ ਹਨ ਅਤੇ ਸੰਸਾਰ ਦੀ ਕੋਈ ਧੁਨੀ ਇਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦੀ। ਪਰ ਸਥੂਲ ਸੰਸਾਰ ਵਿਚ ਇਨ੍ਹਾਂ ਨੂੰ ਸਮਝਾਉਣ ਲਈ ਕਬੀਰ ਸਾਹਿਬ ਨੇ ਇਨ੍ਹਾਂ ਨੂੰ ਘੰਟੇ ਅਤੇ ਸੰਖ, ਮਿਰਦੰਗ ਅਤੇ ਬੱਦਲ ਦੀ ਗਰਜ, ਕਿੰਗਰੀ ਅਤੇ ਸਾਰੰਗੀ, ਮੁਰਲੀ ਜਾਂ ਬੰਸਰੀ ਅਤੇ ਬੀਨ ਜਾਂ ਵੀਣਾ ਦੀਆਂ ਧੁਨੀਆਂ ਵਰਗਾ ਕਹਿ ਕੇ ਸਮਝਾਇਆ ਹੈ।

ਸੰਤ ਨਾਮਦੇਵ, ਬੇਣੀ ਸਾਹਿਬ, ਗੁਰੂ ਨਾਨਕ ਸਾਹਿਬ, ਦਰੀਆ ਸਾਹਿਬ, ਪਲਟੂ ਸਾਹਿਬ, ਤੁਲਸੀ ਸਾਹਿਬ, ਸੁਆਮੀ ਜੀ ਮਹਾਰਾਜ ਅਤੇ ਦੂਸਰੇ ਸੰਤਾਂ ਨੇ ਵੀ ਅੰਦਰਲੀਆਂ ਸ਼ਬਦ-ਧੁਨਾਂ ਨੂੰ ਇਨ੍ਹਾਂ ਜੰਤਰਾਂ ਦੀਆਂ ਧੁਨੀਆਂ ਦੇ ਸਮਾਨ ਹੀ ਦੱਸਿਆ ਹੈ। ਸ਼ਬਦ ਮਾਇਆਵੀ ਸੰਸਾਰ ਦੀ ਵਸਤੂ ਨਹੀਂ ਹੈ। ਇਹ ਅੰਦਰ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਧੁਨਕਾਰਾਂ ਦੇ ਰਿਹਾ ਹੈ ਅਤੇ ਸੁਰਤ ਨੂੰ ਅੱਖਾਂ ਪਿੱਛੇ ਇਕਾਗਰ ਕਰਕੇ ਹੀ ਅਭਿਆਸੀ ਦੀ ਆਤਮਾ ਇਹਦੇ ਨਾਲ ਮਿਲਾਪ ਕਰ ਸਕਦੀ ਹੈ।

## ਸਤਿਗੁਰੂ

ਨਾਮ ਜਾਂ ਸ਼ਬਦ ਦੀ ਖੋਜ ਮਨੁੱਖ ਆਪਣੇ ਆਪ ਨਹੀਂ ਕਰ ਸਕਦਾ। ਅੰਦਰ ਜਾਣ ਦਾ ਰਸਤਾ, ਸ਼ਬਦ ਨਾਲ ਜੁੜਨ ਦੀ ਜੁਗਤੀ ਅਤੇ ਅੰਦਰਲੇ ਰੂਹਾਨੀ ਮੰਡਲਾਂ ਉੱਤੇ ਜਾਣ ਦਾ ਤਰੀਕਾ ਸਿਰਫ਼ ਸੰਤ ਹੀ ਜਾਣਦੇ ਹਨ। ਅੱਖਾਂ ਦੇ ਮਰਕਜ਼, ਤੀਸਰੇ ਤਿਲ, ਦਸਵੀਂ ਗਲੀ, ਜਾਂ ਮੁਕਤੀ ਦੇ ਦਰਵਾਜ਼ੇ ਦੀ ਕੁੰਜੀ ਸੰਤਾਂ ਦੇ ਹੱਥ ਵਿਚ ਹੁੰਦੀ ਹੈ ਅਤੇ ਉਹੀ ਜਗਿਆਸੂ ਦੀ ਆਤਮਾ ਨੂੰ ਅੰਦਰ ਸ਼ਬਦ ਦੀ ਚੇਤਨ ਧਾਰਾ ਨਾਲ ਜੋੜ ਸਕਦੇ ਹਨ। ਇਹ ਕੁੰਜੀ ਅਭਿਆਸ ਦੀ ਉਹ ਵਿਧੀ ਹੈ, ਜਿਸ ਦੁਆਰਾ ਸਾਧਕ ਸਰੀਰ ਦੇ ਨੌਂ ਦੁਆਰੇ ਖ਼ਾਲੀ ਕਰ ਕੇ ਅਤੇ ਜੀਂਦੇ-ਜੀਅ ਮਰ ਕੇ ਅੱਖਾਂ ਦੇ ਕੇਂਦਰ ਤੋਂ ਹੁੰਦਾ ਹੋਇਆ, ਰੂਹਾਨੀ ਮੰਡਲਾਂ ਵਿਚ ਜਾਂਦਾ ਹੈ।

---

1. ਆਤਮਿਕ ਅਨੰਦ ਦੇ ਚੌਰ ਝੂਲ ਰਹੇ ਹਨ, ਸੰਖ ਵੱਜ ਰਹੇ ਹਨ ਅਤੇ ਬੱਦਲ ਗਰਜ ਰਹੇ ਹਨ।

ਦਸਵੇਂ ਦਰਵਾਜ਼ੇ ਨੂੰ ਖੋਲ੍ਹਣਾ ਔਖਾ ਕੰਮ ਹੈ। ਇਸ ਦਰਵਾਜ਼ੇ ਨੂੰ ਸੰਤਾਂ ਨੇ ਬਜਰ-ਕਪਾਟ ਵੀ ਕਿਹਾ ਹੈ, ਕਿਉਂਕਿ ਇਹਨੂੰ ਤੋੜ ਕੇ ਇਹਦੇ ਅੰਦਰ ਜਾਣਾ ਬਹੁਤ ਕਠਿਨ ਹੈ ਪਰ ਪੂਰੇ ਗੁਰੂ ਤੋਂ ਦੀਖਿਆ ਲੈ ਕੇ ਅਭਿਆਸ ਕਰਨ ਵਾਲਾ ਵਿਅਕਤੀ ਇਸ ਦਰਵਾਜ਼ੇ ਨੂੰ ਖੋਲ੍ਹਣ ਅਤੇ ਇਸ ਵਿਚ ਦਾਖ਼ਲ ਹੋਣ ਦੇ ਕਾਬਲ ਬਣ ਜਾਂਦਾ ਹੈ:

ਸਾਚੇ ਸਤਗੁਰੂ ਕੀ ਬਲਿਹਾਰੀ, ਜਿਨ ਯਹ ਕੁੰਜੀ ਕੁਫਲ ਉਘਾਰੀ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 19)

ਤਾਲਾ ਕੁੰਜੀ ਹਮੈਂ ਗੁਰੂ ਦੀਨ੍ਹੀ, ਜਬ ਚਾਹੋਂ ਤਬ ਖੋਲੋ ਕਿਵਰਵਾ॥
ਪ੍ਰੇਮ ਪ੍ਰੀਤਿ ਕੈ ਚੁਨਰੀ ਹਮਰੀ, ਜਬ ਚਾਹੌਂ, ਤਬ ਨਾਚੋਂ ਸਹਰਵਾ॥
ਕਹੈ ਕਬੀਰ ਸੁਨੋ ਭਈ ਸਾਧੋ, ਬਹੁਰਿ ਨ ਐਬੈ ਏਹਿ ਨਗਰਵਾ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 74)

ਗੁਰੂ ਅਮਰਦਾਸ ਜੀ ਵੀ ਕਹਿੰਦੇ ਹਨ ਕਿ ਅੰਦਰਲੇ ਦਰਵਾਜ਼ੇ ਦੀ ਕੁੰਜੀ ਸਤਿਗੁਰੂ ਦੇ ਹੱਥ ਵਿਚ ਹੁੰਦੀ ਹੈ ਅਤੇ ਇਹ ਦਰਵਾਜ਼ਾ ਕਿਸੇ ਦੂਸਰੇ ਤੋਂ ਨਹੀਂ ਖੁਲ੍ਹ ਸਕਦਾ:

ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
ਗੁਰੁ ਪੂਰੈ ਭਾਗਿ ਮਿਲਾਵਣਿਆ।

(ਆਦਿ ਗ੍ਰੰਥ, ਪੰ. 124)

ਹਜ਼ਰਤ ਈਸਾ ਨੇ ਸੇਂਟ ਪੀਟਰ ਨੂੰ ਆਪਣੀ ਗੱਦੀ ਉੱਤੇ ਬਿਠਾਉਣ ਦਾ ਫ਼ੈਸਲਾ ਕਰਦੇ ਹੋਏ ਕਿਹਾ: ਮੈਂ ਸੁਰਗ ਦੀ ਬਾਦਸ਼ਾਹਤ ਦੀ ਕੁੰਜੀ ਤੇਰੇ ਸਪੁਰਦ ਕਰਾਂਗਾ। (ਮੈਥਿਊ 16 :19)

ਕਬੀਰ ਸਾਹਿਬ ਵੀ ਕਹਿੰਦੇ ਹਨ ਕਿ ਮਨੁੱਖ ਰੂਹਾਨੀ ਗਿਆਨ ਦੇ ਅਮੋਲਕ ਪਦਾਰਥ ਨੂੰ ਬਾਹਰ ਖੋਜਦਾ ਫਿਰਦਾ ਹੈ ਪਰ ਇਸਦਾ ਭੇਦ ਪ੍ਰਾਪਤ ਕਰਨ ਲਈ, ਇਸਦਾ ਭੇਦ ਜਾਣਨ ਵਾਲੇ ਸਤਿਗੁਰੂ ਦੀ ਅਗਵਾਈ ਪ੍ਰਾਪਤ ਕਰਨੀ ਜ਼ਰੂਰੀ ਹੈ :

ਵਸਤੂ ਕਹੀਂ ਢੂੰਢੈ ਕਹੀਂ, ਕੇਹਿ ਬਿਧਿ ਆਵੈ ਹਾਥ।
ਕਹੈ ਕਬੀਰ ਤਬ ਪਾਈਏ, ਜਬ ਭੇਦੀ ਲੀਜੇ ਸਾਥ॥
ਭੇਦੀ ਲੀਨ੍ਹਾ ਸਾਥ ਕਰ, ਦੀਨ੍ਹੀ ਬਸਤੁ ਲਖਾਏ।
ਕੋਟਿ ਜਨਮ ਕਾ ਪੰਥ ਥਾ, ਪਲ ਮੇਂ ਪਹੁੰਚਾ ਜਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 5)

ਸੰਸਾਰਕ ਕੰਮਾਂ ਵਿਚ ਮੁਹਾਰਤ ਹਾਸਲ ਕਰਨ ਲਈ ਉਸਤਾਦ ਦੀ ਲੋੜ ਪੈਂਦੀ ਹੈ। ਜਨਮ ਤੋਂ ਹੀ ਦੂਸਰਿਆਂ ਤੋਂ ਕੁਝ ਨਾ ਕੁਝ ਸਿੱਖਣ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ

ਹੈ। ਜੀਵ ਮਾਤਾ-ਪਿਤਾ ਤੋਂ ਖਾਣਾ, ਪੀਣਾ, ਬੋਲਣਾ, ਚੱਲਣਾ ਆਦਿ ਸਿੱਖਦਾ ਹੈ। ਜੇ ਬੱਚਾ ਜਨਮ ਤੋਂ ਬੋਲਾ ਹੋਵੇ ਤਾਂ ਉਹ ਗੂੰਗਾ ਵੀ ਹੋ ਜਾਂਦਾ ਹੈ ਕਿਉਂਕਿ ਉਹ ਦੂਸਰਿਆਂ ਤੋਂ ਸੁਣਕੇ ਸ਼ਬਦਾਂ ਦਾ ਉਚਾਰਣ ਨਹੀਂ ਸਿਖ ਸਕਦਾ। ਵੱਡਾ ਹੋਣ ਤੇ ਇਨਸਾਨ ਆਪਣੇ ਮਿੱਤਰਾਂ, ਸੰਬੰਧੀਆਂ ਤੋਂ ਕਈ ਤਰ੍ਹਾਂ ਦੀ ਸਿੱਖਿਆ ਲੈਂਦਾ ਹੈ। ਸਕੂਲਾਂ, ਕਾਲਜਾਂ ਵਿਚ ਉਹ ਕਈ-ਕਈ ਉਸਤਾਦਾਂ ਤੋਂ ਅਨੇਕ ਤਰ੍ਹਾਂ ਦੀ ਵਿਦਿਆ ਪ੍ਰਾਪਤ ਕਰਦਾ ਹੈ। ਅਮਲੀ ਰੂਹਾਨੀ ਗਿਆਨ ਪ੍ਰਾਪਤ ਕਰਨਾ ਅਤੇ ਅੰਦਰਲੇ ਰੂਹਾਨੀ ਮਾਰਗ ਉੱਤੇ ਤਰੱਕੀ ਕਰਨਾ ਬਹੁਤ ਔਖਾ ਅਤੇ ਗੁੰਝਲਦਾਰ ਕਾਰਜ ਹੈ। ਅੰਦਰਲੇ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੋਣ ਲਈ ਸੂਖਮ ਅਤੇ ਕਠਿਨ ਅਭਿਆਸ ਦੀ ਲੋੜ ਹੁੰਦੀ ਹੈ। ਇਸ ਲਈ ਇਸ ਰਸਤੇ ਉੱਤੇ ਚੱਲਣ ਲਈ ਕਦਮ-ਕਦਮ ਉੱਤੇ ਰਾਹ ਦੇ ਪੂਰੇ ਵਾਕਫ਼ ਆਗੂ ਜਾਂ ਪੂਰੇ ਸਤਿਗੁਰੂ ਦੀ ਲੋੜ ਪੈਂਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਇਨਸਾਨ ਭਾਵੇਂ ਜਿੰਨਾ ਮਰਜ਼ੀ ਜਤਨ ਮਾਰ ਲਵੇ, ਉਹ ਗੁਰੂ ਦੇ ਬਿਨਾਂ ਸੱਚੇ ਗਿਆਨ ਨੂੰ ਪ੍ਰਾਪਤ ਨਹੀਂ ਕਰ ਸਕਦਾ :

ਕੇਤਿਕ ਪੜ੍ਹਿ ਗੁਨਿ ਪਚਿ ਮੁਵਾ, ਜੋਗ ਜਗਯ ਤਪ ਲਾਏ।
ਬਿਨ ਸਤਗੁਰ ਪਾਵੈ ਨਹੀਂ, ਕੋਟਿਨ ਕਰੇ ਉਪਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 11)

ਮੌਲਾਨਾ ਰੂਮ, ਸ਼ੰਮਸ ਤਬਰੇਜ਼ ਅਤੇ ਹਾਫ਼ਿਜ਼ ਆਦਿ ਮਹਾਨ ਸੂਫ਼ੀ ਸੰਤਾਂ ਨੇ ਵੀ ਮੁਰਸ਼ਦ ਦੀ ਜ਼ਰੂਰਤ ਉੱਤੇ ਜ਼ੋਰ ਦਿੱਤਾ ਹੈ। ਮੌਲਾਨਾ ਰੂਮ ਕਹਿੰਦੇ ਹਨ ਕਿ ਤੂੰ ਕਾਮਲ ਮੁਰਸ਼ਦ ਦੀ ਖੋਜ ਕਰ ਕਿਉਂਕਿ ਉਹਦੇ ਬਿਨਾਂ ਇਹ ਰਸਤਾ ਖ਼ਤਰਿਆਂ ਨਾਲ ਭਰਿਆ ਪਿਆ ਹੈ। ਜੇ ਤੇਰੇ ਸਿਰ ਤੇ ਮੁਰਸ਼ਦ ਦਾ ਹੱਥ ਨਹੀਂ ਹੋਵੇਗਾ ਤਾਂ ਸ਼ੈਤਾਨ ਦੀ ਆਵਾਜ਼ ਤੈਨੂੰ ਕੁਰਾਹੇ ਪਾ ਕੇ ਖੂਹ ਵਿਚ ਸੁੱਟ ਦੇਵੇਗੀ।[1] ਖ਼੍ਵਾਜਾ ਹਾਫ਼ਿਜ਼ ਇਸੇ ਭਾਵ ਨੂੰ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਇਸ ਖ਼ਤਰਨਾਕ ਰਾਹ ਉੱਤੇ ਬਗ਼ੈਰ ਮੁਰਸ਼ਦ ਦੇ ਅੱਗੇ ਨਾ ਵੱਧ ਕਿਉਂਕਿ ਰਾਹ ਦਿਖਾਉਣ ਵਾਲੇ ਤੋਂ ਬਿਨਾਂ ਤੂੰ ਅੰਦਰਲੇ ਭਿਆਨਕ ਹਨੇਰੇ ਵਿਚ ਗੁਆਚ ਜਾਵੇਂਗਾ।[2] ਕਬੀਰ ਸਾਹਿਬ ਦਾ ਕਥਨ ਹੈ :

ਨਿਸਿ ਅੰਧਿਆਰੀ ਕਾਰਨੇ, ਚੌਰਾਸੀ ਲਖ ਚੰਦ।
ਗੁਰੁ ਬਿਨ ਏਤੇ ਉਦਯ ਹੈਂ, ਤਹੂ ਸੁਦ੍ਰਿਸ਼ਟਹਿ ਮੰਦ॥

(ਕਬੀਰ ਸਾਖੀ ਸੰਗ੍ਰਹਿ, ਪੰ. 16)

---

1. ਪੀਰ ਰਾ ਬਗੁਜ਼ੀਂ ਕਿ ਬੇਪੀਰ ਈਂ ਸਫ਼ਰ, ਹਸਤ ਬਸ ਪੁਰ ਆਫ਼ਤੋਂ ਖੌਫ਼ੋ ਖ਼ਤਰ।
ਹਰ ਕਿ ਊ ਬੇ ਮੁਰਸ਼ਦੇ ਦਰ ਰਾਹ ਸ਼ੁਦ, ਅਜ ਗ਼ੂਲਾਂ ਗੁਮਰਾਹ ਵ ਦਰ ਚਾਹ ਸ਼ੁਦ।
2. ਕਤਾਅ ਈ ਮਰਹਲਾ ਬੇ ਹਮਰਹੇ ਖ਼ਿਜ਼ਰ ਮਕੁਨ।
ਜ਼ੁਲਮਾਤ ਅਸਤ ਬਤਰਸ ਅਜ਼ ਖ਼ਤਰਹੇ ਗੁਮਰਹੀ।

ਗੁਰੂ ਅੰਗਦ ਦੇਵ ਜੀ ਕਹਿੰਦੇ ਹਨ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।
(ਆਦਿ ਗ੍ਰੰਥ, ਪੰ. 463)

ਜਿਸ ਕਿਸੇ ਨੂੰ ਪਰਮਾਤਮਾ ਮਿਲਿਆ ਹੈ, ਗੁਰੂ ਦੀ ਕਿਰਪਾ ਦੁਆਰਾ ਮਿਲਿਆ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਨਾਮੇ, ਛੀਂਬੇ ਅਤੇ ਕਬੀਰ ਜੁਲਾਹੇ ਨੂੰ ਪੂਰੇ ਗੁਰੂ ਦੁਆਰਾ ਹੀ ਪਰਮ-ਪਦ ਦੀ ਪ੍ਰਾਪਤੀ ਹੋਈ : ਨਾਮਾ ਛੀਬਾ ਕਬੀਰੁ ਜੋਲਾਹਾ ਪੂਰੇ ਗੁਰ ਤੇ ਗਤਿ ਪਾਈ। (ਆਦਿ ਗ੍ਰੰਥ, ਪੰ. 67)

ਕਬੀਰ ਸਾਹਿਬ ਕਹਿੰਦੇ ਹਨ ਕਿ ਅਭਿਆਸੀ ਨੂੰ ਸਾਰੀ ਰੂਹਾਨੀ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ :

ਨਾ ਕਛੂ ਕੀਆ ਨਾ ਕਰਿ ਸਕਾ, ਨਾ ਕਰਨੇ ਜੋਗ ਸਰੀਰ।
ਜੋ ਕਛੂ ਕੀਆ ਸਾਹਿਬ ਕੀਆ, ਤਾ ਤੇ ਭਇਆ ਕਬੀਰ॥
(ਕਬੀਰ ਸਾਖੀ ਸੰਗ੍ਰਹਿ, ਪੰ. 103)

ਆਮ ਤੌਰ ਤੇ ਲੋਕ ਹਰ ਸਾਧੂ, ਸੰਨਿਆਸੀ ਅਤੇ ਜੋਗੀ ਨੂੰ ਪਹੁੰਚਾ ਹੋਇਆ ਮਹਾਤਮਾ ਸਮਝ ਕੇ ਉਹਦੇ ਤੋਂ ਰੂਹਾਨੀ ਲਾਭ ਅਤੇ ਤਰੱਕੀ ਦੀ ਆਸ ਰੱਖਦੇ ਹਨ। ਸੰਸਾਰ ਕੁਲ-ਪ੍ਰੋਹਤਾਂ ਅਤੇ ਅਨੇਕ ਤਰ੍ਹਾਂ ਦੇ ਵਿਦਵਾਨਾਂ ਤੇ ਸੰਨਿਆਸੀਆਂ ਨਾਲ ਭਰਿਆ ਪਿਆ ਹੈ ਜਿਹੜੇ ਗੇਰੂਏ ਜਾਂ ਨੀਲੇ, ਪੀਲੇ, ਚਿੱਟੇ ਕਪੜੇ ਪਾ ਕੇ, ਹੱਥਾਂ ਜਾਂ ਗਲਾਂ ਵਿਚ ਮਾਲਾ ਪਾਈ ਫਿਰਦੇ ਹਨ ਅਤੇ ਅਨੇਕ ਤਰ੍ਹਾਂ ਦੇ ਬਾਹਰਮੁਖੀ ਭੇਖ ਧਾਰਨ ਕਰਦੇ ਹਨ। ਕੁਝ ਜਟਾਂ ਰੱਖਦੇ ਹਨ, ਭਬੂਤ ਲਾਉਂਦੇ ਹਨ, ਕੰਨ ਪੜਵਾਉਂਦੇ ਹਨ, ਮ੍ਰਿਗਛਾਲ ਪਾਉਂਦੇ ਹਨ, ਮੋਨ ਧਾਰਦੇ ਹਨ ਜਾਂ ਹੱਥਾਂ ਉੱਤੇ ਖਾਂਦੇ ਹਨ। ਸੰਤਾਂ ਨੇ ਇਸ ਤਰ੍ਹਾਂ ਦੇ ਦਿਖਾਵੇ ਦੀ ਧਾਰਮਿਕਤਾ ਅਤੇ ਤਿਆਗ ਦਾ ਖੰਡਨ ਕੀਤਾ ਹੈ। ਪ੍ਰਭੂ ਦਾ ਸੱਚਾ ਭਗਤ ਜਾਂ ਸੰਤ ਆਮ ਇਨਸਾਨਾਂ ਵਾਂਗ ਜੀਵਨ ਬਤੀਤ ਕਰਦਾ ਅਤੇ ਆਮ ਇਨਸਾਨਾਂ ਵਾਲੇ ਕਪੜੇ ਪਾਉਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸੱਚੇ ਸੰਤਾਂ ਅਤੇ ਭੇਖੀਆਂ ਵਿਚ ਏਨਾ ਫ਼ਰਕ ਹੁੰਦਾ ਹੈ, ਜਿੰਨਾ ਅੰਬ ਅਤੇ ਕਿੱਕਰ ਦੇ ਬਿਰਛਾਂ ਵਿਚ ਹੁੰਦਾ ਹੈ। ਅੰਬ ਦੀਆਂ ਟਹਿਣੀਆਂ ਮਿੱਠੇ ਫਲ ਨਾਲ ਲੱਦੀਆਂ ਹੁੰਦੀਆਂ ਹਨ, ਪਰ ਕਿੱਕਰ ਸੂਲਾਂ ਨਾਲ ਭਰੀ ਹੁੰਦੀ ਹੈ :

ਸਾਧ ਸਿੱਧ ਬੜ ਅੰਤਰਾ, ਜੈਸੇ ਆਮ ਬਬੂਲ।
ਵਾ ਕੀ ਡਾਰੀ ਅਮੀ ਫਲ, ਯਾ ਕੀ ਡਾਰੀ ਸੂਲ॥
(ਕਬੀਰ ਸਾਖੀ ਸੰਗ੍ਰਹਿ, ਪੰ. 122)

ਭੇਖੀ ਸਾਧੂਆਂ ਬਾਰੇ ਕਬੀਰ ਸਾਹਿਬ ਕਹਿੰਦੇ ਹਨ ਕਿ ਗਲ ਵਿਚ ਮਾਲਾ ਪਾ

ਕੇ, ਮੱਥੇ ਤੇ ਤਿਲਕ ਲਾ ਕੇ ਜਾਂ ਸਿਰ ਮੁਨਾ ਕੇ ਕੋਈ ਭਗਤ ਨਹੀਂ ਬਣ ਜਾਂਦਾ। ਅਜਿਹੇ ਲੋਕਾਂ ਦੀ ਅੰਦਰਲੀ ਬਿਰਤੀ ਦੁਨੀਆਦਾਰਾਂ ਵਾਲੀ ਹੁੰਦੀ ਹੈ, ਇਸ ਲਈ ਸਿਰਫ਼ ਸਾਧੂ ਦਾ ਭੇਖ ਧਾਰਨ ਨਾਲ ਕੀ ਹੁੰਦਾ ਹੈ :

ਮਾਲਾ ਤਿਲਕ ਲਗਾਇ ਕੇ, ਭਗਤਿ ਨ ਆਈ ਹਾਥ।
ਦਾੜੀ ਮੂੰਛ ਮੁੰਡਾਇ ਕੇ, ਚਲੈ ਦੁਨੀ ਕੇ ਸਾਥ॥

(ਕਬੀਰ ਸਾਖੀ ਸੰਗ੍ਰਹਿ, ਪੰ. 127)

ਜੇ ਸਿਰ ਮਨਾਉਣ ਨਾਲ ਪਰਮਾਤਮਾ ਮਿਲਦਾ ਹੋਵੇ ਤਾਂ ਸਾਰਾ ਸੰਸਾਰ ਸਿਰ ਮੁਨਾ ਸਕਦਾ ਹੈ: ਭੇਡ ਬਾਰ-ਬਾਰ ਮੁੰਨੀ ਜਾਂਦੀ ਹੈ, ਪਰ ਉਹਨੂੰ ਪਰਮ-ਪਦ ਦੀ ਪ੍ਰਾਪਤੀ ਤਾਂ ਨਹੀਂ ਹੋ ਜਾਂਦੀ:

ਮੂੰਡ ਮੁੰਡਾਏ ਹਰਿ ਮਿਲੈਂ, ਸਭ ਕੋਇ ਲੇਹਿ ਮੁੰਡਾਏ।
ਬਾਰ ਬਾਰ ਕੇ ਮੂੰਡਤੇ, ਭੇਡ਼ ਬੈਕੁੰਠ ਨਾ ਜਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 127)

ਧਰਮਾਤਮਾ ਵਾਲਾ ਬਾਣਾ ਪਾ ਕੇ ਕੋਈ ਵਿਅਕਤੀ ਧਰਮਾਤਮਾ ਨਹੀਂ ਬਣ ਜਾਂਦਾ। ਭੇਡ ਸ਼ੇਰ ਦੀ ਖੱਲ ਪਾ ਕੇ ਵੀ ਆਪਣੀ ਚਾਲ ਹੀ ਚੱਲਦੀ ਹੈ। ਨਾ ਉਹਦੀ ਆਵਾਜ਼ ਬਦਲਦੀ ਹੈ ਨਾ ਬਿਰਤੀ, ਜਿਸ ਕਾਰਨ ਉਹ ਅੰਤ ਨੂੰ ਜੰਗਲੀ ਕੁੱਤਿਆਂ ਦਾ ਸ਼ਿਕਾਰ ਹੋ ਜਾਂਦੀ ਹੈ:

ਬਾਨਾ ਪਹਿਰੈ ਸਿੰਹ ਕਾ, ਚਲੈ ਭੇਡ਼ ਕੀ ਚਾਲ।
ਬੋਲੀ ਬੋਲੈ ਸਯਾਰ ਕੀ, ਕੁੱਤਾ ਖਾਇਆ ਫਾਲ॥

(ਕਬੀਰ ਸਾਖੀ, ਸੰਗ੍ਰਹਿ, ਪੰ. 128)

ਕਬੀਰ ਸਾਹਿਬ ਕਹਿੰਦੇ ਹਨ ਕਿ ਕੋਈ ਅੰਨ੍ਹਾਂ ਕਿਸੇ ਰਾਹੀ ਨੂੰ ਸੁੰਨਸਾਨ ਜੰਗਲ ਅਤੇ ਕੰਡਿਆਲੀਆਂ ਝਾੜੀਆਂ ਵਿਚ ਰਾਹ ਨਹੀਂ ਦਿਖਾ ਸਕਦਾ; ਗੰਦ ਨਾਲ ਲਿਬੜੇ ਹੋਏ ਇਨਸਾਨ ਤੋਂ ਸੁਗੰਧੀ ਨਹੀਂ ਮਿਲ ਸਕਦੀ; ਖੋਟੇ ਸਿੱਕੇ ਨਾਲ ਹੀਰਾ ਨਹੀਂ ਖ਼ਰੀਦਿਆ ਜਾ ਸਕਦਾ; ਜਿਹੜਾ ਆਪ ਪੂਰੀ ਤਰ੍ਹਾਂ ਤਰਨਾ ਨਹੀਂ ਜਾਣਦਾ, ਦੂਸਰਿਆਂ ਨੂੰ ਡੁੱਬਣ ਤੋਂ ਨਹੀਂ ਬਚਾ ਸਕਦਾ ਅਤੇ ਭੇਡੀਆ ਭੇਡਾਂ ਦੇ ਵਾੜੇ ਦੀ ਰਖਿਆ ਨਹੀਂ ਕਰ ਸਕਦਾ। ਇਸੇ ਤਰ੍ਹਾਂ ਦੰਭੀ ਗੁਰੂ ਜਾਂ ਝੂਠਾ ਮਹਾਤਮਾ ਜਿਸਦੀ ਬਿਰਤੀ ਦੁਨੀਆ ਦੇ ਭੋਗਾਂ, ਪਦਾਰਥਾਂ ਅਤੇ ਸੰਸਾਰ ਦੀ ਮਾਨ-ਵਡਿਆਈ ਵਿਚ ਫਸੀ ਹੋਈ ਹੈ, ਜਗਿਆਸੂ ਨੂੰ ਅੰਦਰ ਮੁਕਤੀ ਦੀ ਰਾਹ ਉੱਤੇ ਨਹੀਂ ਲਿਜਾ ਸਕਦਾ। ਅਜਿਹੇ ਗੁਰੂ ਦਾ ਸ਼ਿਸ਼ ਵੀ ਉਹਦੇ ਵਾਂਗ ਹੀ ਸੰਸਾਰੀ ਅਤੇ ਭੋਗੀ ਹੋਵੇਗਾ :

ਜਾ ਕਾ ਗੁਰੂ ਗ੍ਰੇਹੀ ਅਹੈ, ਚੇਲਾ ਗ੍ਰੇਹੀ ਕੋਇ।
ਕੀਚ ਕੀਚ ਤੇ ਧੋਵਤੈ, ਦਾਗ ਨਾ ਛੂਟੇ ਕੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 13)

ਇਸ ਤੋਂ ਉਲਟ ਸੱਚਾ ਜਾਂ ਪੂਰਾ ਗੁਰੂ ਉਸ ਸੁਜਾਖੇ ਸਮਾਨ ਹੈ, ਜਿਸਦੀ ਆਪਣੀ ਅੰਦਰਲੀ ਅੱਖ ਖੁਲ੍ਹੀ ਹੋਈ ਹੈ ਅਤੇ ਉਹ ਆਪਣੇ ਸ਼ਿਸ਼ ਦੀ ਵੀ ਅੰਦਰਲੀ ਅੱਖ ਖੋਲ੍ਹ ਕੇ ਉਸਨੂੰ ਪਰਮਾਤਮਾ ਦੇ ਦਰਸ਼ਨ ਕਰਨ ਦੇ ਕਾਬਲ ਬਣਾ ਦਿੰਦਾ ਹੈ। ਸੱਚਾ ਗੁਰੂ ਅਜਿਹਾ ਸਾਬਣ ਹੈ ਜਿਹੜਾ ਸ਼ਿਸ਼ ਦੇ ਮਨ ਉੱਤੇ ਜਮ੍ਹਾ ਹੋਈ ਜਨਮਾਂ-ਜਨਮਾਂ ਦੀ ਮੈਲ ਨੂੰ ਧੋ ਦਿੰਦਾ ਹੈ; ਉਹ ਨਾਮ ਦਾ ਉਹ ਖ਼ਰਾ ਸਿੱਕਾ ਦਿੰਦਾ ਹੈ, ਜਿਸ ਨਾਲ ਪ੍ਰਭੂ ਭਗਤੀ ਦਾ ਉੱਚਾ-ਸੁੱਚਾ ਹੀਰਾ ਵਣਜਿਆ ਜਾ ਸਕਦਾ ਹੈ। ਪੂਰਾ ਗੁਰੂ ਆਪ ਵਿਕਰਾਲ ਸੰਸਾਰ ਸਮੁੰਦਰ ਨੂੰ ਤਰ ਚੁੱਕਾ ਹੈ ਅਤੇ ਉਹ ਅਜਿਹਾ ਪੂਰਾ ਤਾਰੂ ਹੈ, ਜਿਹੜਾ ਭਵ-ਸਾਗਰ ਵਿਚ ਗੋਤੇ ਖਾ ਰਹੇ ਅਸੰਖ ਪਾਪੀਆਂ ਨੂੰ ਪਾਰ ਲਿਜਾਣ ਦੇ ਸਮਰੱਥ ਹੁੰਦਾ ਹੈ। ਪੂਰਾ ਗੁਰੂ ਉਹ ਚੰਦਨ ਦਾ ਬਿਰਛ ਹੁੰਦਾ ਹੈ, ਜਿਸਦੀ ਸੰਗਤ ਵਿਚ ਰਹਿਣ ਵਾਲਾ ਸ਼ਿਸ਼ ਰੂਪੀ ਸਾਧਾਰਨ ਬਿਰਛ ਵੀ ਚੰਦਨ ਵਾਲੀ ਸੁਗੰਧੀ ਨਾਲ ਭਰ ਜਾਂਦਾ ਹੈ। ਐਸਾ ਪੂਰਾ ਸਤਿਗੁਰੂ ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰ ਤੋਂ ਨਿਰਲੇਪ ਰਹਿੰਦਾ ਹੈ; ਸੰਸਾਰ ਦੀ ਧਨ-ਦੌਲਤ ਅਤੇ ਮਾਣ-ਵਡਿਆਈ ਉਹਦੇ ਪੈਰਾਂ ਵਿਚ ਹੁੰਦੀ ਹੈ, ਪਰ ਉਹ ਦੁਨੀਆ ਦਾ ਨਹੀਂ ਪਰਮਾਤਮਾ ਦਾ ਆਸ਼ਕ ਹੁੰਦਾ ਹੈ। ਉਹ ਪਰਮਾਤਮਾ ਨੂੰ ਅਤੇ ਸਿਰਫ਼ ਪਰਮਾਤਮਾ ਨੂੰ ਪਿਆਰ ਕਰਦਾ ਹੈ। ਉਹ ਆਪਣੇ ਸਿੱਖਾਂ-ਸੇਵਕਾਂ ਨੂੰ ਸੱਚੇ ਰੂਹਾਨੀ ਅਨੰਦ ਦਾ ਉਹ ਅੰਮ੍ਰਿਤ ਦਿੰਦਾ ਹੈ, ਜਿਸਨੂੰ ਪੀ ਕੇ ਉਨ੍ਹਾਂ ਨੂੰ ਦੁਨੀਆ ਦੇ ਭੋਗ, ਪਦਾਰਥ ਅਤੇ ਪ੍ਰਾਪਤੀਆਂ ਤੁੱਛ ਲੱਗਣ ਲਗ ਪੈਂਦੀਆਂ ਹਨ।

ਕਬੀਰ ਸਾਹਿਬ ਕਹਿੰਦੇ ਹਨ ਕਿ ਸੰਤ ਕਹਾਉਣਾ ਸਹਿਲ ਹੈ ਪਰ ਸੰਤ ਬਣਨਾ ਤਲਵਾਰ ਦੀ ਧਾਰ ਉੱਤੇ ਚੱਲਣਾ ਹੈ। ਸੱਚਾ ਸੰਤ ਹਮੇਸ਼ਾ ਸ਼ਾਂਤ ਅਤੇ ਅਡੋਲ ਰਹਿੰਦਾ ਹੈ ਅਤੇ ਰੂਹਾਨੀਅਤ ਦੇ ਔਖੇ ਰਾਹ ਉੱਤੇ ਚੱਲ ਕੇ ਧੁਰ-ਧਾਮ ਪਹੁੰਚ ਚੁੱਕਾ ਹੈ। ਆਪ ਸਮਝਾਉਂਦੇ ਹਨ ਕਿ ਸੱਚੇ ਸੰਤਾਂ ਅਤੇ ਦੁਨੀਆਦਾਰਾਂ ਦੀ ਚਾਲ ਵਿਚ ਬਹੁਤ ਫ਼ਰਕ ਹੁੰਦਾ ਹੈ। ਦੰਭੀ ਜਾਂ ਭੇਖੀ ਮਹਾਤਮਾ ਦਾ ਭੇਖ ਅਤੇ ਦਿਖਾਵੇ ਦੀ ਰਹਿਣੀ ਅਸਲ ਵਿਚ ਉਸ ਦੀ ਦੁਨੀਆਦਾਰੀ ਦੀ ਬਿਰਤੀ ਉੱਤੇ ਪਰਦਾ ਪਾ ਕੇ ਰੱਖਣ ਦਾ ਵਸੀਲਾ ਹੁੰਦੀ ਹੈ। ਪੂਰਾ ਸੰਤ-ਸਤਿਗੁਰੂ ਪੰਡਤ ਜਾਂ ਵਿਦਵਾਨ ਨਹੀਂ ਹੁੰਦਾ। ਉਹ ਕਿਤਾਬੀ ਗਿਆਨ ਦਾ ਨਹੀਂ ਰੂਹਾਨੀ ਅਨੁਭਵ 'ਚੋਂ ਪ੍ਰਾਪਤ ਕੀਤੇ ਸੱਚੇ ਅਤੇ ਸਹਿਜ-ਗਿਆਨ ਦਾ ਸੁਆਮੀ ਹੁੰਦਾ ਹੈ। ਉਹ ਪਰਮਾਤਮਾ ਨਾਲ ਮਿਲ ਕੇ ਪਰਮਾਤਮਾ ਵਾਲੀਆਂ ਸਭ ਸ਼ਕਤੀਆਂ ਦਾ ਮਾਲਕ ਹੋ ਚੁੱਕਾ ਹੁੰਦਾ ਹੈ ਪਰ ਉਹਨੂੰ ਆਪਣੀ ਉੱਚੀ ਰੂਹਾਨੀ ਅਵਸਥਾ ਅਤੇ ਅਪਾਰ ਸ਼ਕਤੀ ਦਾ ਮਾਣ ਨਹੀਂ ਹੁੰਦਾ। ਉਹ ਲਾਲਚ ਕਾਰਨ ਨਹੀਂ, ਸੁਆਰਥ ਰਹਿਤ ਪਰਉਪਕਾਰ ਦੀ ਭਾਵਨਾ ਨਾਲ ਲੋਕਾਂ ਦੀ ਸਹਾਇਤਾ ਕਰਦਾ ਹੈ। ਉਹਦਾ ਮਨ ਉਲਝਿਆ ਨਹੀਂ ਹੁੰਦਾ, ਉਹ ਬਿਲਕੁਲ ਸਰਲ ਅਤੇ ਬਾਲ-ਸੁਭਾਅ ਵਾਲਾ ਹੁੰਦਾ ਹੈ। ਉਹ ਹਰ ਇਕ ਦੇ ਅੰਦਰ ਪਰਮਾਤਮਾ ਦਾ ਨੂਰ ਦੇਖਦਾ ਹੈ ਇਸ

ਲਈ ਸਭ ਨੂੰ ਉੱਚਾ ਅਤੇ ਵੱਡਾ ਸਮਝਦਾ ਹੋਇਆ ਸਭ ਨਾਲ ਪਿਆਰ ਕਰਦਾ ਹੈ ਅਤੇ ਸਭ ਦਾ ਸਤਿਕਾਰ ਕਰਦਾ ਹੈ।[1] ਆਪ ਇਕ ਦੋਹੇ ਵਿਚ ਬਹੁਤ ਸੁੰਦਰ ਢੰਗ ਨਾਲ ਸੱਚੇ ਸੰਤ ਦੇ ਲੱਛਣ ਇਸ ਤਰ੍ਹਾਂ ਸਮਝਾਉਂਦੇ ਹਨ :

ਨਿਰਬੈਰੀ ਨਿਹਕਾਮਤਾ, ਸਾਂਈਂ ਸੇਤੀ ਨੇਹ।
ਵਿਸ਼ਿਅਨ ਸੂੰ ਨਿਆਰਾ ਰਹੈ, ਸੰਤਹਿ ਕਾ ਅੰਗ ਏਹ॥

(ਕਬੀਰ ਗ੍ਰੰਥਾਵਲੀ, ਪੰ. 39)

ਪੂਰਾ ਸੰਤ ਸਤਿਗੁਰੂ ਉਹ ਹਸਤੀ ਹੈ ਜੋ ਧੁਰ-ਧਾਮ ਤੋਂ ਜੀਵਾਂ ਦੇ ਕਲਿਆਣ ਲਈ ਸੰਸਾਰ ਵਿਚ ਆਉਂਦੀ ਹੈ। ਸੱਚਾ ਸੰਤ ਅਜਿਹਾ ਮਹਾਂਪੁਰਖ ਹੈ ਜੋ ਰੂਹਾਨੀ ਅਭਿਆਸ ਦੁਆਰਾ ਧੁਰ-ਧਾਮ ਪਹੁੰਚ ਕੇ ਪ੍ਰਭੂ ਵਿਚ ਸਮਾ ਗਿਆ ਹੈ। ਜਿਹੜਾ ਮਹਾਤਮਾ ਬਿਨਾਂ ਰੋਕ-ਟੋਕ ਦੇ ਪਰਮਾਤਮਾ ਦੇ ਦਰਬਾਰ ਵਿਚ ਆ-ਜਾ ਸਕਦਾ ਹੈ, ਸਿਰਫ਼ ਉਹਦੇ ਵਿਚ ਹੀ ਦੂਸਰੇ ਜੀਵਾਂ ਨੂੰ ਆਪਣੇ ਨਾਲ ਲਿਜਾਣ ਦੀ ਸ਼ਕਤੀ ਹੁੰਦੀ ਹੈ। ਪਰਮਾਤਮਾ ਵੱਲੋਂ ਜੀਵਾਂ ਨੂੰ ਮਾਤਲੋਕ ਤੋਂ ਧੁਰ-ਧਾਮ ਲਿਆਉਣ ਦੀ ਆਗਿਆ ਵੀ ਸਿਰਫ਼ ਅਜਿਹੇ ਪੂਰਨ ਸੰਤ-ਸਤਿਗੁਰੂ ਨੂੰ ਹੁੰਦੀ ਹੈ। ਦੋ ਹਰਫ਼ੀ ਗੱਲ ਇਹ ਹੈ ਕਿ ਪ੍ਰਭੂ ਵਿਚ ਸਮਾ ਕੇ ਪ੍ਰਭੂ ਦਾ ਰੂਪ ਹੋ ਚੁੱਕਾ ਮਹਾਤਮਾ ਹੀ ਪੂਰਾ ਗੁਰੂ ਹੁੰਦਾ ਹੈ ਅਤੇ ਉਹੀ ਦੂਸਰੇ ਜੀਵਾਂ ਨੂੰ ਪਰਮਾਤਮਾ ਨਾਲ ਮਿਲਾ ਸਕਦਾ ਹੈ। ਅਜਿਹੇ ਪੂਰੇ ਗੁਰੂ ਨੂੰ ਸੰਤਾਂ ਨੇ 'ਮੁਕਤੀ ਦਾ ਦੁਆਰ' ਜਾਂ ਪਰਮੇਸ਼ਰ ਪ੍ਰਾਪਤੀ ਦਾ ਸਾਧਨ, ਰਾਹ ਅਤੇ ਦੇਹਧਾਰੀ ਪਰਮਾਤਮਾ ਵੀ ਕਿਹਾ ਹੈ।

ਕਬੀਰ ਸਾਹਿਬ ਕਹਿੰਦੇ ਹਨ ਕਿ ਆਪਣੇ ਸਿੱਖਾਂ, ਸੇਵਕਾਂ ਨੂੰ ਉਸ ਅਗੰਮ-ਅਗੋਚਰ ਪਰਮਾਤਮਾ ਦੇ ਪ੍ਰਤੱਖ ਦਰਸ਼ਨ ਕਰਵਾਉਣ ਵਾਲਾ ਮਹਾਤਮਾ ਹੀ ਸੱਚਾ ਗੁਰੂ ਹੁੰਦਾ ਹੈ : ਭਾਈ ਸੋਈ ਸਤਿਗੁਰ ਸੰਤ ਕਹਾਵੈ, ਨੈਨਨ ਅਲਖ ਲਖਾਵੈ।[2] ਆਪ ਇਕ ਹੋਰ ਸ਼ਬਦ ਵਿਚ ਕਹਿੰਦੇ ਹਨ ਕਿ ਮੈਨੂੰ ਉਹੀ ਸਤਿਗੁਰੂ ਪਿਆਰਾ ਲੱਗਦਾ ਹੈ, ਜਿਹੜਾ ਆਪ ਸੱਚੇ ਨਾਮ ਦਾ ਅੰਮ੍ਰਿਤ ਪੀਂਦਾ ਹੋਵੇ ਅਤੇ ਮੈਨੂੰ ਵੀ ਪਿਲਾਵੇ, ਜਿਹੜਾ ਮੇਰੀਆਂ ਅੱਖਾਂ ਅੱਗੋਂ ਵੀ ਭਰਮ ਦਾ ਪਰਦਾ ਦੂਰ ਕਰਕੇ ਮੈਨੂੰ ਆਪਣਾ ਅਸਲ ਆਪਾ ਦਿਖਾ ਸਕੇ ਅਤੇ ਜਿਸਦਾ ਦਰਸ਼ਨ ਖ਼ੁਦ ਪਰਮਾਤਮਾ ਦਾ ਦਰਸ਼ਨ ਹੋਵੇ :

ਸਾਧੋ ਸੋ ਸਤਿਗੁਰੁ ਮੋਹਿ ਭਾਵੈ।
ਸੱਤਨਾਮ ਕਾ ਭਰ ਭਰ ਪਿਆਲਾ, ਆਪ ਪੀਵੈ ਮੋਹਿ ਪਿਆਵੈ॥
ਪਰਦਾ ਦੂਰਿ ਕਰੈ ਆਂਖਿਨ ਕੋ, ਨਿਜ ਦਰਸਨ ਦਿਖਲਾਵੈ॥
ਜਾ ਕੇ ਦਰਸਨ ਸਾਹਿਬ ਦਰਸੈ, ਅਨਹਦ ਸਬਦ ਸੁਨਾਵੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 18)

---

1. ਕਬੀਰ ਸਾਖੀ ਸੰਗ੍ਰਹਿ, ਪੰ. 117—124, ਸਾਧ ਕਾ ਅੰਗ।
2. ਸੰਤ ਕਬੀਰ ਕੀ ਸ਼ਬਦਾਵਲੀ, ਪੰ. 11

ਮੌਲਾਨਾ ਰੂਮ ਨੇ ਮੁਰਸ਼ਦ ਦੇ ਹੱਥ ਨੂੰ ਖ਼ੁਦਾ ਦਾ ਹੱਥ ਅਤੇ ਉਹਦੀ ਅੱਖ ਨੂੰ ਖ਼ੁਦਾ ਦੇ ਨੂਰ ਨਾਲ ਰੋਸ਼ਨ ਅੱਖ ਕਿਹਾ ਹੈ।[1] ਇਸੇ ਭਾਵ ਨੂੰ ਪ੍ਰਗਟ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਪੂਰਨ ਸਾਧੂ (ਗੁਰੂ) ਨਾਲ ਮਿਲਦੇ ਹੀ ਮੇਰਾ ਪਰਮਾਤਮਾ ਨਾਲ ਮਿਲਾਪ ਹੋ ਗਿਆ ਕਿਉਂਕਿ ਦੋਹਾਂ ਵਿਚ ਰੱਤੀ ਭਰ ਫ਼ਰਕ ਨਹੀਂ ਹੈ; ਮਨ, ਬਚਨ ਅਤੇ ਕਰਮ ਤਿੰਨਾਂ ਦੁਆਰਾ ਪੂਰਨ ਸਾਧੂ ਅਤੇ ਪਰਮਾਤਮਾ ਇਕ ਹੁੰਦੇ ਹਨ :

ਸਾਧ ਮਿਲੇ ਸਾਹਿਬ ਮਿਲੇ, ਅੰਤਰ ਰਹੀ ਨ ਰੇਖ।
ਮਨਸਾ ਬਾਚਾ ਕਰਮਨਾ, ਸਾਧੂ ਸਾਹਿਬ ਏਕ॥

(ਕਬੀਰ ਸਾਖੀ ਸੰਗ੍ਰਹਿ, ਪੰ. 120)

ਪੂਰਨ ਸੰਤਾਂ ਨੇ ਕਿਹਾ ਹੈ ਕਿ ਸਤਿਗੁਰੂ ਦੀ ਪੂਜਾ ਹੀ ਪਰਮਾਤਮਾ ਦੀ ਪੂਜਾ ਹੈ ਅਤੇ ਸਤਿਗੁਰੂ ਨਾਲ ਪ੍ਰੇਮ ਕਰਨਾ ਪਰਮਾਤਮਾ ਨਾਲ ਪ੍ਰੇਮ ਕਰਨਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸੰਤਾਂ ਦੀ ਦੇਹ ਨਿਰਾਕਾਰ ਪਰਮਾਤਮਾ ਨੂੰ ਦੇਖਣ ਵਾਲਾ ਸ਼ੀਸ਼ਾ ਹੈ, ਜੋ ਕੋਈ ਵੀ ਉਸ ਨਿਰਾਕਾਰ ਨੂੰ ਦੇਖਣਾ ਚਾਹੁੰਦਾ ਹੈ, ਉਹਨੂੰ ਚਾਹੀਦਾ ਹੈ ਕਿ ਉਹ ਸੰਤ ਦੇ ਦਰਸ਼ਨ ਕਰ ਲਵੇ :

ਨਿਰਾਕਾਰ ਕੀ ਆਰਸੀ, ਸਾਧੋਂ ਹੀ ਕੀ ਦੇਹਿ।
ਲਖਾ ਜੋ ਚਾਹੈ ਅਲਖ ਕੋ, ਇਨਹੀ ਮੇਂ ਲਖਿ ਲੇਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 119)

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਰੀਰ ਰੂਪੀ ਸਮੁੰਦਰ ਨੂੰ ਰਿੜਕਿਆਂ ਇਹ ਅਨੂਪਮ ਭੇਦ ਪ੍ਰਾਪਤ ਹੋਇਆ ਹੈ ਕਿ ਗੁਰੂ ਪਰਮਾਤਮਾ ਹੈ ਅਤੇ ਪਰਮਾਤਮਾ ਹੀ ਗੁਰੂ ਹੈ। ਦੋਹਾਂ ਵਿਚ ਕੋਈ ਭੇਦ ਨਹੀਂ ਹੈ :

ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।

(ਆਦਿ ਗ੍ਰੰਥ, ਪੰ. 442)

ਕਬੀਰ ਸਾਹਿਬ ਬਾਰ-ਬਾਰ ਇਹ ਗੱਲ ਦੁਹਰਾਉਂਦੇ ਹਨ ਕਿ ਗੁਰੂ ਅਤੇ ਸਾਹਿਬ ਇਕ ਹਨ, ਬਾਕੀ ਸਭ ਭਰਮ ਹੈ : ਗੁਰ ਸਾਹਿਬ ਤੌਂ ਏਕ ਹੈ ਬਾਕੀ ਸਬ ਆਕਾਰ।[2] ਜੋ ਲੋਕ ਪੂਰੇ ਸੰਤ-ਸਤਿਗੁਰੂ ਨੂੰ ਮਨੁੱਖ-ਭਾਵ ਨਾਲ ਦੇਖਦੇ ਹਨ, ਉਹ ਰੂਹਾਨੀ ਤੌਰ ਤੇ ਅੰਨ੍ਹੇ ਹਨ। ਉਹ ਆਪਣੇ ਲੋਕ ਅਤੇ ਪਰਲੋਕ ਦੋਵੇਂ ਬਰਬਾਦ ਕਰ ਲੈਂਦੇ ਹਨ ਅਤੇ ਏਥੇ ਅਤੇ ਅੱਗੇ ਦੋਹਾਂ ਜਹਾਨਾਂ ਵਿਚ ਦੁੱਖ ਭੋਗਦੇ ਹਨ :

ਗੁਰੁ ਮਾਨੁਸ ਕਰਿ ਜਾਨਤੇ, ਤੇ ਨਰ ਕਹੀਏ ਅੰਧ।
ਮਹਾ ਦੁਖੀ ਸੰਸਾਰ ਮੇਂ, ਆਗੇ ਜਮ ਕੇ ਬੰਧ॥

(ਕਬੀਰ ਸਾਖੀ ਸੰਗ੍ਰਹਿ, ਪੰ. 3)

---

1. ਚਸਮੇਂ ਊ ਚਸ਼ਮੇ ਖ਼ੁਦਾ, ਦਸਤੇ ਊ ਦਸਤੇ ਖ਼ੁਦਾ 2. ਕਬੀਰ ਸਾਖੀ ਸੰਗ੍ਰਹਿ, ਪੰ. 3

## ਗੁਰੂ ਦਾ ਸ਼ਬਦ ਸਰੂਪ

ਬਾਹਰਲੇ ਸਥੂਲ ਜਗਤ ਅਤੇ ਅੰਦਰਲੇ ਸੂਖਮ ਜਗਤ ਵਿਚ ਵੀ ਗੁਰੂ ਦੀ ਭਾਰੀ ਲੋੜ ਹੈ। ਬਾਹਰੋਂ ਗੁਰੂ ਜਗਿਆਸੂ ਨੂੰ ਨਾਮ-ਦਾਨ ਬਖ਼ਸ਼ ਕੇ ਅੰਦਰਲੇ ਰੂਹਾਨੀ ਮਾਰਗ ਦਾ ਭੇਦ ਦਿੰਦਾ ਹੈ, ਉਹਦੀ ਆਤਮਾ ਨੂੰ ਸ਼ਬਦ ਨਾਲ ਜੋੜਦਾ ਹੈ ਅਤੇ ਉਹਦੇ ਹਿਰਦੇ ਵਿਚ ਪ੍ਰੇਮ ਅਤੇ ਭਗਤੀ-ਭਾਵ ਜਗਾਉਂਦਾ ਹੈ। ਉਹ ਆਪਣੀ ਜ਼ਿੰਦਾ ਮਿਸਾਲ, ਆਪਣੀ ਰਾਹ-ਵਖਾਲੀ ਤੇ ਆਪਣੀ ਅਥਾਹ ਰੂਹਾਨੀ ਸ਼ਕਤੀ ਦੁਆਰਾ ਸ਼ਿਸ਼ ਨੂੰ ਇਸ ਮਾਰਗ ਉੱਤੇ ਚੱਲਣ, ਅਭਿਆਸ ਕਰਨ ਅਤੇ ਸੰਸਾਰਕ ਲੋਭਾਂ-ਲਾਲਚਾਂ ਦਾ ਦ੍ਰਿੜ੍ਹਤਾ ਨਾਲ ਮੁਕਾਬਲਾ ਕਰਨ ਦੀ ਸਮਰੱਥਾ ਬਖ਼ਸ਼ਦਾ ਹੈ। ਅੰਦਰਲੇ ਮੰਡਲਾਂ ਵਿਚ ਸਤਿਗੁਰੂ ਦਾ ਕਾਰਜ ਹੋਰ ਵੀ ਵੱਧ ਮਹੱਤਵਪੂਰਨ ਹੈ। ਉਹ, ਸ਼ਬਦ-ਰੂਪ ਵਿਚ, ਸਦਾ ਸਿੱਖ ਦੇ ਨਾਲ ਰਹਿੰਦਾ ਹੈ ਅਤੇ ਅੰਦਰਲੇ ਖ਼ਤਰਿਆਂ ਅਤੇ ਔਕੜਾਂ ਵਿਚ ਉਹਦੀ ਰੱਖਿਆ ਕਰਦਾ ਹੈ।

ਦੇਹਧਾਰੀ ਰੂਪ ਵਿਚ ਸਤਿਗੁਰੂ ਸ਼ਬਦ ਦਾ ਪ੍ਰਗਟ ਰੂਪ ਹੁੰਦਾ ਹੈ, ਜਿਸ ਨੂੰ ਹਜ਼ਰਤ ਈਸਾ ਨੇ ਦੇਹਧਾਰੀ ਸ਼ਬਦ ਕਿਹਾ ਹੈ।[1] ਰੂਹਾਨੀ ਮੰਡਲਾਂ ਵਿਚ ਸਤਿਗੁਰੂ ਦਾ ਰੂਪ ਸ਼ਬਦ ਹੈ। ਜਦ ਸਿੱਖ ਦੀ ਆਤਮਾ ਅੰਦਰਲੇ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੁੰਦੀ ਹੈ ਤਾਂ ਸਤਿਗੁਰੂ ਆਪਣੇ ਨਿਰਮਲ ਅਤੇ ਚੇਤਨ ਸ਼ਬਦ ਰੂਪ ਵਿਚ ਅੰਦਰ ਪ੍ਰਗਟ ਹੋ ਜਾਂਦਾ ਹੈ। ਗੁਰੂ ਦੇ ਇਸ ਸਰੂਪ ਨੂੰ 'ਨੂਰੀ ਸਰੂਪ' ਜਾਂ 'ਸ਼ਬਦ ਰੂਪ' ਕਿਹਾ ਜਾਂਦਾ ਹੈ। ਕਬੀਰ ਸਾਹਿਬ ਸਤਿਗੁਰੂ ਦੇ ਸ਼ਬਦ ਰੂਪ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਸ਼ਬਦ ਹੈ ਅਤੇ ਸ਼ਬਦ ਗੁਰੂ ਹੈ। ਸਤਿਗੁਰੂ ਸ਼ਬਦ ਰੂਪੀ ਜਹਾਜ਼ ਹੈ ਜਿਸਦਾ ਭੇਦ ਕਿਸੇ ਵਿਰਲੇ ਅਭਿਆਸੀ ਨੂੰ ਮਿਲਦਾ ਹੈ: ਸਤਿਗੁਰੁ ਸ਼ਬਦ ਜਹਾਜ ਹੈ, ਕੋਇ ਕੋਇ ਪਾਵੈ ਭੇਦ।[2] ਗੁਰੂ ਨਾਨਕ ਸਾਹਿਬ ਵੀ ਕਹਿੰਦੇ ਹਨ ਕਿ ਸਤਿਗੁਰੂ ਜਹਾਜ਼ ਹੈ ਅਤੇ ਸ਼ਬਦ ਭਵਸਾਗਰ ਤੋਂ ਪਾਰ ਲਿਜਾਣ ਵਾਲੀ ਸ਼ਕਤੀ ਹੈ: ਸਤਿਗੁਰੁ ਹੈ ਬੋਹਿਥਾ ਸਬਦਿ ਲੰਘਾਵਣਹਾਰੁ।[3]

ਕਬੀਰ ਸਾਹਿਬ ਸ਼ਬਦ ਸਰੂਪੀ ਸਤਿਗੁਰੂ ਦੀ ਸ਼ਰਨ ਲੈਣ ਦਾ ਉਪਦੇਸ਼ ਦਿੰਦੇ ਹਨ ਕਿਉਂਕਿ ਬਾਕੀ ਸਭ ਗੁਰੂ ਝੂਠੇ ਹਨ: ਸਬਦ ਗੁਰੂ ਕੋ ਕੀਜੀਏ, ਬਹੁਤਕ ਗੁਰੂ ਲਬਾਰ।[4] ਸ਼ਬਦ ਰੂਪ ਸਤਿਗੁਰੂ ਦਾ ਨਾ ਕੋਈ ਆਦਿ ਹੈ ਨਾ ਅੰਤ। ਉਹ ਕਾਇਆ ਦੇ ਅੰਦਰ ਅੱਖਾਂ ਪਿੱਛੇ ਸਭ ਤੋਂ ਉੱਚੇ ਸਥਾਨ 'ਤੇ ਬਿਰਾਜਮਾਨ ਹੈ :

ਸ਼ਬਦ ਸਰੂਪ ਸਤਿਗੁਰੂ ਅਹੈਂ, ਜਾਕਾ ਆਦਿ ਨਾ ਅੰਤ।
ਕਾਇਆ ਮਾਹੀਂ ਦਰਸ ਹੈਂ, ਨਿਹਚੇ ਮਾਨੋ ਸੰਤ॥

(ਅਖਰਾਵਤੀ, ਪੰ. 1)

---

1. "ਸ਼ਬਦ ਨੇ ਦੇਹ ਧਾਰਨ ਕੀਤੀ ਅਤੇ ਸਾਡੇ ਵਿਚ ਰਿਹਾ।" (ਜਾਨ 1:14) 2. ਕਬੀਰ ਸਾਖੀ ਸੰਗ੍ਰਹਿ, ਪੰ. 10 3. ਆਦਿ ਗ੍ਰੰਥ, ਪੰ. 1009 4. ਕਬੀਰ ਸਾਖੀ ਸੰਗ੍ਰਹਿ, ਪੰ. 93

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਅਸਲ ਗੁਰੂ ਸ਼ਬਦ ਹੈ ਅਤੇ ਅਸਲ ਸ਼ਿਸ਼ ਸੁਰਤ ਜਾਂ ਆਤਮਾ ਹੈ: ਸਬਦੁ ਗੁਰੂ ਸੁਰਤਿ ਧੁਨਿ ਚੇਲਾ।[1] ਸੁਆਮੀ ਜੀ ਮਹਾਰਾਜ ਵੀ ਕਹਿੰਦੇ ਹਨ ਕਿ ਸਤਿਗੁਰੂ ਦਾ ਅਸਲ ਸਰੂਪ ਸ਼ਬਦ ਹੈ ਅਤੇ ਸ਼ਿਸ਼ ਦਾ ਅਸਲ ਸਰੂਪ ਸੁਰਤ ਹੈ। ਸੁਰਤ ਵੀ ਅੰਦਰ ਹੈ ਅਤੇ ਸ਼ਬਦ ਵੀ ਅੰਦਰ ਹੈ ਇਸ ਲਈ ਸੁਰਤ ਨੂੰ ਅੰਦਰੋਂ ਸ਼ਬਦ ਗੁਰੂ ਨਾਲ ਮਿਲਾਪ ਕਰਕੇ ਉਪਰਲੇ ਰੂਹਾਨੀ ਮੰਡਲਾਂ ਵੱਲ ਉਡਾਰੀ ਮਾਰਨੀ ਚਾਹੀਦੀ ਹੈ:

ਸਤਿਗੁਰੂ ਸ਼ਬਦ ਸਰੂਪ ਹੈਂ। ਰਹੇਂ ਅਰਸ਼ ਮੰਝਾਰ॥
ਤੂ ਭੀ ਸੁਰਤ ਸਰੂਪ ਹੈ। ਰਹੋ ਗੁਰੂ ਕੀ ਲਾਰ॥

(ਸਾਰ ਬਚਨ, 4:8)

ਕਬੀਰ ਸਾਹਿਬ ਦਾ ਕਥਨ ਹੈ ਕਿ ਅੰਦਰਲੇ ਰੂਹਾਨੀ ਮੰਡਲਾਂ ਵਿਚ ਜ਼ਾਤ-ਪਾਤ, ਰੰਗ-ਰੂਪ ਦਾ ਕੋਈ ਸਵਾਲ ਨਹੀਂ। ਜਦੋਂ ਸ਼ਿਸ਼ ਦੀ ਆਤਮਾ ਸਥੂਲ ਸਰੀਰ 'ਚੋਂ ਸਿਮਟ ਕੇ ਅੰਦਰ ਸ਼ਬਦ ਗੁਰੂ ਨਾਲ ਮਿਲਾਪ ਕਰਦੀ ਹੈ ਤਾਂ ਉਹ ਅੰਦਰਲੇ ਰੂਹਾਨੀ ਮੰਡਲਾਂ ਵਿਚ ਜਾ ਕੇ ਆਪਣੀ ਅਤੇ ਗੁਰੂ ਦੀ ਅਸਲੀਅਤ ਨੂੰ ਪਛਾਣ ਲੈਂਦੀ ਹੈ। ਮਿਲਾਪ ਸੁਰਤ ਦਾ ਸ਼ਬਦ ਨਾਲ ਹੁੰਦਾ ਹੈ, ਦੇਹਾਂ ਦਾ ਨਹੀਂ। ਜੀਵ ਸ਼ਬਦ ਰੂਪ ਵਿਚ ਹੀ ਸਤਿਗੁਰੂ ਨਾਲ ਮਿਲਕੇ ਸਤਿਗੁਰੂ ਦਾ ਰੂਪ ਹੋ ਸਕਦਾ ਹੈ, ਦੇਹ ਰੂਪ ਵਿਚ ਨਹੀਂ:

ਹਮ ਬਾਸੀ ਉਸ ਦੇਸ ਕੇ, ਜਹਾਂ ਜਾਤਿ ਬਰਨ ਕੁਲ ਨਾਹਿ।
ਸਬਦ ਮਿਲਾਵਾ ਹੋਤ ਹੈ, ਦੇਹ ਮਿਲਾਵਾ ਨਾਹਿ॥

ਪੂਰਨ ਸੰਤਾਂ ਦਾ ਅਸਲ ਰੂਪ ਸ਼ਬਦ ਜਾਂ ਨਾਮ ਹੈ। ਉਹ ਅੰਦਰ ਸ਼ਬਦ ਦਾ ਰੂਪ ਹੁੰਦੇ ਹਨ ਅਤੇ ਉਨ੍ਹਾਂ ਦੀ ਦੇਹ ਵੀ ਸ਼ਬਦ ਦਾ ਹੀ ਪ੍ਰਗਟ ਰੂਪ ਹੁੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਲੋਕਾਂ ਵਿਚ ਸੰਤ ਵੱਡੇ ਹਨ ਕਿਉਂਕਿ ਉਹ ਸ਼ਬਦ ਦਾ ਪ੍ਰਤੱਖ ਰੂਪ ਹੁੰਦੇ ਹਨ : ਸਭ ਲੋਗਨ ਮੇਂ ਸੰਤ ਬੜੇ ਹੈਂ ਸ਼ਬਦ ਰੂਪ ਜਿਨ ਦੇਹੀਆਂ।[2] ਸੰਤਾਂ ਦੀ ਸ਼ਰਨ ਵਿਚ ਜਾ ਕੇ ਅਤੇ ਉਨ੍ਹਾਂ ਤੋਂ ਸ਼ਬਦ ਦਾ ਭੇਦ ਲੈਕੇ ਅੰਦਰ ਸ਼ਬਦ ਗੁਰੂ ਨੂੰ ਪ੍ਰਗਟ ਕਰ ਲੈਣਾ ਹੀ ਮੁਕਤੀ ਦਾ ਅਸਲ ਸਾਧਨ ਹੈ। ਕਬੀਰ ਸਾਹਿਬ ਦਾ ਕਥਨ ਹੈ :

ਸਬਦ ਹਮਾਰਾ ਹਮ ਸਬਦ ਕੇ, ਸਬਦਹਿਂ ਲੇ ਪਰਖ।
ਜੋ ਤੂੰ ਚਾਹੇ ਮੁਕਤਿ ਕੋ, ਅਬ ਮਤ ਜਾਏ ਸਰਕ॥

(ਕਬੀਰ ਸਾਖੀ ਸੰਗ੍ਰਹਿ, ਪੰ. 93)

ਜਿਸਨੂੰ ਪੂਰਨ ਸਤਿਗੁਰੂ ਨਾਮ-ਦਾਨ ਦਿੰਦੇ ਹਨ, ਉਹਦੇ ਅੰਦਰ ਆਪਣਾ ਸ਼ਬਦ

---

1. ਆਦਿ ਗ੍ਰੰਥ, ਪੰ. 943 2. ਸੰਤ ਕਬੀਰ ਕੀ ਸ਼ਬਦਾਵਲੀ, ਪੰ. 105

ਰੂਪ ਜਾਂ ਨੂਰੀ ਸਰੂਪ ਰੱਖ ਦਿੰਦੇ ਹਨ। ਨਾਮਦਾਨ ਤੋਂ ਬਾਅਦ ਇਹ ਰੂਪ ਕਦੇ ਸਿੱਖ ਦਾ ਸਾਥ ਨਹੀਂ ਛੱਡਦਾ। ਇਹ ਰੂਪ ਬਹੁਤ ਖਿੱਚ ਭਰਿਆ, ਸੁੰਦਰ ਅਤੇ ਪ੍ਰਕਾਸ਼ਵਾਨ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਇਸ ਸਰੂਪ ਦੇ ਦਰਸ਼ਨ ਕੀਤੇ ਹਨ ਪਰ ਇਹਦੇ ਇਕ ਰੋਮ ਦੀ ਵੀ ਮਹਿਮਾ ਨਹੀਂ ਕੀਤੀ ਜਾ ਸਕਦੀ। ਇਹ ਤੇਜ ਦਾ ਪੁੰਜ ਹੈ ਅਤੇ ਪਾਰਸ ਵਾਂਗ ਅਭਿਆਸੀ ਦਾ ਕਾਇਆ-ਕਲਪ ਕਰਨ ਦੇ ਸਮਰੱਥ ਹੈ। ਆਪ ਕਹਿੰਦੇ ਹਨ ਕਿ ਉਹ ਸਰੂਪ ਸਦਾ ਲਈ ਮੇਰੀਆਂ ਅੱਖਾਂ ਵਿਚ ਸਮਾ ਗਿਆ ਹੈ :

ਕਬੀਰ ਦੇਖਿਆ ਇਕ ਅੰਗ, ਮਹਿਮਾ ਕਹੀ ਨਾ ਜਾਇ।
ਤੇਜ ਪੁੰਜ ਪਾਰਸ ਧਣੀ, ਨੈਨੂੰ ਰਹਾ ਸਮਾਇ॥

(ਕਬੀਰ ਗ੍ਰੰਥਾਵਲੀ, ਪੰ. 12)

ਜਦ ਅਭਿਆਸੀ ਦੀ ਆਤਮਾ ਅੱਖਾਂ ਪਿੱਛੇ ਪਹੁੰਚ ਕੇ ਉਪਰਲੇ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੁੰਦੀ ਹੈ ਤਾਂ ਉਹ ਸਤਿਗੁਰੂ ਦੇ ਨੂਰ ਦੇ ਘੇਰੇ ਵਿਚ ਆ ਜਾਂਦੀ ਹੈ। ਜਦ ਇਹ ਗੁਰੂ ਦੇ ਸ਼ਬਦ ਰੂਪ ਵਿਚ ਲੀਨ ਹੋ ਜਾਂਦੀ ਹੈ ਤਾਂ ਇਸਨੂੰ ਪਤਾ ਲੱਗਦਾ ਹੈ ਕਿ ਉਹਦਾ ਸਤਿਗੁਰੂ ਅੰਦਰ ਅਤੇ ਬਾਹਰ ਸਦਾ ਉਹਦੇ ਨਾਲ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ :

ਸਫਲ ਮੂਰਤਿ ਗੁਰੁ ਮੇਰੈ ਮਾਥੈ। ਜਤ ਕਤ ਪੇਖਉ ਤਤ ਤਤ ਸਾਥੈ।

(ਆਦਿ ਗ੍ਰੰਥ, ਪੰ. 535)

ਸਤਿਗੁਰੂ ਦੇ ਨੂਰੀ ਸਰੂਪ ਦਾ ਜ਼ਿਕਰ ਕਰਦੇ ਹੋਏ ਸੰਤ ਦਾਦੂ ਦਿਆਲ ਕਹਿੰਦੇ ਹਨ ਕਿ ਜੇ ਤੂੰ ਆਪਣੇ ਆਪ ਨੂੰ ਉਥੇ ਲੀਨ ਕਰ ਦੇਵੇਂਗਾ, ਜਿੱਥੇ ਗੁਰੂ ਦੇਵ ਰਹਿੰਦੇ ਹਨ ਅਤੇ ਆਪਣੀ ਦ੍ਰਿਸ਼ਟੀ ਨੂੰ ਅੰਦਰ ਪਲਟ ਲਵੇਂਗਾ ਤਾਂ ਤੈਨੂੰ ਹੈਰਾਨੀ ਭਰੇ ਨਜ਼ਾਰੇ ਦਿਖਾਈ ਦੇਣਗੇ। ਜਿਹੜਾ ਸਿੱਖ ਆਪਣੇ ਧਿਆਨ ਨੂੰ ਉਲਟਾ ਕੇ ਤੇ ਆਤਮਾ ਨੂੰ ਅੰਦਰ ਲਿਜਾ ਕੇ ਗੁਰੂ ਦੇ ਸਰੂਪ ਵਿਚ ਸਮੋ ਦਿੰਦਾ ਹੈ, ਅਸਲ ਵਿਚ ਉਹੀ ਸੁੱਘੜ ਸ਼ਿਸ਼ ਹੈ :

ਦਾਦੂ ਜਹਾਂ ਜਗਤ ਗੁਰ ਰਹਿਤ ਹੈ, ਤਹਾਂ ਜੇ ਸੁਰਤ ਸਮਾਇ।
ਤੌ ਇਨਹੀ ਨੈਨੋਂ ਉਲਟਿ ਕਰਿ, ਕੌਤਿਗ ਦੇਖੈ ਆਇ॥
ਸੁਰਤਿ ਅਪੂਠੀ ਫੇਰਿ ਕਰਿ, ਆਤਮ ਮਾਹੈਂ ਆਣ।
ਲਾਗਿ ਰਹੇ ਗੁਰਦੇਵ ਸੌਂ, ਦਾਦੂ ਸੋਈ ਸਿਆਣ॥

(ਦਾਦੂ ਦਿਆਲ, ਪੰ. 93)

ਸਭ ਸੰਤਾਂ ਨੇ ਸਮਝਾਇਆ ਹੈ ਕਿ ਅੰਦਰ ਸਤਿਗੁਰੂ ਦੇ ਨੂਰੀ ਸਰੂਪ ਵਿਚ ਲੀਨ ਹੋਣ ਤੋਂ ਬਾਅਦ ਸ਼ਿਸ਼ ਕਦੇ ਆਪਣੇ ਸਤਿਗੁਰੂ ਤੋਂ ਦੂਰ ਨਹੀਂ ਹੁੰਦਾ। ਪਰ ਗੁਰੂ

ਅਤੇ ਸਿੱਖ ਦਾ ਇਹ ਮਿਲਾਪ ਜਿਸਨੂੰ ਕਬੀਰ ਸਾਹਿਬ ਨੇ 'ਸੁਰਤਿ ਸ਼ਬਦ ਮੇਲਾ' ਕਿਹਾ ਹੈ, ਦੇਹ ਸਰੂਪ ਸਤਿਗੁਰੂ ਦੀ ਸਹਾਇਤਾ, ਅਗਵਾਈ ਅਤੇ ਦਇਆ ਮਿਹਰ ਤੋਂ ਬਿਨਾਂ ਸੰਭਵ ਨਹੀਂ ਹੈ। ਇਹ ਅਨੁਭਵ ਦੇਹ ਸਰੂਪ ਸਤਿਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਗੁਰੂ ਨੇ ਮੈਨੂੰ ਸਾਰੇ ਸੰਸਾਰ ਦਾ ਭੇਦ ਦਿੱਤਾ ਹੈ, ਉਹ ਮੇਰੇ ਅੰਦਰ ਪ੍ਰਗਟ ਹੋ ਗਿਆ ਹੈ। ਜਿਸ ਸ਼ਬਦ ਗੁਰੂ ਨੂੰ ਮੈਂ ਕਦੇ ਨਹੀਂ ਦੇਖਿਆ ਗੁਰੂ ਨੇ ਮੇਰੇ ਅੰਦਰ ਉਹਨੂੰ ਪ੍ਰਤੱਖ ਦਿਖਾ ਦਿੱਤਾ ਹੈ। ਗਿਆਨ, ਪ੍ਰੇਮ, ਸ਼ਾਂਤੀ, ਸੁਹਿਰਦਤਾ, ਭਗਤੀ ਅਤੇ ਇਨ੍ਹਾਂ ਸਭ ਤੋਂ ਵੱਧ ਅੰਦਰੋਂ ਸਤਿਗੁਰੂ ਨਾਲ ਮਿਲਾਪ ਤੇ ਉਹਦੇ ਚਰਨਾਂ ਦੀ ਸ਼ਰਨ ਦਾ ਪ੍ਰਸ਼ਾਦ, ਸਿਰਫ਼ (ਦੇਹਧਾਰੀ) ਸਤਿਗੁਰੂ ਦੀ ਸੇਵਾ ਦਾ ਹੀ ਫਲ ਹੈ।

> ਜਗਤ ਜਨਾਇਓ ਜੇਹਿ ਸਕਲ, ਸੋ ਗੁਰੂ ਪ੍ਰਗਟੇ ਆਇ।
> ਜਿਨ ਗੁਰ ਆਂਖਿ ਨਾ ਦੇਖਿਆ, ਸੋ ਗੁਰੂ ਦੀਆ ਲਖਾਇ॥
> ਗਿਆਨ ਸਮਾਗਮ ਪ੍ਰੇਮ ਸੁਖ, ਦਇਆ ਭਗਤਿ ਬਿਸਵਾਸ।
> ਗੁਰੂ ਸੇਵਾ ਤੇ ਪਾਈਏ, ਸਤਗੁਰੂ ਚਰਨ ਨਿਵਾਸ॥

(ਕਬੀਰ ਸਾਖੀ ਸੰਗ੍ਰਹਿ, ਪੰ. 1)

ਦੇਹ ਸਰੂਪ ਸਤਿਗੁਰੂ ਦੀ ਸ਼ਕਤੀ ਅਤੇ ਮਹਾਨਤਾ ਦੀ ਮਹਿਮਾ ਦਾ ਅੰਦਰ ਉਨ੍ਹਾਂ ਦੇ ਨੂਰੀ ਸਰੂਪ ਦੇ ਦਰਸ਼ਨ ਕਰਨ ਤੇ ਹੀ ਪਤਾ ਲੱਗਦਾ ਹੈ। ਬਾਹਰ ਨਾ ਤਾਂ ਸਿੱਖ ਗੁਰੂ ਦੀ ਸਮਰੱਥਾ ਨੂੰ ਸਮਝ ਸਕਦਾ ਹੈ ਅਤੇ ਨਾ ਹੀ ਉਹਦੀ ਕਲਪਨਾ ਕਰ ਸਕਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਦ ਤਕ ਮੈਂ ਅੰਦਰੋਂ ਗੁਰੂ ਨੂੰ ਨਹੀਂ ਸੀ ਦੇਖਿਆ, ਤਦ ਤਕ ਮੈਂ ਉਸ ਦੇ ਗੁਣ ਗਾਉਂਦਾ ਰਹਿੰਦਾ ਸੀ। ਹੁਣ ਮੈਂ ਅੰਦਰ ਗੁਰੂ ਨੂੰ ਦੇਖ ਲਿਆ ਹੈ ਤਾਂ ਮੈਨੂੰ ਪਤਾ ਲੱਗ ਗਿਆ ਕਿ ਗੁਰੂ ਦੀ ਉਪਮਾ ਕਰ ਸਕਣਾ ਅਸੰਭਵ ਹੈ :

> ਕਬੀਰ ਜਬ ਹਮ ਗਾਵਤੇ, ਤਬ ਜਾਨਾ ਗੁਰੂ ਨਾਂਹਿ।
> ਅਬ ਗੁਰੂ ਦਿਲ ਮਹਿ ਦੇਖਿਆ, ਗਾਵਨ ਕੋ ਕੁਛ ਨਾਂਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 110)

ਅੰਦਰ ਸਤਿਗੁਰੂ ਦੇ ਦਰਸ਼ਨ ਕਰ ਲੈਣ ਤੋਂ ਬਾਅਦ ਮਨ ਥਿਰ ਹੋ ਕੇ ਅੰਤਰਮੁਖ ਹੋ ਜਾਂਦਾ ਹੈ, ਕਾਮ, ਕ੍ਰੋਧ, ਆਸ਼ਾ-ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ ਅਤੇ ਸੱਚੇ ਸੁੱਖ ਦੀ ਪ੍ਰਾਪਤੀ ਹੋ ਜਾਂਦੀ ਹੈ। ਕਬੀਰ ਸਾਹਿਬ ਦੇ ਸ਼ਬਦਾਂ ਵਿਚ ਅੰਦਰ ਸਤਿਗੁਰੂ ਦੇ ਮਿਲਾਪ ਨਾਲ ਮਨ ਨਿਰਮਲ ਹੁੰਦਾ ਹੈ ਅਤੇ ਹਿਰਦੇ ਦਾ ਸਮੁੰਦਰ ਸ਼ਾਂਤੀ ਤੇ ਅਨੰਦ ਨਾਲ ਭਰ ਜਾਂਦਾ ਹੈ। ਜਦ ਅੰਦਰ ਗੁਰੂ ਪ੍ਰਤੱਖ ਹੋ ਜਾਂਦਾ ਹੈ ਤਾਂ ਸਭ ਕਾਲਖਾਂ ਧੁਲ ਜਾਂਦੀਆਂ ਹਨ, ਤਨ ਦੇ ਅੰਦਰ ਮਨ ਮੰਨ ਜਾਂਦਾ ਹੈ, ਅਰਥਾਤ ਨਿਹਚਲ ਹੋ ਜਾਂਦਾ ਹੈ ਫਿਰ ਮਨ ਬਾਹਰ ਸੰਸਾਰ ਵਲ ਨਹੀਂ ਦੌੜਦਾ ਅਤੇ ਵਿਸ਼ਿਆਂ

ਦੀ ਦਗ-ਦਗ ਕਰਦੀ ਅੱਗ ਬੁਝ ਕੇ ਠੰਡੇ ਪਾਣੀ ਵਾਂਗ ਸੀਤਲ ਹੋ ਜਾਂਦੀ ਹੈ :

ਸੁਚਿ ਪਾਇਆ ਸੁਖ ਊਪਜਾ, ਦਿਲ ਦਰਿਆ ਭਰਪੂਰ।
ਸਕਲ ਪਾਪ ਸਹਿਜੇ ਗਇਆ, ਸਾਹਿਬ ਮਿਲਾ ਹਜ਼ੂਰ॥
ਤਨ ਭੀਤਰ ਮਨ ਮਾਨਿਆ, ਬਾਹਰ ਕਤਹੂੰ ਨਾ ਲਾਗ।
ਜਵਾਲਾ ਤੇ ਫਿਰ ਜਲ ਭਇਆ, ਬੁਝੀ ਜਲੰਤੀ ਆਗ॥

(ਕਬੀਰ ਸਾਖੀ ਸੰਗ੍ਰਹਿ, ਪੰ. 111)

ਸਤਿਗੁਰੂ ਦਾ ਸ਼ਬਦ ਸਰੂਪ ਨਿਰੀ ਕਲਪਨਾ ਨਹੀਂ, ਸਗੋਂ ਅਭਿਆਸੀ ਨੂੰ ਅੰਦਰੋਂ ਪ੍ਰਾਪਤ ਹੋਣ ਵਾਲਾ ਪ੍ਰਤੱਖ ਅਨੁਭਵ ਹੈ। ਸਥੂਲ ਸੰਸਾਰ ਵਿਚ ਸ਼ਿਸ਼, ਸਤਿਗੁਰੂ ਦੇ ਦੇਹ ਰੂਪ ਨਾਲ ਮਿਲਦਾ ਹੈ, ਅੰਦਰਲੇ ਰੂਹਾਨੀ ਮੰਡਲਾਂ ਵਿਚ ਉਹਦੇ ਸ਼ਬਦ ਰੂਪ ਨਾਲ ਮਿਲਾਪ ਹੁੰਦਾ ਹੈ ਅਤੇ ਧੁਰ-ਧਾਮ ਪਹੁੰਚ ਕੇ ਉਹਨੂੰ ਪਤਾ ਲੱਗਦਾ ਹੈ ਕਿ ਸਤਿਗੁਰੂ ਅਤੇ ਪਰਮਾਤਮਾ ਇਕ ਹਨ।

## ਜੀਂਦੇ-ਜੀਅ ਮਰਨਾ

ਜਦ ਸਿੱਖ ਅੱਖਾਂ ਦੇ ਕੇਂਦਰ ਵਿਚ ਪਹੁੰਚ ਜਾਂਦਾ ਹੈ ਤਾਂ ਉਹਦੀ ਰੂਹਾਨੀ ਤਰੱਕੀ ਸ਼ੁਰੂ ਹੋ ਜਾਂਦੀ ਹੈ। ਉਹਦੀ ਸਾਰੀ ਚੇਤਨ-ਸੱਤਾ ਸਰੀਰ ਦੇ ਨੌਂ ਦੁਆਰਿਆਂ 'ਚੋਂ ਸਿਮਟ ਕੇ ਅੱਖਾਂ ਪਿੱਛੇ ਆ ਜਾਂਦੀ ਹੈ ਅਤੇ ਸਰੀਰ ਸੁੰਨ ਜਾਂ ਮੁਰਦੇ ਸਮਾਨ ਹੋ ਜਾਂਦਾ ਹੈ। ਜਦ ਸਿੱਖ ਦੀ ਆਤਮਾ ਅੰਦਰਲੇ ਚੇਤਨ ਮੰਡਲਾਂ ਵਿਚ ਦਾਖ਼ਲ ਹੋ ਜਾਂਦੀ ਹੈ, ਤਾਂ ਉਸ ਸਮੇਂ ਉਹਦਾ ਸਰੀਰ ਪਿੱਛੇ ਅਚੇਤ ਪਿਆ ਹੁੰਦਾ ਹੈ, ਪਰ ਉਹ ਅੰਦਰ ਪੂਰੀ ਤਰ੍ਹਾਂ ਜ਼ਿੰਦਾ ਅਤੇ ਸਾਵਧਾਨ ਹੁੰਦਾ ਹੈ।

ਆਤਮਾ ਨੂੰ ਸਥੂਲ ਸਰੀਰ ਤੋਂ ਸਮੇਟ ਕੇ ਅੱਖਾਂ ਪਿੱਛੇ ਇਕਾਗਰ ਕਰਨ ਦੀ ਇਸ ਕਿਰਿਆ ਨੂੰ ਹੀ ਸੰਤਾਂ ਨੇ ਜੀਂਦੇ-ਜੀਅ ਮਰਨਾ ਕਿਹਾ ਹੈ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਕਬੀਰ, ਗੁਰੂ ਨਾਨਕ ਅਤੇ ਦੂਸਰੇ ਸੰਤਾਂ ਦੁਆਰਾ ਵਰਤੇ ਗਏ 'ਜੀਂਦੇ-ਜੀਅ ਮਰਨਾ', 'ਮਰਨ ਤੋਂ ਪਹਿਲੋਂ ਮਰ ਜਾਣਾ' ਅਤੇ 'ਮਰ ਕੇ ਫਿਰ ਜ਼ਿੰਦਾ ਹੋ ਜਾਣਾ' ਆਦਿ ਵਾਕੰਸ਼ ਸਿਰਫ਼ ਕਾਵਿਕ ਜਾਂ ਅਲੰਕਾਰਕ ਕਥਨ ਹਨ। ਉਨ੍ਹਾਂ ਦਾ ਖ਼ਿਆਲ ਹੈ ਕਿ ਜੀਂਦੇ-ਜੀਅ ਮਰਨ ਦਾ ਭਾਵ ਸੰਸਾਰ ਤੋਂ ਉਦਾਸ ਹੋ ਜਾਣਾ ਅਤੇ ਇਸਦੇ ਮੋਹ ਅਤੇ ਖਿੱਚ ਤੋਂ ਨਿਰਲੇਪ ਹੋ ਜਾਣਾ ਹੈ। ਇਸ ਤਰ੍ਹਾਂ ਉਨ੍ਹਾਂ ਨੇ ਸੰਤਾਂ ਦੁਆਰਾ ਪ੍ਰਗਟ ਕੀਤੀ ਗਈ ਇਕ ਨਿਰੋਲ ਰੂਹਾਨੀ ਅਸਲੀਅਤ ਨੂੰ ਨਿਰਾ ਬਾਹਰਮੁਖੀ ਵੈਰਾਗ ਦੀ ਅਵਸਥਾ ਸਮਝ ਲਿਆ ਹੈ। ਮੌਤ ਦੇ ਸਮੇਂ ਆਤਮਾ ਸਰੀਰ ਦੇ ਵਖ-ਵਖ ਅੰਗਾਂ ਹੱਥਾਂ, ਪੈਰਾਂ, ਧੜ ਆਦਿ ਵਿਚੋਂ ਸਿਮਟ ਕੇ ਅੱਖਾਂ ਪਿੱਛੇ ਆ ਜਾਂਦੀ ਹੈ ਅਤੇ ਫਿਰ ਏਥੋਂ ਨਿਕਲ ਕੇ ਸਰੀਰ ਨੂੰ ਸਦਾ ਲਈ ਛੱਡ ਜਾਂਦੀ ਹੈ। ਸੰਤਾਂ ਦੇ

ਸਿਖਾਏ ਰੂਹਾਨੀ ਅਭਿਆਸ ਦੁਆਰਾ ਸਿੱਖ ਇਸੇ ਤਰ੍ਹਾਂ ਸਰੀਰ ਨੂੰ ਛੱਡ ਕੇ ਅੱਖਾਂ ਪਿੱਛੇ ਆ ਜਾਂਦਾ ਹੈ ਅਤੇ ਏਥੋਂ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੋ ਜਾਂਦਾ ਹੈ, ਪਰ ਇਸ ਅਵਸਥਾ ਵਿਚ ਚੇਤਨਾ ਦੀ ਇਕ ਸੂਖਮ ਤਾਰ ਦੁਆਰਾ ਆਤਮਾ ਦਾ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਨਾਲ ਸੰਬੰਧ ਜੁੜਿਆ ਰਹਿੰਦਾ ਹੈ, ਜਿਹੜਾ ਮੌਤ ਸਮੇਂ ਟੁੱਟ ਜਾਂਦਾ ਹੈ। ਅਭਿਆਸ ਤੋਂ ਬਾਅਦ ਸਿੱਖ ਦੁਬਾਰਾ ਸਰੀਰ ਵਿਚ ਵਾਪਸ ਆ ਜਾਂਦਾ ਹੈ।

ਜੀਂਦੇ-ਜੀਅ ਮਰਨ ਦੀ ਅਵਸਥਾ ਪਰਮਾਤਮਾ ਦੀ ਪ੍ਰਾਪਤੀ ਅਤੇ ਜੰਮਣ-ਮਰਨ ਦੇ ਬੰਧਨਾਂ ਤੋਂ ਛੁੱਟਣ ਦਾ ਪਹਿਲਾ ਅਤੇ ਪ੍ਰਮੁੱਖ ਸਾਧਨ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੇ ਤੁਸੀਂ ਜੀਂਦੇ-ਜੀਅ ਮਰ ਜਾਵੋ ਅਤੇ ਇਸ ਤਰ੍ਹਾਂ ਮਰ ਕੇ ਫੇਰ ਜ਼ਿੰਦਾ ਹੋ ਜਾਵੋ ਤਾਂ ਤੁਸੀਂ ਸਦਾ ਲਈ ਜੰਮਣ-ਮਰਨ ਦੇ ਬੰਧਨ ਤੋਂ ਆਜ਼ਾਦ ਹੋ ਜਾਵੋਗੇ। ਜੋ ਲੋਕ ਇਸ ਤਰ੍ਹਾਂ ਜੀਂਦੇ-ਜੀਅ ਮਰ ਕੇ ਨਾਮ ਵਿਚ ਲੀਨ ਹੋ ਜਾਂਦੇ ਹਨ, ਉਨ੍ਹਾਂ ਦੀ ਲਿਵ ਸੁੰਨ ਜਾਂ ਨਿਰੋਲ ਰੂਹਾਨੀ ਮੰਡਲਾਂ ਵਿਚ ਲੱਗ ਜਾਂਦੀ ਹੈ :

ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ।
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ।

(ਆਦਿ ਗ੍ਰੰਥ, ਪੰ. 1104)

ਜੀਂਦੇ-ਜੀਅ ਮਰਨ ਦੀ ਇਹ ਅਵਸਥਾ ਗੁਰੂ ਦੇ ਦਿੱਤੇ ਨਾਮ ਜਾਂ ਸ਼ਬਦ ਦੀ ਕਮਾਈ ਨਾਲ ਪ੍ਰਾਪਤ ਹੁੰਦੀ ਹੈ। ਇਸਦਾ ਜ਼ਿਕਰ ਸਭ ਸੰਤਾਂ ਨੇ ਕੀਤਾ ਹੈ। ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਗੁਰੂ ਦੇ ਦਿੱਤੇ ਸ਼ਬਦ ਦੇ ਅਭਿਆਸ ਦੁਆਰਾ ਮੈਂ ਜੀਂਦੇ-ਜੀਅ ਮਰਨ ਅਤੇ ਆਪਣੇ ਆਪ ਦੀ ਪਛਾਣ ਕਰਨ ਦੀ ਜੁਗਤੀ ਸਿੱਖ ਲਈ ਹੈ। ਮੇਰੇ ਗੁਰੂ ਵਿਸ਼ੋਭਾ ਖੇਚਰ ਨੇ ਮੈਨੂੰ ਸਮਝਾਇਆ ਹੈ ਕਿ ਜੀਂਦੇ-ਜੀਅ ਮਰਨ ਦਾ ਅਭਿਆਸ ਕਰ ਕੇ ਅਸੀਂ ਸਦਾ ਲਈ ਮੌਤ ਤੋਂ ਉੱਪਰ ਉੱਠ ਜਾਂਦੇ ਹਾਂ।[1]

ਗੁਰੂ ਨਾਨਕ ਸਾਹਿਬ ਵੀ ਕਹਿੰਦੇ ਹਨ ਕਿ ਜੋ ਕੋਈ ਗੁਰੂ ਦੇ ਸ਼ਬਦ ਦੁਆਰਾ ਮਰ ਕੇ ਫਿਰ ਜੀਅ ਉੱਠਦਾ ਹੈ, ਉਹ ਮੁਕਤੀ ਦੇ ਬੂਹੇ ਉੱਤੇ ਪਹੁੰਚ ਜਾਂਦਾ ਹੈ :

ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ।[2]

ਐਸੇ ਸਾਧਕ ਨੂੰ ਬਾਰ-ਬਾਰ ਨਹੀਂ ਮਰਨਾ ਪੈਂਦਾ ਕਿਉਂਕਿ ਜਿਹੜਾ ਸ਼ਬਦ ਵਿਚ ਮਰ ਜਾਂਦਾ ਹੈ, ਉਹਨੂੰ ਦੁਬਾਰਾ ਜਨਮ ਹੀ ਨਹੀਂ ਲੈਣਾ ਪੈਂਦਾ : ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ।[3]

ਸੂਫ਼ੀ ਫ਼ਕੀਰਾਂ ਨੇ ਵੀ ਜੀਂਦੇ-ਜੀਅ ਮਰਨ ਨੂੰ, ਜਾਂ ਮਰਨ ਤੋਂ ਪਹਿਲੋਂ ਮਰਨ ਨੂੰ, ਪਰਮਾਤਮਾ ਦੀ ਪ੍ਰਾਪਤੀ ਲਈ ਜ਼ਰੂਰੀ ਮੰਨਿਆ ਹੈ। ਮੌਲਾਨਾ ਰੂਮ ਕਹਿੰਦੇ ਹਨ: ਹੇ ਦੋਸਤ, ਜੇ ਤੂੰ ਸਦਾ ਦੀ ਜ਼ਿੰਦਗੀ ਚਾਹੁੰਦਾ ਹੈਂ ਤਾਂ ਮੌਤ ਤੋਂ ਪਹਿਲੋਂ ਮਰ। ਐ ਨੇਕ

1. ਸ੍ਰੀ ਨਾਮਦੇਵ ਗਾਥਾ, ਪਦ 1365 2. ਆਦਿ ਗ੍ਰੰਥ, ਪੰ. 942 3. ਆਦਿ ਗ੍ਰੰਥ, ਪੰ. 58

ਇਨਸਾਨ, ਤੂੰ ਮੌਤ ਤੋਂ ਪਹਿਲੋਂ ਮਰ। ਤੂੰ ਆਪਣੀ ਜਾਨ ਆਪਣੇ ਪ੍ਰੀਤਮ ਦੇ ਸਪੁਰਦ ਕਰ ਦੇ ਅਤੇ ਜਿਸਮ 'ਚੋਂ ਬਾਹਰ ਨਿਕਲ ਜਾ। ਜੇ ਤੂੰ ਜੀਂਦੇ-ਜੀਅ ਨਹੀਂ ਮਰੇਂਗਾ, ਤੈਨੂੰ ਸਦੀਵੀ ਸੁੱਖ ਨਹੀਂ ਮਿਲੇਗਾ।[1] ਖ਼੍ਵਾਜਾ ਹਾਫ਼ਿਜ਼ ਵੀ ਕਹਿੰਦੇ ਹਨ ਕਿ ਜਦ ਤਕ ਤੂੰ ਸਰੀਰ ਖ਼ਾਲੀ ਨਹੀਂ ਕਰਦਾ, ਤੂੰ ਰੂਹਾਨੀ ਅਨੰਦ ਦੀ ਗਲੀ ਵਿਚ ਪੈਰ ਨਹੀਂ ਰੱਖ ਸਕਦਾ।[2] ਕਬੀਰ ਸਾਹਿਬ ਨੇ ਵੀ ਇਹੋ ਭਾਵ ਪ੍ਰਗਟ ਕੀਤਾ ਹੈ :

ਊਂਚਾ ਤਰਵਰ ਗਗਨ ਫਲ, ਬਿਰਲਾ ਪੰਛੀ ਖਾਇ।
ਇਸ ਫਲ ਕੋ ਤੌ ਸੋ ਚਖੈ, ਜੋ ਜੀਵਤ ਹੀ ਮਰਿ ਜਾਇ॥

(ਕਬੀਰ ਸਾਖੀ ਸੰਗ੍ਰਹਿ, ਪੰ. 115)

ਜੋ ਘੜਿਆ ਹੈ, ਭੱਜਦਾ ਹੈ; ਜੋ ਜੰਮਦਾ ਹੈ, ਮਰਦਾ ਵੀ ਹੈ। ਹਰ ਕਿਸੇ ਨੂੰ ਮੌਤ ਦੇ ਬੂਹੇ ਵਿਚੋਂ ਲੰਘਣਾ ਹੀ ਪੈਂਦਾ ਹੈ। ਮੌਤ ਦਾ ਡਰ ਅਤੇ ਮੌਤ ਤੋਂ ਬਾਅਦ ਕੀ ਹੋਵੇਗਾ, ਇਸ ਦਾ ਡਰ ਹਰ ਮਨੁੱਖ ਦੇ ਮਨ ਉੱਤੇ ਛਾਇਆ ਰਹਿੰਦਾ ਹੈ, ਪਰ ਪੂਰਨ ਸੰਤਾਂ ਦੇ ਸਿੱਖਾਂ ਨੂੰ ਮੌਤ ਦਾ ਕੋਈ ਡਰ ਨਹੀਂ ਹੁੰਦਾ। ਉਹ ਮੌਤ ਨੂੰ ਜਿੱਤ ਲੈਂਦੇ ਹਨ ਕਿਉਂਕਿ ਉਹ ਰੋਜ਼ ਮਰਜ਼ੀ ਨਾਲ ਮੌਤ ਦੇ ਬੂਹੇ ਵਿਚੋਂ ਖ਼ੁਸ਼ੀ-ਖ਼ੁਸ਼ੀ ਆਉਂਦੇ, ਜਾਂਦੇ ਹਨ। ਉਨ੍ਹਾਂ ਲਈ ਮੌਤ ਕੋਈ ਭੇਦ ਨਹੀਂ ਰਹਿ ਜਾਂਦੀ, ਉਹ ਖ਼ੁਦ ਅਨੁਭਵ ਦੁਆਰਾ ਇਹਨੂੰ ਚੰਗੀ ਤਰ੍ਹਾਂ ਪਛਾਣ ਲੈਂਦੇ ਹਨ। ਕਬੀਰ ਸਾਹਿਬ ਕਹਿੰਦੇ ਹਨ : ਜਾ ਮਰਨੇ ਸੇ ਜਗ ਡਰੇ ਮੇਰੇ ਮਨ ਅਨੰਦ। ਅਭਿਆਸੀ ਲਈ ਮੌਤ ਅਨੰਦ ਦੀ ਘੜੀ ਹੈ, ਕਿਉਂਕਿ ਉਹਨੂੰ ਪਤਾ ਲੱਗ ਜਾਂਦਾ ਹੈ ਕਿ ਸਰੀਰ ਤੋਂ ਉੱਪਰ ਉਠਣ ਨਾਲ ਉਹਦਾ ਸ਼ਬਦ ਨਾਲ ਮਿਲਾਪ ਹੋ ਜਾਂਦਾ ਹੈ, ਜੋ ਅਮਰ ਜੀਵਨ ਅਤੇ ਪੂਰਨ ਸ਼ਾਂਤੀ ਦਾ ਅਖੁਟ ਸੋਮਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੋ ਲੋਕ ਗੁਰੂ-ਕਿਰਪਾ ਦੁਆਰਾ ਜੀਂਦੇ-ਜੀਅ ਮਰਨ ਦੀ ਜੁਗਤੀ ਸਿੱਖ ਲੈਂਦੇ ਹਨ, ਉਹ ਰਾਮ ਨਾਮ ਵਿਚ ਜਜ਼ਬ ਹੋ ਕੇ ਸਦਾ ਲਈ ਮਰ ਜਾਂਦੇ ਹਨ। ਉਨ੍ਹਾਂ ਨੂੰ ਅਮਰ ਜੀਵਨ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਲਈ ਉਨ੍ਹਾਂ ਨੂੰ ਮੌਤ ਮਿੱਠੀ ਅਤੇ ਪਿਆਰੀ ਲੱਗਦੀ ਹੈ :

ਜੇ ਕੋ ਮਰੈ ਮਰਨ ਹੈ ਮੀਠਾ, ਗੁਰੂਪ੍ਰਸਾਦਿ ਜਿਨਹੀ ਮਰ ਦੀਠਾ।
ਰਾਮ ਰਮੇਂ ਰਮਿ ਜੇ ਜਨ ਮੂਵਾ, ਕਹੇ ਕਬੀਰ ਅਬਿਨਾਸੀ ਹੂਆ॥

(ਕਬੀਰ ਗ੍ਰੰਥਾਵਲੀ, ਪੰ. 80)

---

1. ਬਮੀਰ ਐ ਦੋਸਤ ਪੇਸ਼ ਅਜ਼ ਮਰਗ, ਅਗਰ ਮੇ ਜ਼ਿੰਦਗੀ ਖ਼੍ਵਾਹੀ।
ਪੇਸ਼ੇ ਮੁਰਦਨ ਮੀਰ ਐ ਨੇਕੋ ਸੀਅਰ, ਜਾਂ ਬ-ਜਾਨਾ ਦੇਹ ਜ਼ ਜਾਨੇ ਖ਼ੁਦ ਗੁਜ਼ਰ।
ਤਾ ਨਸੀਰੀ ਸੂਦ ਕੈ ਖ਼੍ਵਾਹੀ ਰਬੂਦ, ਰੌ ਬਮੀਰੋ ਬਹਰਾ ਬਰਦ ਰ ਅਜ਼ ਵਜੂਦ।
2. ਤੂ ਕਜ਼ ਸਰਾਏ ਤਬੀਅਤ ਬੇਰੂੰ ਨਮੇ ਆਈ, ਕੁਜਾ ਬ ਕੂਏ ਤਰੀਕਤ ਗੁਜ਼ਰ ਤਵਾਨੀ ਕਰਦ।

ਮੌਤ ਤੋਂ ਬਾਅਦ ਤਾਂ ਹਰ ਜੀਵ ਨੂੰ ਸਰੀਰ ਛੱਡ ਕੇ ਸੂਖਮ ਮੰਡਲਾਂ ਵਿਚ ਜਾਣਾ ਪੈਂਦਾ ਹੈ। ਸੰਤ-ਜਨ ਸਮਝਾਉਂਦੇ ਹਨ ਕਿ ਅਭਿਆਸੀ ਨੂੰ ਚਾਹੀਦਾ ਹੈ ਕਿ ਜੀਂਦੇ-ਜੀਅ ਸ਼ਬਦ ਦੀ ਕਮਾਈ ਦੁਆਰਾ ਅੰਦਰਲੇ ਰੂਹਾਨੀ ਮੰਡਲਾਂ ਨੂੰ ਪਾਰ ਕਰ ਲਵੇ ਜਿੱਥੇ ਮਰ ਕੇ ਉਸਨੂੰ ਜਾਣਾ ਪਵੇਗਾ। ਕਬੀਰ ਸਾਹਿਬ ਕਹਿੰਦੇ ਹਨ ਕਿ ਗੁਰੂ ਦਾ ਦਿੱਤਾ ਹੋਇਆ ਉੱਚਾ ਤੇ ਸੁੱਚਾ ਗਿਆਨ ਇਹੋ ਹੈ ਕਿ ਸ਼ਿਸ਼ ਜੀਂਦੇ-ਜੀਅ ਅੰਦਰਲੇ ਮੰਡਲਾਂ ਵਿਚ ਦਾਖ਼ਲ ਹੋ ਜਾਵੇ ਅਤੇ ਸੁੰਨ ਜਾਂ ਮਨ, ਮਾਇਆ ਤੋਂ ਪਰ੍ਹੇ ਦੇ ਚੇਤਨ ਮੰਡਲ ਵਿਚ ਪਹੁੰਚ ਜਾਵੇ। ਅਭਿਆਸੀ ਨੂੰ ਚਾਹੀਦਾ ਹੈ ਕਿ ਜਿੱਥੇ ਉਹਨੇ ਸਰੀਰ ਦਾ ਚੋਲਾ ਤਿਆਗਣ ਤੋਂ ਬਾਅਦ ਪਹੁੰਚਣਾ ਹੈ, ਜੀਂਦੇ-ਜੀਅ ਉਥੇ ਪਹੁੰਚ ਜਾਵੇ :

ਕਹੈ ਕਬੀਰ ਗੁਰ ਪਰਮ ਗਿਆਨ, ਸੁੰਨਿ ਮੰਡਲ ਮੈਂ ਧਰੋ ਧਿਆਨ।
ਪਯੰਡ ਪਰੇ ਜੀਵ ਜੈਹੈਂ ਜਹਾਂ, ਜੀਵਤ ਹੀ ਲੈ ਰਾਖੋ ਤਹਾਂ॥

(ਕਬੀਰ ਗ੍ਰੰਥਾਵਲੀ, ਪੰ. 149)

ਇਹੋ ਭਾਵ ਗੁਰੂ ਨਾਨਕ ਸਾਹਿਬ ਨੇ ਪ੍ਰਗਟ ਕੀਤਾ ਹੈ :

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ।

(ਆਦਿ ਗ੍ਰੰਥ, ਪੰ. 21)

ਜੀਂਦੇ-ਜੀਅ ਮਰਨ ਦੀ ਜੁਗਤੀ ਆਤਮਾ ਨੂੰ ਸਥੂਲ ਜਗਤ ਅਤੇ ਸਰੀਰ ਦੇ ਬੰਧਨਾਂ ਤੋਂ ਆਜ਼ਾਦ ਕਰਾਉਣ ਦੀ ਜੁਗਤੀ ਹੈ। ਅਭਿਆਸੀ ਆਪਣੀ ਮਰਜ਼ੀ ਨਾਲ ਸਥੂਲ ਸਰੀਰ ਦਾ ਚੋਲਾ ਉਤਾਰ ਕੇ ਅੰਦਰਲੇ ਰੂਹਾਨੀ ਮੰਡਲਾਂ ਵਿਚ ਪਹੁੰਚਦਾ ਹੈ ਤਾਂ ਉਹਨੂੰ ਸਾਖਿਆਤ ਗਿਆਨ ਹੋ ਜਾਂਦਾ ਹੈ ਕਿ ਮੈਂ ਜੜ੍ਹ ਸਰੀਰ ਨਹੀਂ, ਚੇਤਨ ਆਤਮਾ ਹਾਂ। ਇਸ ਤਰ੍ਹਾਂ ਉਹਦੇ ਅੰਦਰ ਪਰਮੇਸ਼ਰ ਦੇ ਗੁਣ ਧਾਰਨ ਕਰਨ ਅਤੇ ਉਹਦੇ ਵਿਚ ਸਮਾਉਣ ਦੀ ਸ਼ਕਤੀ ਭਰ ਜਾਂਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੀਂਦੇ-ਜੀਅ ਮਰਨ ਵਾਲੇ ਵਿਰਲੇ ਜੀਵ ਮੌਤ ਦੇ ਡਰ ਤੋਂ ਮੁਕਤ ਹੋ ਕੇ ਪਰਮੇਸ਼ਰ ਵਾਂਗ ਨਿਰਭਉ ਹੋ ਜਾਂਦੇ ਹਨ। ਉਹ ਪਰਮੇਸ਼ਰ ਵਿਚ ਸਮਾ ਕੇ ਉਹਦੇ ਸਭ ਗੁਣਾਂ ਨੂੰ ਧਾਰਨ ਕਰ ਲੈਂਦੇ ਹਨ। ਉਹ ਜਿੱਧਰ ਵੀ ਨਜ਼ਰ ਮਾਰਦੇ ਹਨ, ਉਨ੍ਹਾਂ ਨੂੰ ਓਧਰ ਹੀ ਪਰਮਾਤਮਾ ਦਾ ਜਲਵਾ ਦਿਖਾਈ ਦਿੰਦਾ ਹੈ :

ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ।
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ।

(ਆਦਿ ਗ੍ਰੰਥ, ਪੰ. 1364)

ਅੱਖਾਂ ਤੋਂ ਹੇਠਲੇ ਸਰੀਰ ਨੂੰ ਖ਼ਾਲੀ ਕਰਕੇ ਅੰਦਰ ਜਾਣਾ ਹੀ ਜੰਮਣ-ਮਰਣ ਦੇ ਬੰਧਨਾਂ ਤੋਂ ਛੁਟਕਾਰਾ ਹਾਸਲ ਕਰਨ ਦਾ ਸਾਧਨ ਹੈ। ਸੰਤਾਂ ਨੇ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿੱਤਾ ਹੈ ਕਿ ਜੀਂਦੇ-ਜੀਅ ਮਰਨਾ ਹੀ ਪਰਮਾਤਮਾ ਦੀ ਪ੍ਰਾਪਤੀ ਦਾ

ਮਾਰਗ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੋ ਵਿਅਕਤੀ ਜੀਂਦੇ-ਜੀਅ ਮਰਨ ਦੀ ਜੁਗਤੀ ਸਿੱਖ ਲੈਂਦੇ ਹਨ, ਉਹ ਅੰਦਰਲੇ ਪੰਜਾਂ ਰੂਹਾਨੀ ਮੰਡਲਾਂ ਵਿਚ ਪਹੁੰਚ ਕੇ ਉਥੋਂ ਦਾ ਅਨੰਦ ਮਾਣਦੇ ਹਨ। ਉਨ੍ਹਾਂ ਦੀ ਹਉਮੈ ਮਿਟ ਜਾਂਦੀ ਹੈ ਅਤੇ ਉਨ੍ਹਾਂ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ :

ਜੋ ਜੀਵਤ ਹੀ ਮਰ ਜਾਨੈ, ਤੋ ਪੰਚ ਸਈਅਲ ਸੁਖ ਮਾਨੈ॥
ਕਹੈ ਕਬੀਰ ਸੋ ਪਾਇਆ, ਪ੍ਰਭੂ ਭੇਟਤ ਆਪ ਗੰਵਾਇਆ॥

(ਕਬੀਰ ਗ੍ਰੰਥਾਵਲੀ, ਪੰ. 137)

ਜੀਂਦੇ-ਜੀਅ ਮਰਨ ਦੀ ਜੁਗਤੀ ਆਪਣੇ ਆਪ ਨਹੀਂ ਆਉਂਦੀ । ਇਹ ਸਤਿਗੁਰਾਂ ਦਾ ਪ੍ਰਸ਼ਾਦ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਭਵ-ਸਾਗਰ ਤੋਂ ਪਾਰ ਹੋਣ ਦਾ ਰਾਹ ਬਿਖੜਾ ਹੈ। ਸਤਿਗੁਰੂ ਦੀ ਕਿਰਪਾ ਨਾਲ ਸੰਸਾਰ ਦੀ ਆਸਾ ਤਜ ਕੇ ਅਤੇ ਜੀਂਦੇ-ਜੀਅ ਮਰਨ ਦੀ ਜੁਗਤੀ ਦੁਆਰਾ ਆਪੇ ਦੀ ਪਛਾਣ ਕਰਕੇ, ਇਸ ਤੋਂ ਪਾਰ ਹੋ ਸਕਦੇ ਹਾਂ :

ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ।
ਗੁਰਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ।

(ਆਦਿ ਗ੍ਰੰਥ, ਪੰ. 935)

ਕਬੀਰ ਸਾਹਿਬ ਕਹਿੰਦੇ ਹਨ ਕਿ ਇਹ ਅਵਸਥਾ ਸਤਿਗੁਰੂ ਦੀ ਦਇਆ-ਮਿਹਰ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਉਹ ਆਪਣੇ ਇਕ ਦੋਹੇ ਵਿਚ ਕਹਿੰਦੇ ਹਨ ਕਿ ਸਤਿਗੁਰੂ ਨੇ ਮੈਨੂੰ ਸ਼ਬਦ ਦਾ ਬਾਣ ਮਾਰਿਆ ਤਾਂ ਮੇਰੀ ਸੁੱਧ-ਬੁੱਧ ਜਾਂਦੀ ਰਹੀ, ਮੈਂ ਗੂੰਗਾ, ਬੋਲਾ ਅਤੇ ਲੂਲਾ ਹੋ ਗਿਆ; ਭਾਵ ਜੀਂਦੇ-ਜੀਅ ਮਰ ਕੇ ਮੇਰੀ ਆਤਮਾ ਰੂਹਾਨੀ ਮੰਡਲਾਂ ਵਿਚ ਚਲੀ ਗਈ, ਜਿੱਥੇ ਸਰੀਰ, ਇੰਦਰੀਆਂ ਅਤੇ ਬੁੱਧੀ ਕੰਮ ਨਹੀਂ ਆਉਂਦੀ। ਆਪ ਅੱਗੇ ਕਹਿੰਦੇ ਹਨ ਕਿ ਸਤਿਗੁਰਾਂ ਦੀ ਬਰਛੀ ਨੇ ਮੇਰੇ ਸਰੀਰ ਨੂੰ ਚੀਰ ਦਿੱਤਾ ਹੈ। ਇਸ ਨਾਲ ਮੈਨੂੰ ਜੀਂਦੇ-ਜੀਅ ਮਰਨ ਦੀ ਉਹ ਸੁਖਦਾਈ ਅਵਸਥਾ ਪ੍ਰਾਪਤ ਹੋ ਗਈ ਹੈ, ਜਿਸ ਵਿਚ ਨਾ ਜੰਮਣਾ ਹੈ ਨਾ ਮਰਨਾ। ਉਹ ਲੋਕ ਅਮਰ ਹੋ ਜਾਂਦੇ ਹਨ, ਜੋ ਇਸ ਤਰ੍ਹਾਂ ਜੀਂਦੇ-ਜੀਅ ਮਰ ਜਾਂਦੇ ਹਨ :

ਲਾਗੀ ਗਾਂਸੀ ਸੁਖ ਭਇਆ, ਮਰੈ ਨਾ ਜੀਵੈ ਕੋਇ।
ਕਹੈ ਕਬੀਰ ਸੋ ਅਮਰ ਭਏ, ਜੀਵਤ ਮ੍ਰਿਤਕ ਹੋਇ॥
ਗੂੰਗਾ ਹੂਆ ਬਾਵਰਾ, ਬਹਿਰਾ ਹੂਆ ਕਾਨ।
ਪਾਂਯਨ ਸੇ ਪੰਗੁਲਾ ਹੂਆ, ਸਤਿਗੁਰੂ ਮਾਰਾ ਬਾਨ॥

(ਕਬੀਰ ਸਾਖੀ ਸੰਗ੍ਰਹਿ, ਪੰ. 8)

## ਬੇਗਮ ਦੇਸ ਹਮਾਰਾ

'ਅੰਦਰ ਜਾਣ' ਤੋਂ ਸੰਤਾਂ ਦਾ ਭਾਵ ਕਿਸੇ ਡੂੰਘੀ ਸੋਚ-ਵਿਚਾਰ ਦੀ ਅਵਸਥਾ ਤੋਂ ਨਹੀਂ ਹੈ। ਜਿਸ 'ਅੰਦਰ' ਦਾ ਸੰਤ-ਜਨ ਵਰਨਨ ਕਰਦੇ ਹਨ, ਉਹ ਇਕ ਰੂਹਾਨੀ ਹਕੀਕਤ ਹੈ। ਪੂਰੇ ਸਤਿਗੁਰੂ ਦੇ ਸਿੱਖ ਤੀਸਰਾ ਤਿਲ ਪਾਰ ਕਰਕੇ ਪ੍ਰਤੱਖ ਇਸ ਅਸਲੀਅਤ ਦਾ ਅਨੁਭਵ ਕਰਦੇ ਹਨ।

ਅੱਖਾਂ ਤੋਂ ਉੱਪਰ ਪਹੁੰਚਣ ਤੇ ਅਭਿਆਸੀ ਨਿਰੋਲ ਰੂਹਾਨੀ ਦੁਨੀਆ ਦੇ ਉਸ ਦਾਇਰੇ ਵਿਚ ਪਹੁੰਚ ਜਾਂਦਾ ਹੈ ਜਿਸ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਇਹ ਦੁੱਖ, ਦਰਦ, ਰੋਗ ਅਤੇ ਮੌਤ ਤੋਂ ਪਰ੍ਹੇ ਸੱਚੇ ਸੁੱਖ ਅਤੇ ਸ਼ਾਂਤੀ ਦਾ ਅਮਰ ਮੰਡਲ ਹੈ। ਜਿਉਂ-ਜਿਉਂ ਸਿੱਖ ਚੇਤਨਤਾ ਦੇ ਉਚੇਰੇ ਮੰਡਲਾਂ ਵਿਚ ਉੱਪਰ ਵਸਦਾ ਜਾਂਦਾ ਹੈ, ਉਹਦਾ ਸ਼ਾਂਤੀ ਅਤੇ ਅਨੰਦ ਦਾ ਅਨੁਭਵ ਵੀ ਵਧਦਾ ਜਾਂਦਾ ਹੈ। ਸਭ ਤੋਂ ਉੱਚੇ ਰੂਹਾਨੀ ਮੰਡਲ ਵਿਚ ਪਹੁੰਚ ਕੇ ਉਸ ਨੂੰ ਅਮਰ ਅਤੇ ਅਨੰਦਮਈ ਪ੍ਰੇਮ ਦਾ ਅਨੁਭਵ ਹੁੰਦਾ ਹੈ, ਜੋ ਖ਼ੁਦ ਪ੍ਰਭੂ ਹੈ। ਇਸ ਮੰਡਲ ਜਾਂ ਅਵਸਥਾ ਨੂੰ ਕਬੀਰ ਸਾਹਿਬ ਨੇ 'ਬੇਗ਼ਮ ਦੇਸ਼' ਅਤੇ 'ਬੇਗਮ ਪੁਰਾ' ਕਿਹਾ ਹੈ:

ਅਵਧੂ, ਬੇਗਮ ਦੇਸ ਹਮਾਰਾ।
ਰਾਜਾ ਰੰਕ ਫਕੀਰ ਬਾਦਸ਼ਾਹ, ਸਭਸੇ ਕਹੌ ਪੁਕਾਰਾ।
ਜੋ ਤੁਮ ਚਾਹਤ ਅਹੋ ਪਰਮ ਪਦ, ਬਸਿਓ ਦੇਸ ਹਮਾਰਾ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 60)

ਗੁਰੂ ਰਵਿਦਾਸ ਜੀ ਵੀ ਕਹਿੰਦੇ ਹਨ ਕਿ ਮੇਰੇ ਸ਼ਹਿਰ ਦਾ ਨਾਂ ਬੇਗਮ ਪੁਰਾ ਹੈ। ਉਥੇ ਦੁੱਖ ਅਤੇ ਡਰ ਲਈ ਕੋਈ ਥਾਂ ਨਹੀਂ। ਨਾ ਉਥੇ ਕਰਮਾਂ ਦੇ ਕਰਜ਼ੇ ਜਾਂ ਟੈਕਸ ਦੇਣ ਦੀ ਚਿੰਤਾ ਹੁੰਦੀ ਹੈ ਅਤੇ ਨਾ ਹੀ ਕਿਸੇ ਗ਼ਲਤੀ ਜਾਂ ਘਾਟੇ ਦਾ ਭਉ ਹੁੰਦਾ ਹੈ। ਉਥੇ ਨਾ ਹੇਠਾਂ ਡਿੱਗਣ ਦਾ ਡਰ ਹੁੰਦਾ ਹੈ ਅਤੇ ਨਾ ਹੀ ਕਿਸੇ ਕਿਸਮ ਦੀ ਕੋਈ ਦੂਜੀ ਲਾਚਾਰੀ ਹੁੰਦੀ ਹੈ। ਉਸ ਦੇਸ਼ ਵਿਚ ਸਦਾ ਅਮਨ, ਸੁੱਖ, ਸ਼ਾਂਤੀ ਅਤੇ ਅਨੰਦ ਹੈ। ਉਥੇ ਇਕ ਪਰਮੇਸ਼ਰ ਦੀ ਅਮਰ, ਅਡੋਲ ਬਾਦਸ਼ਾਹੀ ਕਾਇਮ ਰਹਿੰਦੀ ਹੈ ਅਤੇ ਉਥੇ ਕਿਸੇ ਤਰ੍ਹਾਂ ਦੀ ਦਵੈਤ ਲਈ ਕੋਈ ਥਾਂ ਨਹੀਂ ਹੈ :

ਬੇਗਮਪੁਰਾ ਸਹਰ ਕੋ ਨਾਉ। ਦੂਖੁ ਅੰਦੋਹੁ ਨਹੀ ਤਿਹਿ ਠਾਉ।
ਨਾਂ ਤਸਵੀਸ ਖਿਰਾਜੁ ਨ ਮਾਲੁ। ਖਉਫੁ ਨ ਖਤਾ ਨ ਤਰਸੁ ਜਵਾਲੁ।
ਅਬ ਮੋਹਿ ਖੂਬ ਵਤਨ ਗਹ ਪਾਈ। ਊਹਾਂ ਖੈਰਿ ਸਦਾ ਮੇਰੇ ਭਾਈ।
ਕਾਇਮੁ ਦਾਇਮੁ ਸਦਾ ਪਾਤਿਸਾਹੀ। ਦੋਮ ਨ ਸੇਮ ਏਕ ਸੋ ਆਹੀ।

(ਆਦਿ ਗ੍ਰੰਥ, ਪੰ. 345)

ਅੰਦਰਲੇ ਰੂਹਾਨੀ ਮੰਡਲਾਂ ਦਾ ਆਪਣਾ-ਆਪਣਾ ਸ਼ਬਦ, ਰੰਗ ਅਤੇ ਪ੍ਰਕਾਸ਼ ਹੈ। ਪੂਰਨ ਸੰਤਾਂ ਦੀ ਬਾਣੀ ਵਿਚ ਇਨ੍ਹਾਂ ਮੰਡਲਾਂ ਦੇ ਅਨੇਕ ਤਰ੍ਹਾਂ ਦੇ ਇਸ਼ਾਰੇ ਮਿਲਦੇ ਹਨ ਪਰ ਇਨ੍ਹਾਂ ਬਾਰੇ ਵਿਸਥਾਰ ਭਰੀ ਜਾਣਕਾਰੀ ਸਤਿਗੁਰੂ ਸਿੱਖ ਨੂੰ ਨਾਮ-ਦਾਨ ਸਮੇਂ ਦਿੰਦਾ ਹੈ।

ਗੁਰੂ ਸਾਹਿਬਾਨ, ਰਵਿਦਾਸ, ਦਾਦੂ, ਪਲਟੂ ਆਦਿ ਸੰਤਾਂ ਨੇ ਆਪਣੀ ਬਾਣੀ ਵਿਚ ਇਨ੍ਹਾਂ ਮੰਡਲਾਂ ਦਾ ਇਸ਼ਾਰੇ ਮਾਤਰ ਵਰਨਨ ਕੀਤਾ ਹੈ। ਉਨ੍ਹੀਵੀਂ ਸਦੀ ਵਿਚ ਹੋਏ ਸੰਤਾਂ, ਤੁਲਸੀ ਸਾਹਿਬ (ਹਾਥਰਸ ਵਾਲੇ) ਅਤੇ ਸੁਆਮੀ ਸ਼ਿਵ ਦਿਆਲ ਸਿੰਘ ਜੀ (ਆਗਰੇ ਵਾਲੇ) ਨੇ ਇਨ੍ਹਾਂ ਬਾਰੇ ਵਧੇਰੇ ਖੋਲ੍ਹ ਕੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਹੈ। ਕਬੀਰ ਸਾਹਿਬ ਨੇ ਵੀ ਉਨ੍ਹਾਂ ਦਾ ਵਰਨਨ ਰੂਪਕਾਂ ਅਤੇ ਉਦਾਹਰਣਾਂ ਦੁਆਰਾ ਕੀਤਾ ਹੈ। ਆਪ ਆਪਣੇ ਇਕ ਸ਼ਬਦ ਵਿਚ ਕਹਿੰਦੇ ਹਨ : ਅੰਦਰ ਧਿਆਨ ਇਕਾਗਰ ਕਰਨ ਨਾਲ ਗਗਨ ਗੁਫ਼ਾ ਵਿਚ ਇਕ-ਟੱਕ ਅੰਮ੍ਰਿਤ ਬਰਸ ਰਿਹਾ ਦਿਖਾਈ ਦਿੰਦਾ ਹੈ ਅਤੇ ਬਿਨਾਂ ਬਾਜੇ ਦੇ ਸੰਗੀਤ ਦੀ ਧੁਨੀ ਉੱਠਦੀ ਸੁਣਾਈ ਦਿੰਦੀ ਹੈ। ਉਥੇ ਬਿਨਾਂ ਸਰੋਵਰ ਦੇ ਕਮਲ ਖਿੜੇ ਹੋਏ ਹਨ, ਨਿਰਮਲ ਆਤਮਾਵਾਂ ਕੇਲ ਕਰ ਰਹੀਆਂ ਹਨ ਅਤੇ ਬਿਨਾਂ ਚੰਦ ਦੇ ਹਰ ਤਰਫ਼ ਨਿਰਮਲ ਪ੍ਰਕਾਸ਼ ਪੱਸਰਿਆ ਹੋਇਆ ਹੈ। ਏਥੇ ਪਹੁੰਚ ਕੇ ਆਤਮਾਵਾਂ ਨੂੰ ਹੰਸ ਗਤੀ ਪ੍ਰਾਪਤ ਹੋ ਜਾਂਦੀ ਹੈ, ਜਿਸ ਵਿਚ ਉਹ ਮਨ, ਮਾਇਆ, ਕਾਲ, ਆਸ਼ਾ-ਤ੍ਰਿਸ਼ਨਾ ਅਤੇ ਭਰਮ-ਭੈ ਦੀ ਹਰ ਤਰ੍ਹਾਂ ਦੀ ਮੈਲ ਤੋਂ ਮੁਕਤ ਹੋ ਕੇ ਅਮਰ ਜੀਵਨ ਅਤੇ ਅਮਰ ਅਨੰਦ ਦੀਆਂ ਭਾਗੀ ਬਣ ਜਾਂਦੀਆਂ ਹਨ:

ਰਸ ਗਗਨ ਗੁਫਾ ਮੇਂ ਅਜਰ ਝਰੈ।
ਬਿਨ ਬਾਜਾ ਝਨਕਾਰ ਉਠੈ ਜਹੰ, ਸਮੁਝਿ ਪਰੈ ਜਬ ਧਿਆਨ ਧਰੈ॥
ਬਿਨ ਤਾਲ ਜਹੰ ਕੰਵਲ ਫੁਲਾਨੇ, ਤੇਹਿ ਚੜ ਹੰਸਾ ਕੇਲ ਕਰੈ॥
ਬਿਨ ਚੰਦਾ ਉਜਿਆਰੋ ਦਰਸੈ, ਜਹੰ ਤਹੰ ਹੰਸਾ ਨਜਰ ਪਰੈ॥
ਦਸਵੇਂ ਦੁਆਰੇ ਤਾੜ੍ਹੀ ਲਾਗੀ, ਅਲਖ ਪੁਰੁਸ਼ ਜਾ ਕੋ ਧਿਆਨ ਧਰੈ॥
ਕਾਲ ਕਰਾਲ ਨਿਕਟ ਨਹੀਂ ਆਵੈ, ਕਾਮ ਕ੍ਰੋਧ ਮਦ ਲੋਭ ਜਰੈ॥
ਜੁਗਨ ਜੁਗਨ ਕੀ ਤ੍ਰਿਖਾ ਬੁਝਾਨੀ, ਕਰਮ ਭਰਮ ਅਘ ਬਿਆਧਿ ਟਰੈ॥
ਕਹੈ ਕਬੀਰ ਸੁਨੋ ਭਾਈ ਸਾਧੋ, ਅਮਰ ਹੋਇ ਕਬਹੂੰ ਨਾ ਮਰੈ॥
(ਕਬੀਰ ਸ਼ਬਦਾਵਲੀ, ਭਾਗ 1, ਪੰ. 64)

ਇਹ ਅਨੰਦ ਦਾ ਧਾਮ ਸੰਤਾਂ ਦਾ ਨਿਜ-ਘਰ ਹੈ। ਇਸ ਦੇਸ਼ ਦੀ ਸੁੰਦਰਤਾ ਅਤੇ ਸ਼ੋਭਾ ਦਾ ਅਨੁਭਵ ਵੇਦਾਂ-ਸ਼ਾਸਤਰਾਂ ਦੇ ਪਾਠ ਵਿਚਾਰ, ਤਰਕ ਅਤੇ ਕਹਿਣ ਸੁਣਨ ਤੋਂ ਪਰ੍ਹੇ ਹੈ। ਇਹ ਮੰਡਲ ਜ਼ਾਤ-ਪਾਤ, ਧਰਮ-ਕਰਮ ਦੇ ਸਭ ਬਾਹਰਮੁਖੀ ਵਿਤਕਰਿਆਂ ਤੋਂ ਪਰ੍ਹੇ ਹੈ। ਕਬੀਰ ਸਾਹਿਬ ਇਸ ਦੇਸ਼ ਦੀ ਰੂਹਾਨੀ ਅਵਸਥਾ ਇਸ

ਤਰ੍ਹਾਂ ਬਿਆਨ ਕਰਦੇ ਹਨ :

ਬਿਨ ਬਾਦਰ ਜਹੰ ਬਿਜਰੀ ਚਮਕੈ, ਬਿਨ ਸੂਰਜ ਉਜਿਆਰਾ॥
ਬਿਨਾ ਸੀਪ ਜਹੰ ਮੋਤੀ ਉਪਜੈ, ਬਿਨ ਸੁਰ ਸ਼ਬਦ ਉਚਾਰਾ॥
ਮਹਿਰਮ ਹੋਇ ਸੋ ਜਾਨੈ ਸਾਧੋ, ਐਸਾ ਦੇਸ਼ ਹਮਾਰਾ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 59)

ਸੰਤ ਨਾਮਦੇਵ ਜੀ ਇਸ ਅੰਦਰਲੇ ਅਨੁਭਵ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਉਸ ਮੰਡਲ ਵਿਚ ਅਣਮੜ੍ਹਿਆ ਮਰਦੰਗ ਵੱਜ ਰਿਹਾ ਹੈ, ਬਿਨਾਂ ਸਾਵਣ ਦੇ ਬੱਦਲ ਗੱਜ ਰਹੇ ਹਨ ਅਤੇ ਬਿਨਾਂ ਬੱਦਲਾਂ ਦੇ ਬਰਖਾ ਹੋ ਰਹੀ ਹੈ। ਕੋਈ ਵਿਰਲਾ ਸਤਿ ਦਾ ਗਿਆਤਾ ਹੀ ਇਸ ਅਵਸਥਾ ਦਾ ਮਰਮ ਸਮਝ ਸਕਦਾ ਹੈ:

ਅਣਮੜਿਆ ਮੰਦਲੁ ਬਾਜੈ। ਬਿਨੁ ਸਾਵਣ ਘਨਹਰੁ ਗਾਜੈ।
ਬਾਦਲ ਬਿਨੁ ਬਰਖਾ ਹੋਈ। ਜਉ ਤਤੁ ਬਿਚਾਰੈ ਕੋਈ।

(ਆਦਿ ਗ੍ਰੰਥ, ਪੰ. 657)

ਜਿੰਨੇ ਵੀ ਪੂਰਨ ਮਹਾਤਮਾਂ ਹੋਏ ਹਨ, ਜਿਨ੍ਹਾਂ ਨੇ ਅੰਦਰਲੇ ਰੂਹਾਨੀ ਮੰਡਲਾਂ ਨੂੰ ਪਾਰ ਕਰਕੇ ਪਰਮਾਤਮਾ ਨਾਲ ਮਿਲਾਪ ਕੀਤਾ, ਉਹ ਸਭ ਇਨ੍ਹਾਂ ਅੰਦਰਲੇ ਅਨੁਭਵਾਂ ਦੇ ਇਸ਼ਾਰੇ ਦਿੰਦੇ ਹਨ। ਪ੍ਰਸਿੱਧ ਸੂਫ਼ੀ ਸੰਤ ਮੌਲਾਨਾ ਰੂਮ ਕਹਿੰਦੇ ਹਨ, "ਜੇ ਤੂੰ ਅੱਧੀ ਰਾਤ ਨੂੰ ਸੂਰਜ ਦੀ ਤੇਜ਼ ਰੋਸ਼ਨੀ ਦੇਖਦਾ ਹੈਂ ਤਾਂ ਮੇਰੇ ਨਾਲ ਕਲਾਮ ਕਰ। ਅੱਧੀ ਰਾਤ ਨੂੰ ਸੂਰਜ ਸਿਰਫ਼ ਨਿਰਮਲ ਆਤਮਾਵਾਂ ਹੀ ਦੇਖ ਸਕਦੀਆਂ ਹਨ। ਜੋ ਕੋਈ ਇਕ ਵਾਰ ਉਸ ਸੂਰਜ ਨੂੰ ਦੇਖ ਲੈਂਦਾ ਹੈ, ਉਹਦੇ ਲਈ ਦਿਨ ਅਤੇ ਰਾਤ ਦਾ ਫ਼ਰਕ ਖਤਮ ਹੋ ਜਾਂਦਾ ਹੈ।" ਦੂਸਰੇ ਲਫ਼ਜ਼ਾਂ ਵਿਚ ਉਹ ਰੂਹਾਨੀ ਨੂਰ ਸਦਾ ਅੰਦਰ ਕਾਇਮ ਹੈ ਅਤੇ ਮਾਲਕ ਦੇ ਸੱਚੇ ਭਗਤ ਜਾਂ ਆਸ਼ਕ ਅੰਦਰੋਂ ਹਮੇਸ਼ਾ ਉਸ ਨੂਰ ਨਾਲ ਜੁੜੇ ਰਹਿੰਦੇ ਹਨ।

ਸਾਰੇ ਸਥੂਲ, ਸੂਖਮ ਅਤੇ ਕਾਰਨ ਮੰਡਲਾਂ ਨੂੰ ਮਿਲਾ ਕੇ ਸੰਤਾਂ ਨੇ ਬ੍ਰਹਿਮੰਡ ਜਾਂ ਬ੍ਰਹਮ ਦਾ ਦੇਸ਼ ਕਿਹਾ ਹੈ। ਬ੍ਰਹਮ ਤੋਂ ਪਾਰਲੇ ਨਿਰੋਲ ਰੂਹਾਨੀ ਮੰਡਲਾਂ ਨੂੰ ਉਨ੍ਹਾਂ ਨੇ ਪਾਰਬ੍ਰਹਮ ਕਿਹਾ ਹੈ। ਕਬੀਰ ਸਾਹਿਬ ਅਤੇ ਦੂਸਰੇ ਕੁਝ ਸੰਤਾਂ ਨੇ ਸਥੂਲ ਸੰਸਾਰ ਨੂੰ ਪਿੰਡ, ਸੂਖਮ ਨੂੰ ਅੰਡ, ਕਾਰਨ ਨੂੰ ਬ੍ਰਹਿਮੰਡ ਅਤੇ ਨਿਰੋਲ ਰੂਹਾਨੀ ਮੰਡਲਾਂ ਨੂੰ ਸਤਿਲੋਕ ਜਾਂ ਸੱਚਖੰਡ ਕਿਹਾ ਹੈ।

ਪਿੰਡ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਨੇ ਸਰੀਰ ਦੇ ਛੇ ਚੱਕਰਾਂ ਅਤੇ ਇਨ੍ਹਾਂ ਨੂੰ ਸਿੱਧ ਕਰਨ ਦੇ ਯੋਗ ਦੇ ਸਾਧਨਾਂ ਦਾ ਜ਼ਿਕਰ ਕੀਤਾ ਹੈ। ਪਿੰਡ ਦੇ ਇਹ ਛੇ ਚੱਕਰ ਪਿੰਡ ਜਾਂ ਸਰੀਰ ਦੇ ਅੰਦਰ ਅੱਖਾਂ ਤੋਂ ਹੇਠਲੇ ਭਾਗ ਵਿਚ ਹਨ ਇਸ ਲਈ

ਕਬੀਰ ਸਾਹਿਬ ਨੇ ਇਨ੍ਹਾਂ ਦੇ ਅਭਿਆਸ ਦਾ ਖੰਡਨ ਕੀਤਾ ਹੈ। ਸੰਤਾਂ ਨੇ ਪ੍ਰਾਣਾਯਾਮ, ਯੋਗ ਦੇ ਆਸਣਾਂ ਅਤੇ ਇਨ੍ਹਾਂ ਨਾਲ ਜੁੜੇ ਨਿਯਮਾਂ ਨੂੰ ਪਰਵਾਨ ਨਹੀਂ ਕੀਤਾ। ਇਹ ਸਾਧਨ ਸਰੀਰ ਦੇ ਨੌਂ ਦੁਆਰਿਆਂ ਤਕ ਰਹਿ ਜਾਂਦੇ ਹਨ, ਜਦ ਕਿ ਸੰਤਾਂ ਦਾ ਮਾਰਗ ਨੌਂ ਦੁਆਰਿਆਂ 'ਚੋਂ ਨਿਕਲ ਕੇ ਤੀਸਰੇ ਤਿਲ ਉੱਤੇ ਆਉਣ ਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਅੰਦਰਲਾ ਅਸਲ ਰੂਹਾਨੀ ਸਫ਼ਰ ਉਸ ਸਮੇਂ ਹੀ ਸ਼ੁਰੂ ਹੋਵੇਗਾ, ਜਦ ਅਭਿਆਸੀ ਪੂਰੇ ਗੁਰੂ ਤੋਂ ਉਪਦੇਸ਼ ਲੈ ਕੇ ਨਾਮ ਦੇ ਅਭਿਆਸ ਦੁਆਰਾ ਆਪਣੇ ਆਪ ਨੂੰ ਅੱਖਾਂ ਦੇ ਮਰਕਜ਼ ਉੱਤੇ ਲੈ ਆਵੇਗਾ।[1]

ਸੰਤਾਂ ਦਾ ਉਪਦੇਸ਼ ਹੈ ਕਿ ਸਥੂਲ, ਸੂਖਮ ਅਤੇ ਕਾਰਨ ਮੰਡਲਾਂ ਨੂੰ ਪਾਰ ਕਰ ਕੇ ਹੀ ਆਤਮਾ ਨਿਰੋਲ ਰੂਹਾਨੀ ਮੰਡਲਾਂ ਵਿਚ ਜਾ ਸਕਦੀ ਹੈ। ਇਹ ਮੰਡਲ ਬ੍ਰਹਿਮੰਡ ਜਾਂ ਤ੍ਰਿਕੁਟੀ ਤੋਂ ਅੱਗੇ ਦਸਵੇਂ-ਦੁਆਰ ਤੋਂ ਸ਼ੁਰੂ ਹੁੰਦੇ ਹਨ। ਕਬੀਰ ਸਾਹਿਬ ਉਪਦੇਸ਼ ਕਰਦੇ ਹਨ ਕਿ ਨੌਂ ਦਰਵਾਜ਼ਿਆਂ ਵਾਲੇ ਨਗਰ ਵਿਚ ਭਰਮ ਰਹੇ ਮਨ ਨੂੰ ਥਿਰ ਕਰੋ, ਇਸ ਨਾਲ ਤੁਸੀਂ ਤ੍ਰਿਕੁਟੀ ਤੋਂ ਅੱਗੇ ਵਧੋਗੇ; ਦਸਵਾਂ ਦੁਆਰ ਖੁਲ੍ਹ ਜਾਵੇਗਾ ਅਤੇ ਮਨ ਸ਼ਾਂਤ ਹੋ ਜਾਵੇਗਾ :

ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ।
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ੍ ਤਾ ਮਨੁ ਖੀਵਾ ਭਾਈ।

(ਆਦਿ ਗ੍ਰੰਥ, ਪੰ. 1123)

ਸੰਤਾਂ ਦੁਆਰਾ ਦੱਸੇ ਗਏ ਅੰਦਰਲੇ ਮਾਰਗ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਜਗਿਆਸੂ ਪੂਰੇ ਗੁਰੂ ਦੀ ਅਗਵਾਈ ਵਿਚ ਅਭਿਆਸ ਦੁਆਰਾ ਖ਼ੁਦ ਅੰਦਰ ਜਾ ਕੇ ਉਨ੍ਹਾਂ ਦੇ ਬਚਨਾਂ ਦੀ ਅਸਲੀਅਤ ਪਰਖੇ। ਕਬੀਰ ਸਾਹਿਬ ਕਹਿੰਦੇ ਹਨ: ਸਮਝਾ ਕਾ ਘਰ ਔਰ ਹੈ ਅਨ ਸਮਝਾ ਕਾ ਔਰ[2]; ਅਰਥਾਤ ਜੋ ਵਿਅਕਤੀ ਅਭਿਆਸ ਦੁਆਰਾ ਖ਼ੁਦ ਇਹ ਅਨੁਭਵ ਪ੍ਰਾਪਤ ਕਰ ਲੈਂਦੇ ਹਨ, ਉਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ ਕਿ ਉਨ੍ਹਾਂ ਦਾ ਅਸਲ ਘਰ ਇਹ ਸੰਸਾਰ ਨਹੀਂ ਪਰਮਾਤਮਾ ਦਾ ਧਾਮ ਹੈ; ਪਰ ਜਿਨ੍ਹਾਂ ਨੂੰ ਇਹ ਗਿਆਨ ਪ੍ਰਾਪਤ ਨਹੀਂ ਹੋਇਆ, ਉਹ ਇਸ ਜਗਤ ਨੂੰ ਹੀ ਆਪਣਾ ਅਸਲ ਘਰ ਸਮਝਦੇ ਰਹਿੰਦੇ ਹਨ।

## ਮਨ

ਅੰਦਰ ਜਾਣ ਵਿਚ ਅਭਿਆਸੀ ਦੇ ਰਸਤੇ ਦੀ ਸਭ ਤੋਂ ਵੱਡੀ ਰੁਕਾਵਟ ਮਨ ਹੈ, ਜਿਹੜਾ ਸੰਸਾਰਕ ਲੋਭਾਂ ਵਿਚ ਫਸ ਕੇ ਬਾਹਰਮੁਖੀ ਹੋ ਚੁੱਕਾ ਹੈ। ਕਬੀਰ ਸਾਹਿਬ ਇਸ

---

1. ਵਧੇਰੇ ਜਾਣਕਾਰੀ ਲਈ ਦੇਖੋ ਕਬੀਰ ਸਾਹਿਬ ਦਾ ਸ਼ਬਦ 'ਕਰ ਨੈਨੋਂ ਦੀਦਾਰ ਮਹਲ ਮੇਂ ਪਿਆਰਾ ਹੈ।' 2. ਕਬੀਰ ਸਾਖੀ ਸੰਗ੍ਰਹਿ, ਪੰ. 145

ਨੂੰ ਚੋਰ ਕਹਿੰਦੇ ਹਨ ਕਿਉਂਕਿ ਇਹ ਆਪਣੇ ਸਾਥੀਆਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਸ਼, ਘਿਰਨਾ ਅਤੇ ਸਭ ਤੋਂ ਵਧ ਹਉਮੈ—ਨਾਲ ਰਲ ਕੇ, ਮਨੁੱਖ ਦੀ ਰੂਹਾਨੀ ਪੂੰਜੀ ਲੁੱਟ ਰਿਹਾ ਹੈ। ਇਹ ਮਨੁੱਖ ਜਨਮ ਦੇ ਅਮੋਲਕ ਅਵਸਰ ਨੂੰ ਫ਼ਜ਼ੂਲ ਦੇ ਬਾਹਰਮੁਖੀ ਕਾਰਜਾਂ ਵਿਚ ਲਾ ਕੇ ਭੰਗ ਦੇ ਭਾੜੇ ਬਰਬਾਦ ਕਰ ਰਿਹਾ ਹੈ :

ਤੀਨ ਲੋਕ ਚੋਰੀ ਭਈ, ਸਭਕਾ ਧਨ ਹਰ ਲੀਨ੍ਹ।
ਬਿਨਾਂ ਸੀਸ ਕਾ ਚੋਰਵਾ[1], ਪੜਾ ਨਾ ਕਾਹੂ ਚੀਨ੍ਹ॥

(ਕਬੀਰ ਸਾਖੀ ਸੰਗ੍ਰਹਿ, ਪੰ. 147)

ਸੰਸਾਰ ਵਿਚ ਕੋਈ ਅਜਿਹਾ ਦੁਸ਼ਮਣ ਨਹੀਂ ਜਿਸਨੂੰ ਮਨੁੱਖ ਨੇ ਵੱਸ ਨਾ ਕੀਤਾ ਹੋਵੇ। ਇਹਨੇ ਹਾਥੀ, ਘੋੜੇ ਅਤੇ ਸ਼ੇਰ ਵੱਸ ਕੀਤੇ ਹਨ, ਮੁਲਕਾਂ ਦੇ ਰਾਜ ਜਿੱਤੇ ਹਨ, ਪਰ ਆਪਣੇ ਮਨ ਨੂੰ ਨਹੀਂ ਜਿੱਤ ਸਕਿਆ। ਜੁਗਾਂ-ਜੁਗਾਂ ਤੋਂ ਮਨੁੱਖ ਮਨ ਨੂੰ ਵੱਸ ਕਰਨ ਲਈ ਅਨੇਕ ਉਪਾਉ ਕਰਦਾ ਆਇਆ ਹੈ। ਜਪ-ਤਪ, ਤੀਰਥ-ਵਰਤ, ਯਮ-ਨਿਯਮ, ਘਰ-ਬਾਰ ਦਾ ਤਿਆਗ, ਅਨੇਕ ਤਰ੍ਹਾਂ ਦੇ ਸੰਜਮ, ਮਨ ਨੂੰ ਕਾਬੂ ਨਹੀਂ ਕਰ ਸਕੇ ਅਤੇ ਨਾ ਕਰ ਹੀ ਸਕਦੇ ਹਨ। ਰਿਸ਼ੀ-ਮੁਨੀ ਵਰ੍ਹਿਆਂ ਬੱਧੀ ਅਜਿਹੇ ਸਾਧਨ ਕਰਦੇ ਰਹੇ, ਪਰ ਮਨ ਨੂੰ ਜਿੱਤਣ ਵਿਚ ਅਸਫਲ ਰਹੇ। ਕਬੀਰ ਸਾਹਿਬ ਕਹਿੰਦੇ ਹਨ ਕਿ ਇਹ ਸਭ ਕਿਰਿਆਵਾਂ ਸਰੀਰ ਨੂੰ ਦਬਾਉਂਦੀਆਂ ਅਤੇ ਕਸ਼ਟ ਦਿੰਦੀਆਂ ਹਨ, ਪਰ ਮਨ ਵਰਗੇ ਸੂਖਮ ਅਤੇ ਤਾਕਤਵਰ ਦੁਸ਼ਮਣ ਉੱਤੇ ਇਨ੍ਹਾਂ ਦਾ ਕੋਈ ਅਸਰ ਨਹੀਂ ਹੁੰਦਾ। ਕਬੀਰ ਸਾਹਿਬ ਅਨੁਸਾਰ ਸਰੀਰ ਨੂੰ ਅਨੇਕ ਤਰ੍ਹਾਂ ਦੇ ਤਸੀਹੇ ਦੇਣ, ਜੰਗਲਾਂ ਅਤੇ ਗੁਫ਼ਾਵਾਂ ਵਿਚ ਰਹਿਣ, ਹਿਮਾਲਾ ਦੀਆਂ ਬਰਫ਼ਾਂ ਵਿਚ ਸਰੀਰ ਨੂੰ ਗਾਲ ਲੈਣ ਵਰਗੀਆਂ ਕਠਿਨ ਸਾਧਨਾਵਾਂ, ਖੁੱਡ ਉਤੇ ਡਾਂਗਾਂ ਮਾਰਨ ਸਮਾਨ ਹਨ। ਇਸ ਨਾਲ ਮਨ ਰੂਪੀ ਸੱਪ ਨਹੀਂ ਮਰਦਾ ਜਾਂ ਫੜਿਆ ਜਾਂਦਾ :

ਬਾਂਬੀ ਕੂੰਟੇ ਬਾਵਰੇ, ਸਾਪ ਨਾ ਮਾਰਾ ਜਾਏ।
ਮੂਰਖ ਬਾਂਬੀ ਨਾ ਡਸੈ, ਸਰਪ ਸਭਨ ਕੋ ਖਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 127)

ਅਸਲ ਵਿਚ ਮਨ ਦੇ ਕਹੇ ਲਗ ਕੇ ਹੀ ਜੀਵ-ਪਰਮਾਤਮਾ ਦੀ ਤਲਾਸ਼ ਵਿਚ ਤੀਰਥਾਂ, ਪਹਾੜਾਂ, ਸਰੋਵਰਾਂ ਆਦਿ ਵੱਲ ਦੌੜਦਾ ਹੈ। ਮਨ ਹੀ ਉਹਨੂੰ ਪੂਜਾ-ਪਾਠ, ਪੁੰਨ-ਦਾਨ, ਤੀਰਥ-ਵਰਤ ਆਦਿ ਬਾਹਰਮੁਖੀ ਕਿਰਿਆਵਾਂ ਵਿਚ ਫਸਾ ਦਿੰਦਾ ਹੈ। ਪਰ ਇਹ ਸਭ ਸਾਧਨ ਅਤੇ ਕਿਰਿਆਵਾਂ ਕਰਨ ਨਾਲ ਹੀ ਮਨ ਥਿਰ ਨਹੀਂ ਹੁੰਦਾ।

---

1. ਮਨ ਦਿਖਾਈ ਨਹੀਂ ਦਿੰਦਾ, ਇਸ ਲਈ ਇਹਨੂੰ ਬਿਨਾਂ ਸਿਰ ਦਾ ਚੋਰ ਕਿਹਾ ਹੈ।

ਕਬੀਰ ਸਾਹਿਬ ਅਨੁਸਾਰ :

ਮਨ ਕੇ ਮਾਰੈ ਬਨ ਗਏ, ਬਨ ਤਜਿ ਬਸਤੀ ਮਾਹਿਂ।
ਕਹਿ ਕਬੀਰ ਕਿਆ ਕੀਜੀਏ, ਇਹ ਮਨ ਠਹਿਰੈ ਨਾਹਿਂ॥

(ਕਬੀਰ ਸਾਖੀ ਸੰਗ੍ਹਿ, ਪੰ. 147)

ਮਨ ਚੰਚਲ ਹੈ। ਇਹ ਪਲ ਭਰ ਲਈ ਵੀ ਥਿਰ ਨਹੀਂ ਹੁੰਦਾ। ਇਨਸਾਨ ਆਪਣੇ ਸਰੀਰ ਨੂੰ ਕਿਸੇ ਹਨੇਰੀ ਗੁਫ਼ਾ ਵਿਚ ਵੀ ਕਿਉਂ ਨਾ ਬੰਦ ਕਰ ਲਵੇ ਤਾਂ ਵੀ ਮਨ, ਉਥੇ ਨਹੀਂ ਹੋਵੇਗਾ। ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਰੂਪੀ ਬਾਂਦਰ ਕਦੇ ਨਿਚਲਾ ਨਹੀਂ ਬੈਠਦਾ: ਕਬੀਰ ਮਨ ਮਰਕਟ ਭਇਆ, ਨੇਕ ਨ ਕਹੂੰ ਠਹਰਾਏ।

ਬਿਜਲੀ ਦੇ ਬਲਬ ਵਿਚ ਆਪਣੀ ਕੋਈ ਰੋਸ਼ਨੀ ਨਹੀਂ। ਉਹ ਬਿਜਲੀ ਘਰ ਤੋਂ ਰੋਸ਼ਨੀ ਜਾਂ ਤਾਕਤ ਲੈਂਦਾ ਹੈ। ਇਸੇ ਤਰ੍ਹਾਂ ਮਨ ਖ਼ੁਦ ਅਚੇਤ ਹੈ ਅਤੇ ਆਤਮਾ ਤੋਂ ਤਾਕਤ ਲੈ ਕੇ ਹਰਕਤ ਵਿਚ ਆਉਂਦਾ ਹੈ। ਮਨ ਅਤੇ ਆਤਮਾ ਦਾ ਇਹ ਸੰਬੰਧ ਉਸ ਸਮੇਂ ਤੋਂ ਚਲਿਆ ਆ ਰਿਹਾ ਹੈ, ਜਦ ਤੋਂ ਆਤਮਾ ਧੁਰ-ਧਾਮ ਤੋਂ ਉੱਤਰ ਕੇ ਕਾਰਨ, ਸੂਖਮ ਅਤੇ ਸਥੂਲ ਮੰਡਲਾਂ ਵਿਚ ਆਈ ਹੈ। ਜਿਸ ਤਰ੍ਹਾਂ ਮਨ ਆਤਮਾ ਦੀ ਸਹਾਇਤਾ ਨਾਲ ਕਰਮ ਕਰਦਾ ਹੈ, ਉਸੇ ਤਰ੍ਹਾਂ ਇਸ ਸੰਸਾਰ ਵਿਚ ਆ ਕੇ ਆਤਮਾ ਵੀ ਮਨ ਉਤੇ ਨਿਰਭਰ ਹੋ ਗਈ ਹੈ। ਇਸ ਸਥੂਲ ਸੰਸਾਰ ਵਿਚ ਕਾਰਜ ਕਰਨ ਲਈ ਆਤਮਾ ਨੂੰ ਮਨ ਦਾ ਆਸਰਾ ਲੈਣਾ ਪੈਂਦਾ ਹੈ।

ਮਨ ਕੋਈ ਛੋਟੀ ਚੀਜ਼ ਨਹੀਂ ਹੈ; ਇਹ ਬ੍ਰਹਮ ਦੀ ਅੰਸ਼ ਹੈ। ਇਹ ਬਹੁਤ ਜ਼ੋਰਾਵਰ ਅਤੇ ਸਮਰੱਥ ਹੈ। ਮਨ ਪੰਜਾਂ ਤੱਤਾਂ ਤੋਂ ਬਣਿਆ ਹੋਇਆ ਹੈ। ਜੋ ਵਿਅਕਤੀ ਮਨ ਦੀ ਬਿਰਤੀ ਅੰਤਰਮੁਖ ਕਰਕੇ ਇਹਨੂੰ ਉਨਮਨੀ ਅਵਸਥਾ ਭਾਵ ਬ੍ਰਹਮ ਵਿਚ ਲੈ ਜਾਂਦਾ ਹੈ, ਉਹਨੂੰ ਤਿੰਨਾਂ ਲੋਕਾਂ ਦਾ ਗਿਆਨ ਹੋ ਜਾਂਦਾ ਹੈ :

ਇਹੁ ਮਨੁ ਸਕਤੀ ਇਹੁ ਮਨੁ ਸੀਉ। ਇਹੁ ਮਨੁ ਪੰਚ ਤਤ ਕੋ ਜੀਉ।
ਇਹੁ ਮਨੁ ਲੇ ਜਉ ਉਨਮਨਿ ਰਹੈ। ਤਉ ਤੀਨਿ ਲੋਕ ਕੀ ਬਾਤੈ ਕਹੈ।

(ਕਬੀਰ, ਆਦਿ ਗ੍ਰੰਥ, ਪੰ. 342)

ਇਸ ਸਥੂਲ ਸੰਸਾਰ ਵਿਚ ਆ ਕੇ ਮਨ ਵੀ ਅਜ਼ਾਦ ਨਹੀਂ ਹੈ। ਵਿਸ਼ਿਆਂ ਦੀ ਚਾਹ ਦਾ ਮਾਰਿਆ ਇਹ ਇੰਦਰੀਆਂ ਦਾ ਗ਼ੁਲਾਮ ਬਣ ਚੁੱਕਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਵਿਸ਼ਿਆਂ ਨੂੰ ਨਹੀਂ ਛੱਡਦਾ ਅਤੇ ਵਿਸ਼ੇ ਮਨ ਨੂੰ ਨਹੀਂ ਛੱਡਦੇ, ਦੋਹਾਂ ਨੇ ਬੁਰੀ ਤਰ੍ਹਾਂ ਜੀਵ ਨੂੰ ਘੇਰਿਆ ਹੋਇਆ ਹੈ :

ਕਬੀਰ ਮਨ ਨਹੀਂ ਛਾਡੈ ਵਿਸ਼ੈ, ਵਿਸ਼ੈ ਨਾ ਛਾਡੈ ਮਨ ਕੌ[1]।
ਇਨਕੌ ਇਹੈ ਸੁਭਾਵ, ਪੂਰਿ ਲਾਗੀ ਜੁਗ ਜਨ ਕੌ[2]॥

(ਕਬੀਰ ਗ੍ਰੰਥਾਵਲੀ ਪੰ. 44)

1. ਪੂਰੀ ਤਰ੍ਹਾਂ ਲਗ ਗਏ ਹਨ, ਛਾ ਗਏ ਹਨ। 2. ਜੀਵ ਉੱਤੇ।

ਮਨ ਪਾਂਚੋ ਕੇ ਬਸ ਪਰਾ, ਮਨ ਕੇ ਬਸ ਨਹੀਂ ਪਾਂਚ।
ਜਿਤ ਦੇਖੂੰ ਤਿਤ ਦੌਂ ਲਗੀ, ਜਿਤ ਭਾਗੂੰ ਤਿਤ ਆਂਚ॥

(ਕਬੀਰ ਸਾਖੀ ਸੰਗ੍ਰਹਿ, ਪੰ. 146)

ਕਾਮ, ਕ੍ਰੋਧ ਆਦਿ ਵਿਕਾਰ ਮਨ ਦੇ ਅੰਗ ਹਨ। ਇਨ੍ਹਾਂ ਵੱਸ ਹੋ ਕੇ ਮਨ ਹਮੇਸ਼ਾ ਚੰਗੇ ਮੰਦੇ ਕਰਮ ਕਰਦਾ ਰਹਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ : ਕੋਟਿ ਕਰਮ ਪਲ ਮੇ ਕਰੇ ਯਹ ਮਨ ਵਿਸ਼ੈ ਸਵਾਦ।[1] ਸਮਝਾਇਆਂ ਵੀ ਇਹ ਨਹੀਂ ਸਮਝਦਾ; ਮੱਛੀ ਵਾਂਗ ਵਿਸ਼ਿਆਂ ਦਾ ਕੰਡਾ ਗਲ ਵਿਚ ਫਸਾ ਬਹਿੰਦਾ ਹੈ ਅਤੇ ਬੁਰੀ ਤਰ੍ਹਾਂ ਕਰਮਾਂ ਦੇ ਜਾਲ ਵਿਚ ਫਸ ਜਾਂਦਾ ਹੈ :

ਕਬੀਰ ਮਨ ਬਿਕਰੈ[2] ਪੜਿਆ, ਗਇਆ ਸਵਾਦ ਕੇ ਸਾਥ।
[3]ਗਲਕਾ ਖਾਇਆ ਬਰਜਤਾ, ਅਬ ਕਿਉਂ ਆਵੇ ਹਾਥ॥

ਕਰਮਾਂ ਦਾ ਮਨ ਨਾਲ ਸੰਬੰਧ ਹੈ। ਆਪਣੀਆਂ ਖ਼ਾਹਿਸ਼ਾਂ, ਤ੍ਰਿਸ਼ਨਾਵਾਂ ਅਤੇ ਵਾਸਨਾਵਾਂ ਨੂੰ ਪੂਰਾ ਕਰਨ ਲਈ ਮਨ ਹਮੇਸ਼ਾ ਕਰਮ ਕਰਦਾ ਰਹਿੰਦਾ ਹੈ। ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਉਹਨੂੰ ਬਾਰ-ਬਾਰ ਸੰਸਾਰ ਵਿਚ ਆਉਣਾ ਪੈਂਦਾ ਹੈ। ਇਹਦੇ ਕਰਮ ਅਤੇ ਤ੍ਰਿਸ਼ਨਾਵਾਂ ਹੀ ਇਹਨੂੰ ਉੱਚੀਆਂ ਅਤੇ ਨੀਵੀਆਂ ਜੂਨਾਂ 'ਚ ਖਿੱਚ ਕੇ ਲੈ ਜਾਂਦੇ ਹਨ। ਮਨ ਨਾਲ ਬੱਝੀ ਹੋਣ ਕਾਰਨ, ਆਤਮਾ ਨੂੰ ਵੀ ਬਾਰ-ਬਾਰ ਇਹਦੇ ਨਾਲ ਜਾਣਾ ਪੈਂਦਾ ਹੈ। ਮਨ ਦੇ ਨਾਲ ਹੀ ਇਹਨੂੰ ਵੀ ਵੱਖ-ਵੱਖ ਜੂਨੀਆਂ ਵਿਚ ਭਟਕਣਾ ਅਤੇ ਦੁੱਖ ਸਹਿਣਾ ਪੈਂਦਾ ਹੈ।

ਵਿਸ਼ਿਆਂ ਦੇ ਵੱਸ ਹੋ ਕੇ ਮਨ ਕਾਮ, ਕ੍ਰੋਧ, ਲੋਭ, ਈਰਖਾ ਅਤੇ ਦਵੈਸ਼ ਵਿਚ ਫਸ ਕੇ ਦੁੱਖ ਪਾਉਂਦਾ ਹੈ ਪਰ ਇਨ੍ਹਾਂ ਨੂੰ ਛੱਡਣ ਲਈ ਤਿਆਰ ਨਹੀਂ ਹੁੰਦਾ। ਮਨ ਖ਼ੁਦ ਹੀ ਆਪਣੇ ਦੁੱਖਾਂ ਦਾ ਕਾਰਨ ਬਣਿਆ ਹੋਇਆ ਹੈ ਪਰ ਇਹਨੂੰ ਇਸ ਗੱਲ ਦੀ ਸੋਝੀ ਨਹੀਂ ਹੁੰਦੀ। ਵਾਂਸਾਂ ਦੇ ਜੰਗਲ ਵਿਚ ਵਾਂਸ ਹੀ ਆਪਸ ਵਿਚ ਖਹਿ ਕੇ ਆਪਣੇ ਵਿਨਾਸ਼ ਦਾ ਕਾਰਨ ਬਣ ਜਾਂਦੇ ਹਨ : ਬੰਸਾ ਅਪਨਿ ਬੰਸ ਕੁਲ ਨਿਕਸੈ ਆਪਹਿ ਆਪ ਦਹੈ ਰੇ।[4] ਕਬੀਰ ਸਾਹਿਬ ਉਦਾਹਰਣਾਂ ਦੇ ਕੇ ਸਮਝਾਉਂਦੇ ਹਨ ਕਿ ਮਨ ਆਪ ਹੀ ਭੁੱਲ ਵਿਚ ਪੈ ਕੇ ਆਪਣਾ ਨੁਕਸਾਨ ਕਰ ਰਿਹਾ ਹੈ। ਸ਼ੀਸ਼ਿਆਂ ਦੇ ਬਣੇ ਮਹੱਲ ਵਿਚ ਕੁੱਤਾ ਆਪਣੇ ਹੀ ਪ੍ਰਤੀਬਿੰਬ ਨੂੰ ਭੌਂਕ-ਭੌਂਕ ਕੇ ਮਰ ਜਾਂਦਾ ਹੈ। ਬਾਂਦਰ ਤੰਗ ਮੂੰਹ ਵਾਲੀ ਕੁੱਜੀ ਵਿਚ ਪਏ ਛੋਲਿਆਂ ਦੇ ਦਾਣਿਆਂ ਦੀ ਮੁੱਠ ਭਰ ਲੈਂਦਾ ਹੈ। ਉਹਦਾ ਹੱਥ ਕੁੱਜੀ ਵਿਚ ਫਸ ਜਾਂਦਾ ਹੈ। ਛੋਲੇ ਖੁੱਸ ਨਾ ਜਾਣ, ਇਸ ਡਰ ਦਾ ਮਾਰਿਆ ਉਹ ਮੁੱਠ ਨਹੀਂ ਖੋਲ੍ਹਦਾ ਅਤੇ

1. ਕਬੀਰ ਸਾਖੀ ਸੰਗ੍ਰਹਿ, ਪੰ. 148 2. ਵਿਸ਼ਿਆਂ ਵਿਚ 3. ਰੋਕਦੇ ਹੋਏ ਵੀ ਵਿਸ਼ਿਆਂ ਵਿਚ ਗੋਤਾ ਖਾ ਗਿਆ; ਹੁਣ ਕਿਸ ਤਰ੍ਹਾਂ ਹੱਥ ਆਵੇ ? 4. ਕਬੀਰ ਗ੍ਰੰਥਾਵਲੀ, ਪੰ. 145

ਫੜਿਆ ਜਾਂਦਾ ਹੈ। ਇਸੇ ਤਰ੍ਹਾਂ ਮਨ ਵੀ ਮੋਹ, ਮਾਇਆ ਦੇ ਵੱਸ ਹੋ ਕੇ ਕਰਮ ਕਰਦਾ ਹੈ ਅਤੇ ਉਨ੍ਹਾਂ ਵਿਚ ਬੱਝਾ ਰਹਿੰਦਾ ਹੈ। ਸ਼ਬਦ ਦੇ ਅੰਤ ਵਿਚ ਆਪ ਦਰੱਖ਼ਤ ਉਤੇ ਟੰਗੇ ਤੋਤੇ ਦੀ ਮਿਸਾਲ ਦਿੰਦੇ ਕਹਿੰਦੇ ਹਨ ਕਿ ਤੋਤੇ ਨੂੰ ਕਿਸੇ ਹੋਰ ਨੇ ਤਾਂ ਨਹੀਂ ਫੜਿਆ, ਇਹਨੇ ਖ਼ੁਦ ਦਰਖ਼ਤ ਨੂੰ ਫੜਿਆ ਹੋਇਆ ਹੈ:-

ਅਪੁਨ ਪੌ ਆਪ ਹੀ ਬਿਸਰੋ।
ਜੈਸੇ ਸਵਾਨ ਕਾਂਚ ਮੰਦਰ ਮੇਂ, ਭ੍ਰਮਿਤ ਭੂੰਕ ਮਰੋ॥
ਮਰਕਟ ਮੂਠਿ ਸਵਾਦ ਨਾ ਬਿਹੁਰੈ, ਘਰ ਘਰ ਨਚਤ ਫਿਰੋ॥
ਕਹੈ ਕਬੀਰ ਨਲਨੀ ਕੇ ਸੁਵਨਾ, ਤੋਹਿ ਕਵਨੇ ਪਕਰੋ[2]॥

(ਬੀਜਕ, ਸ਼ਬਦ 76)

ਇਸੇ ਭਾਵ ਨੂੰ ਦੂਸਰੇ ਪਦ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ :

ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ।
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ।
ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ।
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ।

(ਆਦਿ ਗ੍ਰੰਥ, ਪੰ. 336)

ਮਨ ਜਿਹੜਾ ਇਸ ਸੰਸਾਰ ਵਿਚ ਆਤਮਾ ਦੇ ਵਰਤਣ ਲਈ ਹਥਿਆਰ ਸੀ, ਆਤਮਾ ਉੱਤੇ ਹਾਵੀ ਹੋ ਕੇ ਇਹਦੇ ਦੁੱਖ ਅਤੇ ਪਰੇਸ਼ਾਨੀ ਦਾ ਕਾਰਨ ਬਣਿਆ ਹੋਇਆ ਹੈ। ਇਸ ਤਰ੍ਹਾਂ ਇਹ ਜੁਗਾਂ-ਜੁਗਾਂ ਤੋਂ ਆਤਮਾ ਦੇ ਰੂਹਾਨੀ ਪ੍ਰਕਾਸ਼ ਨੂੰ ਨਸ਼ਟ ਕਰ ਰਿਹਾ ਹੈ। ਇਹ ਅਮਰਵੇਲ ਵਾਂਗ ਆਤਮਾ ਉੱਤੇ ਫੈਲਿਆ ਹੋਇਆ ਹੈ। ਹਰ ਜਨਮ ਸਮੇਂ ਜੀਵ ਨੂੰ ਨਵਾਂ ਸਰੀਰ ਮਿਲਦਾ ਹੈ ਅਤੇ ਮੌਤ ਸਮੇਂ ਇਸ ਸਰੀਰ ਦਾ ਸਾਥ ਛੁੱਟ ਜਾਂਦਾ ਹੈ; ਪਰ ਮਨ ਹਰ ਹਾਲਤ ਵਿਚ ਆਤਮਾ ਨਾਲ ਜੁੜਿਆ ਰਹਿੰਦਾ ਹੈ। ਇਸ ਲਈ ਕਬੀਰ ਸਾਹਿਬ ਕਹਿੰਦੇ ਹਨ :

ਮਾਇਆ ਮੁਈ ਨ ਮਨ ਮੂਆ ਮਰਿ ਮਰਿ ਗਇਆ ਸਰੀਰ।

(ਕਬੀਰ ਗ੍ਰੰਥਾਵਲੀ, ਪੰ. 26)

---

1. ਤੋਤੇ ਨੂੰ ਫੜਨ ਲਈ ਸ਼ਿਕਾਰੀ ਇਕ ਘੁੰਮਣ ਵਾਲੀ ਚਰਖੀ ਲਾ ਦਿੰਦੇ ਹਨ ਅਤੇ ਉਹਦੇ ਸਾਹਮਣੇ ਦਾਣਾ ਪਾ ਦਿੰਦੇ ਹਨ। ਤੋਤਾ ਚਰਖੀ ਉੱਤੇ ਬੈਠਦਾ ਹੈ ਤਾਂ ਚਰਖੀ ਘੁੰਮ ਜਾਂਦੀ ਹੈ ਅਤੇ ਉਹ ਹੇਠਾਂ ਆ ਜਾਂਦਾ ਹੈ। ਤੋਤਾ ਚਰਖੀ ਛੱਡ ਦੇਵੇ ਤਾਂ ਝੱਟ ਉਡਾਰੀ ਮਾਰ ਸਕਦਾ ਹੈ ਪਰ ਉਹ ਦਾਣੇ ਦੇ ਲਾਲਚ ਅਤੇ ਚਰਖੀ ਤੋਂ ਡਿਗ ਜਾਣ ਦੇ ਡਰ ਦਾ ਮਾਰਿਆ ਚਰਖੀ ਨੂੰ ਨਹੀਂ ਛੱਡਦਾ। ਨਤੀਜਾ ਇਹ ਹੁੰਦਾ ਹੈ ਕਿ ਸ਼ਿਕਾਰੀ ਉਹਨੂੰ ਫੜ ਕੇ ਪਿੰਜਰੇ ਵਿਚ ਪਾ ਲੈਂਦੇ ਹਨ 2. ਨਹੀਂ ਛੱਡਦਾ।

ਮਨ ਸਦਾ ਚੰਚਲ ਰਹਿੰਦਾ ਹੈ। ਇਹ ਕਦੇ ਭਗਤੀ ਵੱਲ ਜਾਂਦਾ ਹੈ ਤੇ ਕਦੇ ਵਿਸ਼ੇ-ਵਿਕਾਰਾਂ ਵੱਲ। ਕਦੇ ਇਹ ਸ਼ਾਂਤੀ ਅਤੇ ਨਿਮਰਤਾ ਧਾਰਨ ਕਰਦਾ ਹੈ ਤੇ ਕਦੇ ਕ੍ਰੋਧ ਅਤੇ ਹੰਕਾਰ ਨਾਲ ਭਰ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਸਤਿਗੁਰੂ ਦੀ ਸ਼ਰਨ ਵਿਚ ਆ ਜਾਵੇ ਤਾਂ ਸਤਿਗੁਰੂ ਇਸ ਨੂੰ ਆਪਣਾ ਬਣਾ ਕੇ ਸ਼ਾਂਤੀ ਬਖ਼ਸ਼ ਦੇਣਗੇ :

ਮਨ ਮੋਟਾ ਮਨ ਪਾਤਰਾ, ਮਨ ਪਾਨੀ ਮਨ ਲਾਇ[1]।
ਮਨ ਕੇ ਜੈਸੀ ਊਪਜੈ, ਤੈਸੀ ਹੀ ਹੋਇ ਜਾਇ॥
ਮਨ ਦਾਤਾ ਮਨ ਲਾਲਚੀ, ਮਨ ਰਾਜਾ ਮਨ ਰੰਕ।
ਜੋ ਯਹ ਮਨ ਗੁਰ ਸੇ ਮਿਲੈ, ਤੌ ਗੁਰੂ ਮਿਲੈ ਨਿਸੰਕ॥

(ਕਬੀਰ ਸਾਖੀ ਸੰਗ੍ਰਹਿ, ਪੰ. 148)

ਸਤਿਗੁਰੂ ਦੇ ਉਪਦੇਸ਼ ਦਾ ਸਭ ਤੋਂ ਜ਼ਰੂਰੀ ਅੰਗ ਹੀ ਮਨ ਨੂੰ ਸਰੀਰ ਦੇ ਨੌਂ ਦੁਆਰਿਆਂ ਵਿਚੋਂ ਸਮੇਟ ਕੇ ਅੱਖਾਂ ਦੇ ਮਰਕਜ਼ ਉੱਤੇ ਇਕਾਗਰ ਅਤੇ ਥਿਰ ਕਰਨਾ ਹੈ। ਮਨ ਅਣਗਿਣਤ ਜੁਗਾਂ ਤੋਂ ਬਾਹਰ ਭਟਕਣ ਦਾ ਆਦੀ ਹੈ ਅਤੇ ਇਹ ਵਿਸ਼ਿਆਂ ਦੇ ਭੋਗਾਂ ਦਾ ਆਦੀ ਹੋ ਚੁੱਕਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਨੂੰ ਵਿਸ਼ਿਆਂ ਤੋਂ ਛੁਡਾ ਕੇ ਨਿਰਮਲ ਬਣਾਉਣਾ ਜ਼ਰੂਰੀ ਹੈ। ਮਨ ਦੇ ਨਿਰਮਲ ਹੋਣ ਤੇ ਹੀ ਆਤਮਾ ਉਸ ਨਿਰਮਲ ਪ੍ਰਭੂ ਵਿਚ ਸਮਾ ਸਕਦੀ ਹੈ :

ਜਬ ਲਗ ਮਨਿਹਿੰ ਵਿਕਾਰਾ, ਤਬ ਲਗ ਨਹੀਂ ਛੁਟੈ ਸੰਸਾਰਾ।
ਜਬ ਮਨ ਨਿਰਮਲ ਕਰਿ ਜਾਨਾ, ਤਬ ਨਿਰਮਲ ਮਾਹਿੰ ਸਮਾਨਾ॥

(ਕਬੀਰ ਗ੍ਰੰਥਾਵਲੀ, ਪੰ. 133)

ਮਨ ਨੂੰ ਨਿਰਮਲ ਬਣਾਉਣ ਦਾ ਸਾਧਨ ਇਸ ਨੂੰ ਸਰੀਰ ਦੇ ਨੌਂ ਦੁਆਰਿਆਂ ਵਿਚੋਂ ਸਮੇਟ ਕੇ ਅੱਖਾਂ ਪਿੱਛੇ ਲਿਆਉਣਾ ਹੈ। ਏਥੇ ਆ ਕੇ ਮਨ ਨੂੰ ਅੰਦਰਲੇ ਰੂਹਾਨੀ ਮੰਡਲਾਂ ਦਾ ਅਨੰਦ ਮਿਲਣਾ ਸ਼ੁਰੂ ਹੋ ਜਾਂਦਾ ਹੈ ਅਤੇ ਇਹਦੀ ਬਿਰਤੀ ਅੰਤਰਮੁਖ ਹੋ ਜਾਂਦੀ ਹੈ। ਮਨ ਕੋਈ ਸਾਧਾਰਨ ਸ਼ਕਤੀ ਨਹੀਂ, ਇਹ ਬ੍ਰਹਮ ਦੀ ਅੰਸ਼ ਹੈ। ਇਹਦਾ ਅਸਲ ਘਰ ਤ੍ਰਿਕੁਟੀ ਜਾਂ ਬ੍ਰਹਮ ਦਾ ਦੇਸ਼ ਹੈ। ਜਦ ਅਭਿਆਸੀ ਆਪਣੇ ਰੂਹਾਨੀ ਸਫ਼ਰ ਵਿਚ ਇਸ ਮੰਡਲ ਵਿਚ ਪਹੁੰਚਦਾ ਹੈ ਤਾਂ ਮਨ ਆਪਣੇ ਮੂਲ ਸਰੋਤ ਵਿਚ ਸਮਾ ਕੇ ਸ਼ਾਂਤ ਹੋ ਜਾਂਦਾ ਹੈ। ਮਨ ਨੂੰ ਇਸ ਥਾਂ ਲਿਆਉਣਾ ਹੀ ਇਸ ਉੱਤੇ ਜਿੱਤ ਪ੍ਰਾਪਤ ਕਰਨਾ ਹੈ।

ਜਦ ਸੰਤ 'ਮਨ ਨੂੰ ਮਾਰਨ', 'ਮਨ ਨੂੰ ਪੀਸਣ', 'ਮਨ ਨੂੰ ਨਿਰਮਲ ਬਣਾਉਣ',

1. ਅੱਗ।

'ਮਨ ਨੂੰ ਜਿੱਤਣ', 'ਮਨ ਨੂੰ ਮਨਾਉਣ' ਆਦਿ ਦੀ ਪ੍ਰੇਰਨਾ ਦਿੰਦੇ ਹਨ ਤਾਂ ਉਨ੍ਹਾਂ ਦਾ ਭਾਵ ਰੂਹਾਨੀ ਅਭਿਆਸ ਦੁਆਰਾ ਮਨ ਨੂੰ ਤ੍ਰਿਕੁਟੀ ਵਿਚ ਲਿਆ ਕੇ ਆਪਣੇ ਸਰੋਤ ਵਿਚ ਲੀਨ ਕਰਨਾ ਹੁੰਦਾ ਹੈ। ਕਬੀਰ ਸਾਹਿਬ ਉਪਦੇਸ਼ ਦਿੰਦੇ ਹਨ ਕਿ ਵਿਸ਼ਿਆਂ ਵਿਚ ਡੁੱਬੇ ਮਨ ਰੂਪੀ ਮਸਤ ਹਾਥੀ ਨੂੰ ਮਾਰ ਦਿਓ ਅਤੇ ਇਸ ਨੂੰ ਪੀਸ ਕੇ ਮਹੀਨ ਕਰ ਦਿਓ : ਮੈਮਨਤਾ ਮਨ ਮਾਰਿ ਰੇ, ਨਾਨ੍ਹਾ ਕਰਿ ਕਰਿ ਪੀਸ। ਆਪ ਇਸੇ ਭਾਵ ਨੂੰ ਹੋਰ ਸਪੱਸ਼ਟ ਕਰਦੇ ਹੋਏ ਕਹਿੰਦੇ ਹਨ ਕਿ ਮਨ ਨੂੰ ਮਾਰਨ ਦਾ ਅਰਥ ਇਹਨੂੰ ਬਾਹਰੋਂ ਘੇਰ ਕੇ ਅੰਦਰ ਲਿਆ ਕੇ ਇਕਾਗਰ ਕਰਨ ਦਾ ਹੈ :

ਮੈਮਨਤਾ ਮਨ ਮਾਰਿ ਰੇ, ਘਰ ਹੀ ਮਾਹੀਂ ਘੇਰਿ।
ਜਬਹੀ ਚਾਲੈ ਪੀਠਿ ਦੇ, ਅੰਕੁਸ਼ ਦੇ ਦੇ ਫੇਰਿ॥

(ਕਬੀਰ ਗ੍ਰੰਥਾਵਲੀ, ਪੰ. 23)

ਸੁਆਮੀ ਜੀ ਮਹਾਰਾਜ ਵੀ ਇਸ਼ਾਰਾ ਕਰਦੇ ਹਨ ਕਿ ਮਨ ਦੇ ਹਾਰਨ ਉੱਤੇ ਹੀ ਆਤਮਾ ਗਗਨ ਮੰਡਲ ਨੂੰ ਪਾਰ ਕਰਕੇ ਨਿਜ-ਘਰ ਵੱਲ ਉਡਾਰੀ ਮਾਰ ਸਕਦੀ ਹੈ: ਹਾਰ ਜਬ ਜਾਇ ਮਨ ਤੁਝ ਸੇ, ਚੜ੍ਹਾ ਦੇ ਸੁਰਤ ਕੋ ਗਗਨਾ।[1] ਗੁਰੂ ਅਮਰਦਾਸ ਜੀ ਵੀ ਫ਼ਰਮਾਉਂਦੇ ਹਨ ਕਿ ਜਦੋਂ ਮਨ ਮੰਨ ਜਾਂਦਾ ਹੈ ਤਾਂ ਆਤਮਾ ਰੂਪੀ ਜੋਤੀ ਪਰਮਾਤਮਾ ਰੂਪੀ ਪਰਮ-ਜੋਤ ਵਿਚ ਸਮਾ ਜਾਂਦੀ ਹੈ ਅਤੇ ਪਰਮਾਤਮਾ ਦੇ ਦਰਬਾਰ ਵਿਚ ਪਹੁੰਚ ਕੇ ਸ਼ੋਭਾ ਪਾਉਂਦੀ ਹੈ :

ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ।

(ਆਦਿ ਗ੍ਰੰਥ, ਪੰ. 124)

ਇਸ ਅਵਸਥਾ ਵੱਲ ਇਸ਼ਾਰਾ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਜਦੋਂ ਅੰਦਰ ਉਹ ਕੰਵਲ ਪ੍ਰਗਟ ਹੋ ਜਾਂਦਾ ਹੈ ਜਿੱਥੇ ਬ੍ਰਹਮ ਦਾ ਨਿਵਾਸ ਹੈ ਤਾਂ ਮਨ ਰੂਪੀ ਭੌਰਾ ਮਸਤ ਹੋ ਜਾਂਦਾ ਹੈ। ਅਰਥਾਤ ਜਦ ਅਭਿਆਸੀ ਤ੍ਰਿਕੁਟੀ ਵਿਚ—ਜੋ ਬ੍ਰਹਮ ਦਾ ਮੰਡਲ ਜਾਂ ਦੇਸ਼ ਹੈ—ਪਹੁੰਚ ਜਾਂਦਾ ਹੈ ਤਾਂ ਮਨ ਉਸ ਥਾਂ ਲੀਨ ਹੋ ਜਾਂਦਾ ਹੈ। ਇਸ ਦੇ ਬਾਅਦ ਹੀ ਆਤਮਾ ਮਨ ਦੇ ਬੰਧਨ ਤੋਂ ਅਜ਼ਾਦ ਹੋ ਕੇ ਉਪਰਲੇ ਨਿਰਮਲ, ਚੇਤਨ ਮੰਡਲਾਂ ਵਿਚ ਦਾਖ਼ਲ ਹੁੰਦੀ ਹੈ :

ਅੰਤਰ ਕੰਵਲ ਪ੍ਰਕਾਸਿਆ, ਬ੍ਰਹਮ ਬਾਸ ਤਹਾਂ ਹੋਈ।
ਮਨ ਭੰਵਰਾ ਤਹਾਂ ਲੁਬਧਿਆ, ਜਾਨੈਗਾ ਜਨ ਕੋਈ॥

(ਕਬੀਰ ਗ੍ਰੰਥਾਵਲੀ, ਪੰ. 10)

ਮਨ ਨੂੰ ਅੰਤਰਮੁਖ, ਇਕਾਗਰ ਅਤੇ ਨਿਰਮਲ ਕਰਨ ਦਾ ਸਾਧਨ ਕਬੀਰ ਸਾਹਿਬ ਅਤੇ ਦੂਜੇ ਸੰਤਾਂ ਨੇ ਸ਼ਬਦ ਜਾਂ ਨਾਮ ਦਾ ਅਭਿਆਸ ਦੱਸਿਆ ਹੈ। ਜਿਉਂ-ਜਿਉਂ ਮਨ ਸ਼ਬਦ ਦੀ ਧੁਨੀ ਸੁਣਦਾ ਹੈ, ਇਹਨੂੰ ਅੰਦਰੋਂ ਰਸ ਮਿਲਦਾ ਹੈ ਜਿਸਨੂੰ ਪਾ

1. ਸਾਰ ਬਚਨ, 19 : 2

ਕੇ ਇਹਨੂੰ ਸੰਸਾਰ ਦੇ ਰਸ ਫਿੱਕੇ ਲੱਗਣ ਲੱਗ ਪੈਂਦੇ ਹਨ। ਕਬੀਰ ਸਾਹਿਬ ਕਹਿੰਦੇ ਹਨ :

ਇਹ ਰਸ ਛਾਡੇ ਉਹ ਰਸੁ ਆਵਾ।
ਉਹ ਰਸੁ ਪੀਆ ਇਹੁ ਰਸੁ ਨਹੀ ਭਾਵਾ।

(ਆਦਿ ਗ੍ਰੰਥ, ਪੰ. 342)

ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਪਰਬਤ ਦੀ ਨਿਆਈਂ ਉੱਚਾ ਅਤੇ ਸਖ਼ਤ ਹੈ ਪਰ ਜਦ ਸ਼ਬਦ ਦੀ ਛੈਣੀ ਨਾਲ ਸੱਟ ਮਾਰਦੇ ਹਾਂ ਤਾਂ ਇਹਦੇ ਅੰਦਰੋਂ ਸੋਨੇ ਦੀ ਖਾਨ ਮਿਲ ਜਾਂਦੀ ਹੈ :

ਕਬੀਰ ਮਨ ਪਰਬਤ ਹੂਆ, ਅਬ ਮੈਂ ਪਾਇਆ ਜਾਨਿ।
ਟਾਂਕੀ ਲਾਗੀ ਸਬਦ ਕੀ, ਨਿਕਸੀ ਕੰਚਨ ਖਾਨਿ॥

(ਕਬੀਰ ਸਾਖੀ ਸੰਗ੍ਰਹਿ, ਪੰ. 147)

ਆਪ ਉਪਦੇਸ਼ ਕਰਦੇ ਹਨ ਕਿ ਤੂੰ ਸ਼ਬਦ ਨੂੰ ਖੋਜ ਕੇ ਮਨ ਨੂੰ ਵੱਸ ਕਰ ਲੈ। ਇਹੋ ਕੁੱਲ-ਮਾਲਕ ਨਾਲ ਮਿਲਣ ਦਾ ਸਹਿਜ ਸਾਧਨ ਹੈ। ਜਦ ਮਨ ਅੰਦਰਲੇ ਰੂਹਾਨੀ ਮੰਡਲਾਂ ਵਿਚ ਪਹੁੰਚ ਕੇ ਸ਼ਬਦ ਦੀ ਧੁਨੀ ਵਿਚ ਮਗਨ ਹੋ ਜਾਵੇਗਾ ਤਾਂ ਇਹ ਆਪਣੀ ਭੱਜ-ਦੌੜ ਛੱਡ ਦੇਵੇਗਾ ਅਤੇ ਆਪਣੀ ਅਸਲ ਹਾਲਤ ਵਿਚ ਪਹੁੰਚ ਜਾਵੇਗਾ:

ਸ਼ਬਦ ਖੋਜਿ ਮਨ ਬਸ ਕਰੈ, ਸਹਿਜ ਜੋਗ ਹੈ ਯੇਹ।

(ਕਬੀਰ ਸਾਖੀ ਸੰਗ੍ਰਹਿ, ਪੰ. 95)

ਮਨ ਤਹੰ ਗਗਨ ਸਮਾਏ, ਧੁਨਿ ਸੁਨਿ ਸੁਨਿ ਕੈ ਮਗਨ ਹੈ।
ਨਹਿੰ ਆਵੈ ਨਹਿੰ ਜਾਏ, ਸੁੰਨ ਸਬਦ ਥਿਤਿ ਪਾਵਹੀ॥

(ਕਬੀਰ ਸਾਖੀ ਸੰਗ੍ਰਹਿ, ਪੰ. 96)

ਸੰਤ ਦਾਦੂ ਦਿਆਲ ਵੀ ਕਹਿੰਦੇ ਹਨ ਕਿ ਬਿਨਾਂ ਨਾਮ ਦੇ ਮਨ ਕਿਸੇ ਦੂਸਰੇ ਸਾਧਨ ਦੁਆਰਾ ਇਕਾਗਰ ਨਹੀਂ ਹੋ ਸਕਦਾ :

ਦਾਦੂ ਕੋਟਿ ਜਤਨ ਕਰਿ ਕਰਿ ਮੂਏ, ਯਹ ਮਨ ਦਹੁ ਦਿਸ ਜਾਇ।
ਰਾਮ ਨਾਂਇ ਰੋਕਿਆ ਰਹੈ, ਨਾਹੀਂ ਆਨ ਉਪਾਇ॥

(ਦਾਦੂ ਦਿਆਲ, ਪੰ. 118)

ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ ਕਿ ਗੁਰੂ ਦੇ ਸ਼ਬਦ ਤੋਂ ਬਿਨਾਂ ਮਨ ਥਿਰ ਨਹੀਂ ਹੋ ਸਕਦਾ: ਬਿਨੁ ਗੁਰ ਸਬਦੈ ਮਨੁ ਨਹੀ ਠਉਰਾ।[1] ਆਪ ਕਹਿੰਦੇ ਹਨ ਕਿ ਮਾਇਆ ਦੇ ਮੋਹ ਵਿਚ ਮਸਤ ਮਨ ਸ਼ਬਦ ਦੇ ਅਭਿਆਸ ਦੁਆਰਾ ਹੀ ਛੁਟਕਾਰਾ

1. ਆਦਿ ਗ੍ਰੰਥ, ਪੰ. 415

ਪਾਉਂਦਾ ਹੈ: ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ।[1] ਗੁਰੂ ਅਮਰਦਾਸ ਜੀ ਅਨੁਸਾਰ ਸ਼ਬਦ ਵਿਚ ਮਰ ਕੇ ਅਰਥਾਤ ਸ਼ਬਦ ਵਿਚ ਲੀਨ ਹੋ ਕੇ ਹੀ ਮਨ ਨਿਰਮਲ ਹੁੰਦਾ ਹੈ ਅਤੇ ਇਹਨੂੰ ਸ਼ਬਦ ਵਿਚ ਲੀਨ ਕਰਨਾ ਹੀ ਸੱਚੀ ਜਾਂ ਸਫਲ ਪੂਜਾ ਹੈ : ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ।[2] ਸੁਆਮੀ ਜੀ ਮਹਾਰਾਜ ਸਮਝਾਉਂਦੇ ਹਨ ਕਿ ਕਰੋੜਾਂ ਜਤਨ ਕਰਨ ਉੱਤੇ ਵੀ ਮਨ ਜਾਗਦਾ ਅਤੇ ਵੱਸ ਨਹੀਂ ਆਉਂਦਾ ਪਰ ਸ਼ਬਦ ਧੁਨ ਸੁਣ ਕੇ ਇਹ ਸਹਿਜੇ ਹੀ ਸ਼ਾਂਤ ਹੋ ਜਾਂਦਾ ਹੈ :

ਕੋਟ ਯਤਨ ਸੇ ਯਹ ਨਹਿੰ ਮਾਨੇ। ਧੁਨ ਸੁਨ ਕਰ ਮਨ ਸਮਝਾਈ।

(ਸਾਰ ਬਚਨ, 9 : 9)

ਬਿਨਾ ਸ਼ਬਦ ਯਹ ਮਨ ਨਹਿੰ ਜਾਗੇ। ਕਰੋ ਚਾਹੇ ਕੋਈ ਅਨੇਕ ਵਿਧਾਨ।

(ਸਾਰ ਬਚਨ, 15 : 19)

ਕਬੀਰ ਸਾਹਿਬ ਕਹਿੰਦੇ ਹਨ ਕਿ ਇਕ ਵਾਰ ਅੰਦਰ ਨਿਹਚਲ ਹੋ ਜਾਣ ਨਾਲ ਮਨ ਆਪਣੀ ਕਾਗਾ-ਬਿਰਤੀ (ਮਾਇਆ ਦੇ ਭੋਗਾਂ ਵੱਲ ਜਾਣ ਦੀ ਰੁਚੀ) ਛੱਡ ਕੇ ਹੰਸਾਂ ਵਾਲੀ ਬਿਰਤੀ (ਸ਼ਬਦ ਜਾਂ ਨਾਮ ਦੇ ਮੋਤੀ ਚੁਗਣ ਵਾਲੀ ਰੁਚੀ) ਧਾਰਨ ਕਰ ਲੈਂਦਾ ਹੈ ਅਤੇ ਅੰਦਰ ਰੂਹਾਨੀ ਅਨੰਦ ਅਨੁਭਵ ਕਰਦਾ ਹੈ : ਅਬ ਤੋ ਮਨ ਹੰਸਾ ਭਇਆ ਮੋਤੀ ਚੁਣ ਚੁਣ ਖਾਏ। ਇਸ ਤਰ੍ਹਾਂ ਮਨ ਮਹੀਨ ਹੋ ਕੇ ਤੀਸਰੇ ਤਿਲ ਰਾਹੀਂ ਅੰਦਰ ਦਾਖ਼ਲ ਹੋਣ ਦੇ ਕਾਬਲ ਬਣ ਜਾਂਦਾ ਹੈ। ਅੰਦਰਲੇ ਮੰਡਲਾਂ ਵਿਚ ਨਿਰਮਲ ਅਨੰਦ ਦਾ ਅਨੁਭਵ ਕਰਨ ਤੋਂ ਬਾਅਦ ਮਨ ਉਸ ਅਨੰਦ ਨੂੰ ਛੱਡ ਕੇ ਬਾਹਰ ਆਉਣਾ ਪਸੰਦ ਨਹੀਂ ਕਰਦਾ :

ਕਬੀਰ ਮਨੂਆ ਤੋ ਅੰਤਰ ਬਸਾ, ਬਹੁਤਕ ਝੀਨਾ[3] ਹੋਇ।
ਅਮਰ ਲੋਕ ਸੁਚੁ ਪਾਇਆ, ਕਬਹੂ ਨ ਨਿਆਰਾ ਹੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 152)

## ਆਤਮਾ ਦੀ ਪਛਾਣ ਜਾਂ ਆਤਮ-ਗਿਆਨ

ਅਭਿਆਸੀ ਨੌਂ ਦੁਆਰੇ ਖ਼ਾਲੀ ਕਰਕੇ ਅੱਖਾਂ ਦੇ ਕੇਂਦਰ ਤੋਂ ਹੁੰਦਾ ਹੋਇਆ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੁੰਦਾ ਹੈ ਤਾਂ ਉਹ ਆਤਮ-ਗਿਆਨ ਦੀ ਰਾਹ ਉੱਤੇ ਅੱਗੇ ਵੱਧਦਾ ਹੈ। ਆਪਣੇ ਅਭਿਆਸ ਵਿਚ ਉਹ ਜਦ ਚਾਹੇ ਸਰੀਰ ਨੂੰ ਛੱਡ ਕੇ ਅੰਦਰ ਉੱਪਰ ਜਾ ਸਕਦਾ ਹੈ ਅਤੇ ਜਦ ਚਾਹੇ ਵਾਪਸ ਹੇਠਾਂ ਅਤੇ ਬਾਹਰ ਆ ਸਕਦਾ ਹੈ। ਉਹਨੂੰ ਅਨੁਭਵ ਹੋ ਜਾਂਦਾ ਹੈ ਕਿ ਉਹਦਾ ਅਸਲੀ ਸਰੂਪ ਸਰੀਰ ਨਹੀਂ ਹੈ ਅਤੇ ਸਰੀਰ ਦੇ ਪਰਦੇ ਨੂੰ ਤਾਂ ਉਹ ਜਦ ਚਾਹੇ ਲਾਹ ਸਕਦਾ ਹੈ ਅਤੇ ਜਦ ਚਾਹੇ ਫੇਰ ਪਾ ਸਕਦਾ ਹੈ। ਕਬੀਰ ਸਾਹਿਬ ਇਹਨੂੰ ਆਪਣੇ ਆਪ ਦੀ ਅਤੇ ਗ਼ੈਰ ਦੀ ਪਛਾਣ

1. ਆਦਿ ਗ੍ਰੰਥ, ਪੰ. 908 2. ਆਦਿ ਗ੍ਰੰਥ, ਪੰ. 910 3. ਸੂਖਮ : ਬਰੀਕ।

ਕਰਨ ਦੀ ਅਵਸਥਾ ਕਹਿੰਦੇ ਹਨ। ਇਹੋ ਪਰਮਾਤਮਾ ਨਾਲ ਮਿਲਾਪ ਦੀ ਪਹਿਲੀ ਪੌੜੀ ਹੈ :

ਕਬੀਰ ਸੋਚ ਬਿਚਾਰਿਆ, ਦੂਜਾ ਕੋਈ ਨਾਹਿ।
ਆਪਾ ਪਰ ਜਬ ਚੀਨ੍ਹਿਆ, ਤਬ ਉਲਟ ਸਮਾਨਾ ਮਾਹਿ॥
(ਕਬੀਰ ਗ੍ਰੰਥਾਵਲੀ, ਪੰ. 43)

ਪਰ ਸੱਚਾ ਆਤਮ-ਗਿਆਨ ਤ੍ਰਿਕੁਟੀ ਵਿਚ ਪਹੁੰਚ ਕੇ ਮਨ ਦੇ ਸਾਰੇ ਪਰਦੇ ਲਾਹ ਦੇਣ ਤੇ ਹੁੰਦਾ ਹੈ। ਪਿੱਛੇ ਦੇਖ ਆਏ ਹਾਂ ਕਿ ਮਨ, ਤ੍ਰਿਕੁਟੀ ਜਾਂ ਬ੍ਰਹਮ ਵਿਚੋਂ ਜਨਮ ਲੈਂਦਾ ਹੈ। ਜਿਸ ਤਰ੍ਹਾਂ ਸਰੀਰ ਦੇ ਨੌਂ ਦੁਆਰੇ ਖ਼ਾਲੀ ਕਰਨ ਤੇ ਅਭਿਆਸੀ ਦੀ ਆਤਮਾ ਸਰੀਰ ਦਾ ਪਰਦਾ ਲਾਹ ਦਿੰਦੀ ਹੈ, ਉਸੇ ਤਰ੍ਹਾਂ ਇਹ ਤ੍ਰਿਕੁਟੀ ਤੋਂ ਉਪਰਲੇ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੋ ਕੇ ਮਨ ਦੇ ਪਰਦੇ ਵੀ ਲਾਹ ਦਿੰਦੀ ਹੈ। ਏਥੇ ਆਤਮਾ ਨੂੰ ਆਪਣੀ ਅਸਲੀਅਤ ਦਾ ਗਿਆਨ ਹੁੰਦਾ ਹੈ। ਇਹ ਆਪਣੇ ਆਪ ਨੂੰ ਪਛਾਣ ਲੈਂਦੀ ਹੈ ਕਿ ਨਾ ਮੈਂ ਸਰੀਰ ਹਾਂ ਅਤੇ ਨਾ ਹੀ ਮਨ, ਸਗੋਂ ਮੈਂ ਇਨ੍ਹਾਂ ਦੋਹਾਂ ਤੋਂ ਭਿੰਨ ਇਕ ਨਿਰਮਲ ਅਤੇ ਚੇਤਨ ਹਸਤੀ ਹਾਂ। ਇਹੋ ਸੱਚਾ ਆਤਮ-ਗਿਆਨ ਹੈ। ਇਸ ਗਿਆਨ ਦੀ ਪ੍ਰਾਪਤੀ ਉੱਤੇ ਆਤਮਾ ਆਪਣੇ ਮੂਲ ਨਾਲ ਮਿਲਣ ਲਈ ਬਿਹਬਲ ਹੋ ਜਾਂਦੀ ਹੈ।

ਕਬੀਰ ਸਾਹਿਬ ਕਹਿੰਦੇ ਹਨ ਕਿ ਆਪੇ ਦੀ ਪਛਾਣ ਰਾਹੀਂ ਹੀ ਅਭਿਆਸੀ ਪਰਮਾਤਮਾ ਦੀ ਪਛਾਣ ਦੇ ਕਾਬਲ ਬਣਦਾ ਹੈ ਅਤੇ ਪਰਮ-ਪਦ ਵਿਚ ਪਹੁੰਚ ਸਕਦਾ ਹੈ। ਆਪ ਆਪਣੇ ਇਕ ਪਦ ਵਿਚ ਮੌਲਾਣਿਆਂ ਨੂੰ ਸਮਝਾਉਂਦੇ ਹਨ, 'ਆਪਾ ਜਾਨਿ ਸਾਈਂ ਕੂੰ ਜਾਨੈ ਤਬ ਹੋਇ ਭਿਸਤ ਸਰੀਕੀ'।[1] ਅਰਥਾਤ ਤੁਸੀਂ ਆਪੇ ਦੀ ਪਛਾਣ ਦੁਆਰਾ ਹੀ ਪਰਮਾਤਮਾ ਨੂੰ ਜਾਣ ਸਕੋਗੇ ਅਤੇ ਮੁਕਤੀ ਦੀ ਪ੍ਰਾਪਤੀ ਕਰ ਸਕੋਗੇ। ਆਪਣੇ ਦੂਸਰੇ ਸ਼ਬਦ ਵਿਚ ਇਸੇ ਭਾਵ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ: ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ। (ਆਦਿ ਗ੍ਰੰਥ, ਪੰ. 857)

ਆਤਮਾ ਰੂਪੀ ਜੋਤ ਦੇ ਪਰਮਾਤਮਾ ਰੂਪੀ ਪਰਮ ਜੋਤ ਵਿਚ ਸਮਾਉਣ ਦੀ ਅਵਸਥਾ ਆਤਮ-ਗਿਆਨ ਜਾਂ ਆਪੇ ਦੀ ਪਛਾਣ ਤੋਂ ਬਾਅਦ ਹੀ ਪ੍ਰਾਪਤ ਹੁੰਦੀ ਹੈ। ਇਹ ਗਿਆਨ ਜਾਂ ਅਨੁਭਵ ਕੇਵਲ ਸ਼ਬਦ ਦੁਆਰਾ ਹੁੰਦਾ ਹੈ। ਗੁਰੂ ਅਮਰਦਾਸ ਜੀ ਸਮਝਾਉਂਦੇ ਹਨ ਕਿ ਜੋ ਲੋਕ ਬਿਨਾਂ ਆਪੇ ਦੀ ਪਛਾਣ ਕਰਨ ਦੇ ਬਣ-ਬਣ ਕੇ ਬੈਠਦੇ ਹਨ, ਉਨ੍ਹਾਂ ਦੀ ਸਭ ਵਡਿਆਈ ਝੂਠੀ ਹੈ। ਉਹ ਲੋਕ ਜਿੰਨੀ ਮਰਜ਼ੀ ਪੂਜਾ ਜਾਂ ਭਗਤੀ ਕਰ ਲੈਣ, ਇਸ ਭਗਤੀ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ ਪਹੁੰਚ ਸਕਦਾ। ਅਜਿਹੀ ਪਾਖੰਡ ਜਾਂ ਦਿਖਾਵੇ ਦੀ ਭਗਤੀ ਉਨ੍ਹਾਂ ਨੂੰ ਜਮਾਂ ਦੀ ਮਾਰ ਤੋਂ ਨਹੀਂ ਬਚਾ

1. ਕਬੀਰ ਗ੍ਰੰਥਾਵਲੀ, ਪੰ. 130, ਭਿਸਤ-ਬਹਿਸ਼ਤ, ਸੁਰਗ; ਏਥੇ ਭਾਵ ਮੁਕਤੀ ਤੋਂ ਹੈ।

ਸਕਦੀ। ਇਸ ਤੋਂ ਉਲਟ ਜੋ ਲੋਕ ਸ਼ਬਦ ਦੇ ਅਭਿਆਸ ਦੁਆਰਾ ਅੰਦਰ ਆਪਣੇ ਆਪ ਦੀ ਪਛਾਣ ਕਰ ਲੈਂਦੇ ਹਨ, ਉਨ੍ਹਾਂ ਦੀ ਭਗਤੀ ਸਫਲ ਹੋ ਜਾਂਦੀ ਹੈ ਅਤੇ ਉਹ ਪਰਮਾਤਮਾ ਨਾਲ ਮਿਲਾਪ ਕਰਨ ਦੇ ਕਾਬਲ ਬਣ ਜਾਂਦੇ ਹਨ :

ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ।
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ।
ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ।

(ਆਦਿ ਗ੍ਰੰਥ, ਪੰ. 910)

ਸੰਤਾਂ ਦੇ ਕਹਿਣ ਮੁਤਾਬਿਕ ਕੇਵਲ ਸ਼ਬਦ ਦਾ ਰਸ ਪ੍ਰਾਪਤ ਕਰ ਕੇ ਹੀ ਜੀਵ ਆਪਣੇਂ ਆਪ ਦੀ ਪਛਾਣ ਕਰ ਸਕਦਾ ਹੈ : ਸਬਦੈ ਸਾਦੁ ਜਾਨਹਿ ਤਾ ਆਪੁ ਪਛਾਣਹਿ।[1] ਕਬੀਰ ਸਾਹਿਬ ਨੇ ਵੀ ਕਿਹਾ ਹੈ : ਮੁਕਤਾ ਸੋਈ ਜੋ ਆਪਾ ਪਰ ਚੀਨੈ।[2] ਆਪੇ ਦੀ ਪਛਾਣ ਦੀ ਅਵਸਥਾ ਨੂੰ ਬਿਆਨ ਕਰਦੇ ਹੋਏ ਕਬੀਰ ਸਾਹਿਬ ਸਮਝਾਉਂਦੇ ਹਨ ਕਿ ਨਾਮ ਦੇ ਅਭਿਆਸ ਦੁਆਰਾ ਸਿੱਖ ਉਸ ਅਵਸਥਾ ਵਿਚ ਪਹੁੰਚ ਜਾਂਦਾ ਹੈ ਜਿਥੇ ਸੁਰਤ ਅਤੇ ਨਿਰਤ ਇਕ ਹੋ ਜਾਂਦੀਆਂ ਹਨ, ਅਜਪਾ-ਜਾਪ ਜਾਂ ਸ਼ਬਦ ਪ੍ਰਾਪਤ ਹੋ ਜਾਂਦਾ ਹੈ ਅਤੇ ਲੇਖੇ ਵਿਚ ਬੱਝਾ ਜੀਵ ਉਸ ਅਲੇਖ ਪ੍ਰਭੂ ਵਿਚ ਸਮਾ ਜਾਂਦਾ ਹੈ ਅਰਥਾਤ ਆਤਮਾ ਕਰਮਾਂ ਦੇ ਬੰਧਨ ਤੋਂ ਮੁਕਤ ਹੋ ਜਾਂਦੀ ਹੈ ਅਤੇ ਅਭਿਆਸੀ ਦੀ ਆਤਮਾ ਉਸ 'ਆਪੇ' ਭਾਵ ਪ੍ਰਭੂ ਵਿਚ ਸਮਾ ਜਾਂਦੀ ਹੈ:

ਸੁਰਤਿ ਸਮਾਨੀ ਨਿਰਤਿ ਮੇਂ, ਅਜਪਾ ਮਾਹੈਂ ਜਾਪ।
ਲੇਖ ਸਮਾਨਾ ਅਲੇਖ ਮੇਂ, ਯੂੰ ਆਪਾ ਮਾਹੈਂ ਆਪ॥

(ਕਬੀਰ ਗ੍ਰੰਥਾਵਲੀ, ਪੰ. 11)

## ਮਨ ਦੇ ਹਥਿਆਰ

ਸਰੀਰ ਰੂਪੀ ਕਿਲ੍ਹੇ ਵਿਚ ਮਨ ਦੇ ਪੰਜ ਜ਼ੋਰਾਵਰ ਪਹਿਰੇਦਾਰ ਬਿਠਾਏ ਹੋਏ ਹਨ। ਇਹ ਹਨ : ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਅੰਦਰ ਜਾਣ ਲਈ ਇਨ੍ਹਾਂ ਨੂੰ ਜਿੱਤਣਾ ਜ਼ਰੂਰੀ ਹੈ। ਕਾਮ ਮਨ ਨੂੰ ਹੇਠਾਂ ਖਿੱਚਦਾ ਹੈ, ਕ੍ਰੋਧ ਫੈਲਾਉਂਦਾ ਹੈ, ਮੋਹ ਮਨ ਨੂੰ ਦੁਨੀਆ ਨਾਲ ਬੰਨ੍ਹ ਕੇ ਰੱਖਦਾ ਹੈ, ਲੋਭ ਇਹਨੂੰ ਸੰਸਾਰ ਦੇ ਪਦਾਰਥਾਂ ਪਿੱਛੇ ਭਟਕਾਉਂਦਾ ਹੈ ਅਤੇ ਹੰਕਾਰ ਇਹਨੂੰ ਪਰਮਾਤਮਾ ਵੱਲ ਜਾਣ ਤੋਂ ਰੋਕਦਾ ਹੈ। ਇਨ੍ਹਾਂ ਨੇ ਜੀਵ ਦੀ ਦੁਰਦਸ਼ਾ ਕੀਤੀ ਹੋਈ ਹੈ। ਇਨ੍ਹਾਂ ਦੇ ਹੁੰਦੇ ਹੋਏ ਮਨੁੱਖ ਦੇ ਬਾਕੀ ਸਭ

---

1. ਆਦਿ ਗ੍ਰੰਥ, ਪੰ. 115 2. ਕਬੀਰ ਗ੍ਰੰਥਾਵਲੀ, ਪੰ. 177

ਗੁਣ ਕੌਡੀ ਮੁੱਲ ਦੇ ਨਹੀਂ :

ਕਾਮ, ਕ੍ਰੋਧ, ਮਦ ਲੋਭ ਕੀ, ਜਬ ਲਗ ਘਟ ਮੇਂ ਖਾਨ।
ਕਹਾ ਮੂਰਖ ਕਹਾ ਪੰਡਿਤਾ, ਦੋਨੋਂ ਏਕ ਸਮਾਨ॥

(ਕਬੀਰ ਸਾਖੀ ਸੰਗ੍ਰਹਿ, ਪੰ. 131)

ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਰਿਸ਼ੀਆਂ-ਮੁਨੀਆਂ, ਸਾਧੂਆਂ, ਸੰਨਿਆਸੀਆਂ, ਜਤੀਆਂ ਅਤੇ ਵੈਰਾਗੀਆਂ ਨੇ ਅਨੇਕ ਉਪਾਅ ਕੀਤੇ ਪਰ ਸਫਲ ਨਾ ਹੋ ਸਕੇ। ਪੁਰਾਣ ਅਜਿਹੇ ਵਿਅਕਤੀਆਂ ਦੀਆਂ ਕਹਾਣੀਆਂ ਨਾਲ ਭਰੇ ਪਏ ਹਨ। ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਕਬੀਰ ਸਾਹਿਬ ਸਾਧਕ ਨੂੰ ਸਰੀਰ ਨੂੰ ਤਸੀਹੇ ਦੇਣ, ਜਪ-ਤਪ ਦਾ ਰਾਹ ਫੜਨ ਜਾਂ ਜੰਗਲਾਂ ਵਿਚ ਜਾ ਕੇ ਛੁਪਣ ਦਾ ਉਪਦੇਸ਼ ਨਹੀਂ ਦਿੰਦੇ। ਉਹ ਕਹਿੰਦੇ ਹਨ ਕਿ ਘਰ-ਗ੍ਰਿਹਸਥ ਵਿਚ ਰਹਿ ਕੇ ਆਪਣੇ ਦੁਨਿਆਵੀ ਕਾਰੋਬਾਰ ਕਰਦੇ ਹੋਏ ਸ਼ਬਦ ਦਾ ਅਭਿਆਸ ਕਰੋ। ਇਹ ਹਠ-ਕਰਮਾਂ ਦਾ ਰਾਹ ਨਹੀਂ, ਸਹਿਜ ਅਭਿਆਸ ਦਾ ਮਾਰਗ ਹੈ। ਨਾਮ ਦੇ ਅਭਿਆਸ ਨਾਲ ਹੌਲੀ-ਹੌਲੀ ਧਨ, ਪਰਿਵਾਰ ਆਦਿ ਦਾ ਮੋਹ ਅਤੇ ਕਾਮਨਾਵਾਂ ਦੂਰ ਹੋ ਜਾਣਗੀਆਂ ਅਤੇ ਜੀਵ ਨਾਮ ਵਿਚ ਲੀਨ ਹੋ ਕੇ ਨਾਮ ਦਾ ਰੂਪ ਹੋ ਜਾਵੇਗਾ :

ਸਹਜੈ ਸਹਜੈ ਸਬ ਗਇਆ, ਸੁਤ ਵਿਤ ਕਾਮਨਿ ਕਾਮ।
ਏਕ ਮੇਕ ਹੋਇ ਮਿਲ ਰਹਾ, ਦਾਸ ਕਬੀਰਾ ਨਾਮ॥

(ਕਬੀਰ ਸਾਖੀ ਸੰਗ੍ਰਹਿ, ਪੰ. 76)

ਆਪਣੀ ਇਕ ਕਸੌਟੀ ਵਿਚ ਕਬੀਰ ਸਾਹਿਬ ਕਾਮ, ਕ੍ਰੋਧ ਆਦਿ ਵਿਕਾਰਾਂ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ ਕਿ ਇਨ੍ਹਾਂ ਤੋਂ ਕਿਸੇ ਨੂੰ ਸੁੱਖ, ਸ਼ਾਂਤੀ ਨਹੀਂ ਮਿਲ ਸਕਦੀ। ਜਿਸ ਤਰ੍ਹਾਂ ਨਿੰਮ ਦਾ ਕੀੜਾ ਨਿੰਮ ਦਾ ਰਸ ਚਾਹੁੰਦਾ ਹੈ, ਉਸੇ ਤਰ੍ਹਾਂ ਮਨੁੱਖ ਵਿਸ਼ੇ-ਵਿਕਾਰਾਂ ਦੇ ਜ਼ਹਿਰ ਨੂੰ ਅੰਮ੍ਰਿਤ ਸਮਝ ਕੇ ਉਨ੍ਹਾਂ ਦੇ ਪਿੱਛੇ ਦੌੜਦਾ ਹੈ: ਨੀਬ ਕੀਟ ਜਸ ਨੀਬ ਪਿਆਰਾ। ਯੂੰ ਵਿਸ਼ ਕੋ ਅੰਮ੍ਰਿਤ ਕਹੈ ਸੰਸਾਰਾ। ਇਸੇ ਕਸੌਟੀ ਦੇ ਅੰਤ ਵਿਚ ਕਬੀਰ ਸਾਹਿਬ ਛੁਟਕਾਰੇ ਦੀ ਰਾਹ ਦੱਸਦੇ ਹੋਏ ਕਹਿੰਦੇ ਹਨ ਕਿ ਜਦੋਂ ਜੀਵ ਪ੍ਰੇਮ ਅਤੇ ਭਗਤੀ ਦੀ ਬੇੜੀ ਵਿਚ ਬੈਠੇਗਾ, ਜਿਸ ਦਾ ਮਲਾਹ ਸਤਿਗੁਰੂ ਹੈ, ਤਾਂ ਉਹਦੇ ਲਈ ਵਿਸ਼ੇ-ਵਾਸ਼ਨਾਵਾਂ ਨਾਲ ਭਰਿਆ ਸੰਸਾਰ ਗਾਂ ਦੇ ਖੁਰ ਵਾਂਗ ਛੋਟਾ ਹੋ ਜਾਵੇਗਾ :

ਭਾਵ ਭਗਤੀ ਹਿਤ ਬੋਹਿਥਾ, ਸਤਗੁਰ ਖੇਵਣਹਾਰ।
ਅਲਪ ਉਦਿਕ ਤਬ ਜਾਣੀਏ, ਕਬੀਰ ਗੋਪਦ ਖੁਰ ਵਿਸਤਾਰ॥

(ਕਬੀਰ ਗ੍ਰੰਥਾਵਲੀ, ਪੰ. 177)

## ਮੂਰਤੀ ਪੂਜਾ

ਆਤਮਾ ਦੀ ਪਰਮਾਤਮਾ ਵੱਲ ਕੁਦਰਤੀ ਖਿੱਚ ਹੈ ਜਿਸ ਕਾਰਨ ਮਨੁੱਖ ਦਾ ਪਰਮਾਤਮਾ ਦੀ ਭਗਤੀ ਵੱਲ ਝੁਕਾਅ ਹੁੰਦਾ ਹੈ। ਇਹ ਗਿਆਨ ਨਾ ਹੋਣ ਕਾਰਨ ਕਿ ਪਰਮਾਤਮਾ ਦੀ ਖੋਜ ਕਿੱਥੇ ਅਤੇ ਕਿਵੇਂ ਕਰਨੀ ਹੈ, ਮਨੁੱਖ ਉਹਨੂੰ ਮੂਰਤੀਆਂ, ਤੀਰਥਾਂ, ਧਰਮ-ਗ੍ਰੰਥਾਂ, ਨਦੀਆਂ, ਸਰੋਵਰਾਂ, ਪਰਬਤਾਂ ਅਤੇ ਗੁਫ਼ਾਵਾਂ ਆਦਿ ਵਿਚ ਢੂੰਡਦਾ ਫਿਰਦਾ ਹੈ। ਉਹ ਆਪਣੇ ਹੱਥੀਂ ਇੱਟਾਂ-ਪੱਥਰਾਂ ਦੀਆਂ ਥਾਵਾਂ ਉਸਾਰ ਕੇ ਉਨ੍ਹਾਂ ਨੂੰ ਪਰਮਾਤਮਾ ਦੇ ਰਹਿਣ ਦੀ ਥਾਂ ਸਮਝਣਾ ਸ਼ੁਰੂ ਕਰ ਦਿੰਦਾ ਹੈ। ਉਹ ਪਰਮਾਤਮਾ ਨੂੰ ਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਭੇਖ ਧਾਰਨ ਕਰ ਲੈਂਦਾ ਹੈ ਅਤੇ ਛਾਪੇ ਤੇ ਤਿਲਕ ਆਦਿ ਲਾਉਂਦਾ ਹੈ। ਉਹ ਮਾਲਾ ਫੇਰਦਾ ਹੈ, ਪੁੰਨ-ਦਾਨ ਕਰਦਾ ਹੈ ਅਤੇ ਜਪ-ਤਪ, ਸੰਜਮ ਆਦਿ ਅਨੇਕ ਕਠਿਨ ਸਾਧਨ ਅਪਣਾਉਂਦਾ ਹੈ।

ਮਨੁੱਖ ਸਮਝਦਾ ਹੈ ਕਿ ਇਨ੍ਹਾਂ ਸਾਧਨਾਂ ਦੁਆਰਾ ਪਰਮਾਤਮਾ ਨੂੰ ਪ੍ਰਸੰਨ ਕਰ ਰਿਹਾ ਹਾਂ ਪਰ ਸੰਤ-ਜਨ ਸਮਝਾਉਂਦੇ ਹਨ ਕਿ ਇਸ ਤਰ੍ਹਾਂ ਉਹ ਸਿਰਫ਼ ਭਰਮਾਂ ਵਿਚ ਫਸ ਕੇ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈ। ਕਬੀਰ ਸਾਹਿਬ ਨੇ ਇਸ ਤਰ੍ਹਾਂ ਦੀਆਂ ਸਭ ਬਾਹਰਮੁਖੀ ਕਿਰਿਆਵਾਂ ਦਾ ਸਾਫ਼ ਅਤੇ ਜ਼ੋਰਦਾਰ ਲਫ਼ਜ਼ਾਂ ਵਿਚ ਖੰਡਨ ਕੀਤਾ ਹੈ। ਨਤੀਜਾ ਇਹ ਹੋਇਆ ਕਿ ਆਪਨੂੰ ਆਪਣੀ ਜ਼ਿੰਦਗੀ ਵਿਚ ਪੰਡਤਾਂ, ਪ੍ਰੋਹਤਾਂ ਅਤੇ ਲਕੀਰ ਦੇ ਫ਼ਕੀਰਾਂ ਹੱਥੋਂ ਅਪਮਾਨ ਅਤੇ ਕਈ ਤਰ੍ਹਾਂ ਦੇ ਤਸੀਹੇ ਸਹਿਣੇ ਪਏ। ਸੰਤਾਂ ਨੇ ਸਦਾ ਜੀਵਾਂ ਨੂੰ ਬਾਹਰਮੁਖੀ ਪੂਜਾ ਅਤੇ ਕਰਮ-ਕਾਂਡ ਤੋਂ ਹਟਾ ਕੇ ਅੰਤਰਮੁਖ ਅਭਿਆਸ ਦੀ ਪ੍ਰੇਰਨਾ ਦਿੱਤੀ ਹੈ। ਸ਼ਰੀਅਤ ਅਤੇ ਕਰਮ-ਕਾਂਡ ਦਾ ਪਾਜ ਉਘਾੜਨ ਕਾਰਨ ਮਨਸੂਰ, ਸਰਮਦ, ਨਾਮਦੇਵ, ਗੁਰੂ ਰਵਿਦਾਸ, ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ, ਦੂਸਰੇ ਗੁਰੂ ਸਾਹਿਬਾਨ ਅਤੇ ਦਾਦੂ, ਮੀਰਾ, ਪਲਟੂ ਆਦਿ ਸੰਤਾਂ ਨੂੰ ਵੀ ਕਬੀਰ ਸਾਹਿਬ ਵਾਂਗ ਹੀ ਸਮਾਜ ਹੱਥੋਂ ਅਸਹਿ ਤਸੀਹੇ ਸਹਿਣੇ ਪਏ।

ਕਬੀਰ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਸਭ ਬਾਹਰਮੁਖੀ ਪੂਜਾ ਫ਼ਜ਼ੂਲ ਹੈ। ਸੱਚੀ ਪੂਜਾ ਸੰਤ ਦੀ ਸੇਵਾ ਹੈ ਅਤੇ ਸੱਚੀ ਸੇਵਾ ਨਾਮ ਦਾ ਅਭਿਆਸ ਹੈ :

ਪਾਹਨ ਪਾਨੀ ਪੂਜਿ ਕੈ, ਸੇਵਾ ਜਾਸੀ ਬਾਦ।
ਸੇਵਾ ਕੀਜੈ ਸਾਧ ਕੀ, ਸਤਿਨਾਮ ਕਰੁ ਯਾਦ॥

(ਕਬੀਰ ਸਾਖੀ ਸੰਗ੍ਰਹਿ, ਪੰ. 165)

ਜੜ੍ਹ ਪਦਾਰਥ ਮਨੁੱਖ ਦੇ ਪ੍ਰੇਮ ਦਾ, ਪ੍ਰੇਮ ਵਿਚ ਉੱਤਰ ਨਹੀਂ ਦੇ ਸਕਦੇ ਅਤੇ ਨਾ ਹੀ ਅਭਿਆਸੀ ਨੂੰ ਅੰਦਰਲੇ ਰੂਹਾਨੀ ਮੰਡਲਾਂ ਵਿਚ ਲਿਜਾ ਸਕਦੇ ਹਨ। ਕੋਈ ਵੀ ਮੂਰਤੀਕਾਰ ਮੂਰਤੀ ਬਣਾਕੇ ਉਹਦੇ ਵਿਚ ਪਰਮਾਤਮਾ ਨੂੰ ਨਹੀਂ ਪਾ ਸਕਦਾ। ਜੜ੍ਹ

ਵਸਤਾਂ ਦੀ ਪੂਜਾ ਜੜ੍ਹ ਸੰਸਾਰ ਦਾ ਮੋਹ ਪੈਦਾ ਕਰਕੇ ਮਨੁੱਖ ਨੂੰ ਇਸ ਨਾਲ ਹੀ ਬੰਨ੍ਹੀ ਰੱਖੇਗੀ :

ਕਬੀਰ ਪਾਹਨ ਕੂੰ ਕਾ ਪੂਜੀਏ, ਜੇ ਜਨਮ ਨਾ ਦੇਈ ਜਾਬ।[1]
ਆਂਧਾ ਨਰ ਆਸਾਮੁਖੀ, ਯੋਂ ਹੀ ਖੋਵੈ ਆਬ॥

(ਕਬੀਰ ਗ੍ਰੰਥਾਵਲੀ, ਪੰ. 34)

ਕਬੀਰ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਪੂਜਾ ਕਰਨਾ ਪੱਥਰ ਦੀ ਬੇੜੀ ਵਿਚ ਬੈਠ ਕੇ ਸਮੁੰਦਰ ਪਾਰ ਕਰਨ ਦਾ ਜਤਨ ਕਰਨਾ ਹੈ : ਪਾਥਰ ਕੀ ਏਕ ਨਾਵ ਬਨਾਈ, ਉਤਰਾ ਚਾਹੇ ਛਿਨ ਮੇਂ।[2] ਇਕ ਦੂਸਰੀ ਜਗ੍ਹਾ ਕਹਿੰਦੇ ਹਨ ਕਿ ਹਰ ਤਰ੍ਹਾਂ ਦੀਆਂ ਬਾਹਰਮੁਖੀ ਕਿਰਿਆਵਾਂ ਕਾਗ਼ਜ਼ ਦੀ ਬੇੜੀ ਸਮਾਨ ਹਨ, ਜੋ ਮਨੁੱਖ ਦੇ ਕਰਮਾਂ ਦੇ ਪੱਥਰ ਲੈ ਕੇ ਭਵ-ਸਾਗਰ ਨੂੰ ਪਾਰ ਨਹੀਂ ਕਰ ਸਕਦੀ:

ਕਾਗਦ ਕੇਰੀ ਨਾਵਰੀ, ਪਾਹਨ ਗਰੂਵਾ ਭਾਰ।
ਕਹੈ ਕਬੀਰ ਵਿਚਾਰਿ ਕੈ, ਭਵ ਬੂੜਾ ਸੰਸਾਰ॥

(ਕਬੀਰ ਸਾਖੀ ਸੰਗ੍ਰਹਿ, ਪੰ. 165)

ਇਸੇ ਤਰ੍ਹਾਂ ਕਿਸੇ ਵੀ ਪਾਣੀ ਵਿਚ ਇਹ ਤਾਕਤ ਨਹੀਂ ਕਿ ਮਨ ਉੱਤੇ ਚੜ੍ਹੀ ਪਾਪਾਂ ਦੀ ਮੈਲ ਨੂੰ ਧੋ ਸਕੇ। ਕਬੀਰ ਸਾਹਿਬ ਕਹਿੰਦੇ ਹਨ ਕਿ ਅਠਾਹਠ ਤੀਰਥਾਂ ਵਿਚ ਧੋਣ ਨਾਲ ਵੀ ਕੌੜੀ ਤੂੰਬੀ ਦੀ ਕੁੜੱਤਣ ਨਹੀਂ ਜਾਂਦੀ। ਇਸੇ ਤਰ੍ਹਾਂ ਬਾਹਰੋਂ ਸਰੀਰ ਨੂੰ ਧੋਣ ਨਾਲ ਅੰਦਰਲੀ ਮੈਲ ਨਹੀਂ ਧੋਤੀ ਜਾਂਦੀ :

ਕਾਂਇਆ ਮਾਂਜਸਿ ਕਉਨ ਗੁਨਾਂ। ਜਉ ਘਟ ਭੀਤਰਿ ਹੈ ਮਲਨਾਂ।
ਲਉਕੀ ਅਠਸਠਿ ਤੀਰਥ ਨ੍ਹਾਈ। ਕਉਰਾਪਨੁ ਤਊ ਨ ਜਾਈ।

(ਆਦਿ ਗ੍ਰੰਥ, ਪੰ. 656)

ਅਨੇਕ ਤਰ੍ਹਾਂ ਦੇ ਬਾਹਰਮੁਖੀ ਸਾਧਨਾਂ ਦਾ ਖੰਡਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਜਿਹੜੇ ਅਭਿਆਸੀ ਪਰਮਾਤਮਾ ਨਾਲ ਮਿਲਾਪ ਕਰਨ ਦੀ ਜੁਗਤੀ ਜਾਣਦੇ ਹਨ, ਉਹ ਆਪਣੇ ਸਰੀਰ ਵਿਚ ਹੀ ਉਹਦੀ ਖੋਜ ਕਰਦੇ ਹਨ। ਉਹ ਪਰਮ-ਪਦ ਦੀ ਪ੍ਰਾਪਤੀ ਵਿਚ ਸਫਲ ਜ਼ਰੂਰ ਹੁੰਦੇ ਹਨ, ਇਸ ਵਿਚ ਕੋਈ ਸ਼ੰਕਾ ਨਹੀਂ :

ਰਾਮ ਬਿਨਾਂ ਸੰਸਾਰ ਧੁੰਧ ਕੁਹੇਰਾ।
ਸਿਰਿ ਪ੍ਰਗਟਿਆ ਜਮ ਕਾ ਫੇਰਾ।
ਦੇਵ ਪੂਜਿ ਪੂਜਿ ਹਿੰਦੂ ਮੂਏ, ਤੁਰਕ ਮੂਏ ਹਜ ਜਾਈ।

1. ਜਵਾਬ ਨਹੀਂ ਦਿੰਦਾ।
2. ਕਬੀਰ ਸ਼ਬਦਾਵਲੀ, ਭਾਗ 1, ਪੰ. 55

ਜਟਾ ਬਾਂਧਿ ਬਾਂਧਿ ਜੋਗੀ ਮੂਏ, ਇਨਮੇਂ ਕਿਨਹੂੰ ਨਾ ਪਾਈ।
ਕਵੀ ਕਵੀਨੇ ਕਵਿਤਾ ਮੂਏ, ਕਾਪੜੀ ਕੇਦਾਰਾਂ ਜਾਈ।
ਕੇਸ ਲੂਚਿ ਲੂਚਿ ਮੂਏ ਬਰਤੀਆ, ਇਨਮੇਂ ਕਿਨਹੂੰ ਨਾ ਪਾਈ।
ਧਨ ਸੰਚਤੇ ਰਾਜਾ ਮੂਏ, ਅਰੁ ਲੇ ਕੰਚਨ ਭਾਰੀ।
ਵੇਦ ਪੜ੍ਹਿ ਪੜ੍ਹਿ ਪੰਡਿਤ ਮੂਏ, ਰੂਪ ਭੂਲੇ ਮੂਈਂ ਨਾਰੀ।
ਜੇ ਨਰ ਜੋਗਿ ਜੁਗਤਿ ਕਰ ਜਾਨੈ, ਖੋਜੈ ਆਪ ਸਰੀਰਾ।
ਤਿਨਕੂੰ ਮੁਕਤਿ ਕਾ ਸੰਸਾ ਨਾਹੀਂ, ਕਹਤ ਜੁਲਾਹ ਕਬੀਰਾ।

(ਕਬੀਰ ਗ੍ਰੰਥਾਵਲੀ, ਪੰ. 246)

ਕਬੀਰ ਸਾਹਿਬ ਨੇ ਬਾਹਰਮੁਖੀ ਸਾਧਨਾਂ ਦਾ ਖੰਡਨ ਹੀ ਨਹੀਂ ਕੀਤਾ, ਪਰਮਾਤਮਾ ਦੀ ਭਗਤੀ ਦੇ ਸੱਚੇ ਮਾਰਗ ਦਾ ਵੀ ਪਤਾ ਦਿੱਤਾ ਹੈ। ਆਪ ਨੇ ਮੰਦਰਾਂ, ਮਸਜਿਦਾਂ ਦੀ ਨਿਖੇਧੀ ਕੀਤੀ ਹੈ ਕਿਉਂਕਿ ਪਰਮਾਤਮਾ ਦਾ ਅਸਲੀ ਮੰਦਰ ਮਨੁੱਖ ਦਾ ਸਰੀਰ ਹੈ। ਜੇ ਉਨ੍ਹਾਂ ਨੇ ਬਾਹਰਲੀਆਂ ਰਸਮਾਂ ਦੇ ਖੋਟੇ ਸਿੱਕਿਆਂ ਨੂੰ ਤਿਆਗਣ ਦੀ ਪ੍ਰੇਰਣਾ ਦਿੱਤੀ ਹੈ ਤਾਂ ਇਸ ਦੇ ਬਦਲੇ ਪ੍ਰਭੂ-ਪ੍ਰਾਪਤੀ ਦੀਆਂ ਸੱਚੀਆਂ ਅਸ਼ਰਫੀਆਂ ਵੀ ਮਨੁੱਖ ਸਾਹਮਣੇ ਰੱਖੀਆਂ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਲੋਕ ਕਿਨਾਰੇ ਉੱਤੇ ਪਈਆਂ ਖ਼ਾਲੀ ਸਿੱਪੀਆਂ ਅਤੇ ਘੋਗੇ ਇਕੱਠੇ ਕਰਨ ਵਿਚ ਲੱਗੇ ਹੋਏ ਹਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਸਮੁੰਦਰ ਵਿਚ ਚੁੱਭੀ ਮਾਰਨ, ਜਿਸ ਵਿਚੋਂ ਉਨ੍ਹਾਂ ਨੂੰ ਰੂਹਾਨੀਅਤ ਦੇ ਅਨਮੋਲ ਮੋਤੀ ਹੱਥ ਆਉਣਗੇ। ਸਮੁੰਦਰ ਵਿਚੋਂ ਰਤਨ ਕੱਢ ਕੇ ਲਿਆਉਣ ਦੀ ਇਹ ਜੁਗਤੀ ਅਰਥਾਤ ਸਰੀਰ ਦੇ ਅੰਦਰ ਜਾਣ ਦਾ ਭੇਦ ਸੰਤ ਆਪਣੇ ਸਿੱਖਾਂ ਨੂੰ ਨਾਮ-ਦਾਨ ਸਮੇਂ ਸਮਝਾਉਂਦੇ ਹਨ। ਦੀਖਿਆ ਜਾਂ ਨਾਮ-ਦਾਨ ਸਮੇਂ ਉਹ ਜਗਿਆਸੂ ਨੂੰ ਤਿੰਨ ਸਾਧਨ ਦੱਸਦੇ ਹਨ—ਸਿਮਰਨ, ਧਿਆਨ ਤੇ ਸ਼ਬਦ-ਧੁਨ।

ਸੰਤਾਂ ਦੇ ਅਭਿਆਸ ਦੀ ਜੁਗਤੀ ਮਨ ਅਤੇ ਆਤਮਾ ਨੂੰ ਸਰੀਰ ਵਿਚੋਂ ਸਮੇਟ ਕੇ, ਅੱਖਾਂ ਦੇ ਮਰਕਜ਼ ਉੱਤੇ ਲਿਆ ਕੇ, ਅੰਦਰਲੇ ਰੂਹਾਨੀ ਮੰਡਲਾਂ ਵਿਚ ਲਿਆਉਣ ਦੀ ਜੁਗਤੀ ਹੈ। ਮਨ ਦੀ ਬਾਹਰ ਭਟਕਣ ਦੀ ਆਦਤ ਨੂੰ ਰੋਕਣ ਲਈ ਸੰਤਾਂ ਨੇ ਦੁਨੀਆ ਦੇ ਸਿਮਰਨ ਦੀ ਥਾਂ ਨਾਮ ਦੇ ਸਿਮਰਨ, ਬਾਹਰਲੇ ਵਸਤਾਂ-ਪਦਾਰਥਾਂ ਅਤੇ ਵਿਅਕਤੀਆਂ ਦੇ ਧਿਆਨ ਦੀ ਥਾਂ ਸਤਿਗੁਰੂ ਦੇ ਸਰੂਪ ਦੇ ਅੰਤਰਮੁਖ ਧਿਆਨ ਅਤੇ ਬਾਹਰਲੇ ਸੁਆਦਾਂ ਦੀ ਥਾਂ ਅੰਦਰੋਂ ਸ਼ਬਦ ਦਾ ਰਸ ਲੈਣ ਦੀ ਜੁਗਤੀ ਦੱਸੀ ਹੈ।

## ਸਿਮਰਨ

ਕਿਸੇ ਨਾਂ ਦਾ ਜੀਭਾ ਦੁਆਰਾ ਜਾਪ, ਸੰਤਾਂ ਦਾ ਸਿਮਰਨ ਨਹੀਂ ਹੈ। ਸੰਤ-ਜਨ

ਮਨ ਦੁਆਰਾ ਸਿਮਰਨ ਕਰਨਾ ਸਿਖਾਉਂਦੇ ਹਨ। ਇਸ ਸਿਮਰਨ ਲਈ ਮਾਲਾ ਆਦਿ ਕਿਸੇ ਤਰ੍ਹਾਂ ਦੇ ਬਾਹਰਲੇ ਆਸਰੇ ਦੀ ਲੋੜ ਨਹੀਂ। ਮਨ ਸਿਮਰਨ ਵਿਚ ਇਸ ਤਰ੍ਹਾਂ ਲੀਨ ਹੋ ਜਾਣਾ ਚਾਹੀਦਾ ਹੈ ਕਿ ਦੁਨੀਆ ਦੇ ਕੰਮ-ਕਾਜ ਕਰਦੇ ਹੋਏ ਵੀ ਅਭਿਆਸੀ ਦਾ ਸਿਮਰਨ ਚਾਲੂ ਰਹੇ। ਕਬੀਰ ਸਾਹਿਬ ਕਈ ਉਦਾਹਰਣਾਂ ਦੇ ਕੇ ਇਕ-ਮਨ, ਇਕ-ਚਿੱਤ ਹੋ ਕੇ ਕੀਤੇ ਸਿਮਰਨ ਦੀ ਮਹਿਮਾ ਸਮਝਾਉਂਦੇ ਹਨ :

ਸੁਮਿਰਨ ਕੀ ਸੁਧਿ ਯੋਂ ਕਰੌ, ਜੈਸੇ ਕਾਮੀ ਕਾਮ।
ਏਕ ਪਲਕ ਬਿਸਰੈ ਨਹੀਂ, ਨਿਸੁ ਦਿਨ ਆਠੋਂ ਜਾਮ॥
ਸੁਮਿਰਨ ਕੀ ਸੁਧਿ ਯੋਂ ਕਰੌ, ਜਿਉਂ ਗਾਗਰ ਪਨਿਹਾਰ।
ਹਾਲੈ ਡੋਲੈ ਸੁਰਤਿ ਮੇਂ, ਕਹੈ ਕਬੀਰ ਬਿਚਾਰਿ॥
ਸੁਮਿਰਨ ਕੀ ਸੁਧਿ ਯੋਂ ਕਰੌ, ਜਿਉਂ [1]ਸੁਰਭੀ ਸੁਤ ਮਾਹਿਂ।
ਕਹ ਕਬੀਰ ਚਾਰਾ ਚਰਤ, ਬਿਸਰਤ ਕਬਹੂੰ ਨਾਹਿਂ॥
ਸੁਮਿਰਨ ਕੀ ਸੁਧਿ ਯੋਂ ਕਰੌ, ਜੈਸੇ ਦਾਮ ਕੰਗਾਲ।
ਕਹ ਕਬੀਰ ਬਿਸਰੈ ਨਹੀਂ, ਪਲ ਪਲ ਲੇਹਿ ਸਮ੍ਹਾਲ॥
ਸੁਮਿਰਨ ਸੁਰਤਿ ਲਗਾਇ ਕੇ, ਮੁਖ ਤੇਂ ਕਛੂ ਨ ਬੋਲ।
ਬਾਹਰ ਕੇ ਪਟ ਦੇਇ ਕੇ, ਅੰਤਰ ਕੇ ਪਟ ਖੋਲ॥

(ਕਬੀਰ ਸਾਖੀ ਸੰਗ੍ਰਹਿ, ਪੰ. ੮੮)

ਸਭ ਸੰਤਾਂ ਨੇ ਸਿਮਰਨ ਦੀ ਮਹੱਤਤਾ ਉੱਤੇ ਜ਼ੋਰ ਦਿੱਤਾ ਹੈ। ਸੂਫ਼ੀ ਫ਼ਕੀਰ ਵੀ ਕਹਿੰਦੇ ਹਨ ਕਿ ਖ਼ੁਦਾ ਦਾ ਜ਼ਿਕਰ (ਸਿਮਰਨ) ਮਨ ਨਾਲ ਕਰਨਾ ਚਾਹੀਦਾ ਹੈ। ਮੌਲਾਨਾ ਰੂਮ ਦੇ ਕਲਾਮ ਵਿਚ ਆਉਂਦਾ ਹੈ : ਤੂੰ ਬਿਨਾਂ ਜੀਭ ਅਤੇ ਤਾਲੂ ਦੇ ਨਾਮ ਦਾ ਜ਼ਿਕਰ ਕਰ।

ਅਜਿਹੇ ਸਿਮਰਨ ਦੁਆਰਾ ਆਤਮਾ ਅੱਖਾਂ ਪਿੱਛੇ ਆਉਂਦੀ ਹੈ, ਅੰਦਰਲੇ ਬਜਰ-ਕਪਾਟ ਖੁਲ੍ਹ ਜਾਂਦੇ ਹਨ ਅਤੇ ਰੂਹਾਨੀ ਮੰਡਲਾਂ ਦਾ ਰਾਹ ਆਸਾਨੀ ਨਾਲ ਤੈਅ ਹੋ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਹੋਇਆ ਜੀਵ ਪਰਮਾਤਮਾ ਵਿਚ ਹੀ ਸਮਾ ਜਾਂਦਾ ਹੈ : ਕਹ ਕਬੀਰ ਸੁਮਿਰਨ ਕੀਏ ਸਾਈਂ ਮਾਹਿਂ ਸਮਾਏ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਜਿਹੜਾ ਵਿਅਕਤੀ ਪਲ ਭਰ ਲਈ ਸਿਮਰਨ ਵਿਚ ਲੀਨ ਹੋ ਜਾਂਦਾ ਹੈ, ਉਹ ਅਨੰਤ ਕਾਲ ਲਈ ਥਿਰ ਅਤੇ ਸ਼ਾਂਤ ਹੋ ਜਾਂਦਾ ਹੈ :

ਏਕ ਨਿਮਖ ਜੋ ਸਿਮਰਨ ਮਹਿ ਜੀਆ। ਕੋਟਿ ਦਿਨਸ ਲਾਖ ਸਦਾ ਥਿਰੁ ਥੀਆ।

(ਆਦਿ ਗ੍ਰੰਥ, ਪੰ. 239)

---

1. ਸੁਰਭੀ=ਗਾਂ, ਸੁੱਤ=ਪੁੱਤ ਭਾਵ ਵੱਛਾ।

ਸਿਮਰਨ ਸੰਬੰਧੀ ਕਬੀਰ ਸਾਹਿਬ ਆਪਣੇ ਇਕ ਸ਼ਬਦ ਵਿਚ ਕਹਿੰਦੇ ਹਨ ਕਿ ਅਭਿਆਸੀ ਸਿਮਰਨ ਦੁਆਰਾ ਹੀ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਅਤੇ ਉਹਨੂੰ ਦੁਬਾਰਾ ਸੰਸਾਰ ਵਿਚ ਨਹੀਂ ਆਉਣਾ ਪੈਂਦਾ। ਉਹ ਨਿਰਭਉ ਪਦ ਵਿਚ ਪਹੁੰਚ ਕੇ ਅਨਹਦ ਸ਼ਬਦ ਦੀ ਧੁਨੀ ਸੁਣਦਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਸਿਮਰਨ ਵਿਚ ਲਗ ਜਾਵੇ ਕਿਉਂਕਿ ਇਸ ਤੋਂ ਬਿਨਾਂ ਮੁਕਤੀ ਨਹੀਂ ਮਿਲ ਸਕਦੀ :

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ। ਜਾਹਿ ਬੈਕੁੰਠਿ ਨਹੀ ਸੰਸਾਰਿ।
ਨਿਰਭਉ ਕੈ ਘਰਿ ਬਜਾਵਹਿ ਤੂਰ। ਅਨਹਦ ਬਜਹਿ ਸਦਾ ਭਰਪੂਰ।
ਐਸਾ ਸਿਮਰਨੁ ਕਰਿ ਮਨ ਮਾਹਿ। ਬਿਨੁ ਸਿਮਰਨ ਮੁਕਤਿ ਕਤ ਨਾਹਿ।
(ਆਦਿ ਗ੍ਰੰਥ, ਪੰ. 971)

ਗੁਰੂ ਗੋਬਿੰਦ ਸਿੰਘ ਜੀ ਸਮਝਾਉਂਦੇ ਹਨ ਕਿ ਛਿਨ-ਮਾਤਰ ਵੀ ਇਕ-ਮਨ, ਇਕ-ਚਿੱਤ ਹੋ ਕੇ ਕੀਤੇ ਸਿਮਰਨ ਦੇ ਬਲ ਤੇ ਜੀਵ ਕਾਲ ਦੇ ਜਾਲ ਵਿਚ ਵਾਪਸ ਨਹੀਂ ਆਉਂਦਾ :

ਏਕ ਚਿਤ ਜਿਨ ਇਕ ਛਿਨ ਧਿਆਇਓ।
ਕਾਲ ਫਾਸ ਕੇ ਬੀਚ ਨ ਆਇਓ। (ਦਸਮ ਗ੍ਰੰਥ, ਪੰ. 11)

ਜਦ ਅਭਿਆਸੀ ਅੰਦਰਲੇ ਮੰਡਲਾਂ ਵਿਚ ਉਪਰ ਵੱਲ ਚੜ੍ਹਾਈ ਕਰਦਾ ਹੈ ਤਾਂ ਕਈ ਵਾਰ ਕਾਲ ਦੀਆਂ ਤਾਕਤਾਂ ਉਹਨੂੰ ਡਰਾਉਣ, ਲਾਲਚ ਦੇਣ ਅਤੇ ਗੁਮਰਾਹ ਕਰਨ ਦਾ ਜਤਨ ਕਰਦੀਆਂ ਹਨ। ਇਹ ਸ਼ਕਤੀਆਂ ਸਿਮਰਨ ਅੱਗੇ ਨਹੀਂ ਠਹਿਰ ਸਕਦੀਆਂ। ਪੂਰੇ ਗੁਰੂ ਦੇ ਦਿੱਤੇ ਨਾਮ ਦਾ ਸਿਮਰਨ ਕਰਦੇ ਹੀ ਇਹ ਸ਼ਕਤੀਆਂ ਇਕ ਦਮ ਦੌੜ ਜਾਂਦੀਆਂ ਹਨ। ਕਬੀਰ ਸਾਹਿਬ ਇਸ ਤਰ੍ਹਾਂ ਦੀਆਂ ਅਨੇਕ ਸ਼ਕਤੀਆਂ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ : ਸਤਨਾਮ ਸੁਨ ਭਾਗੇ ਸਾਰੇ, ਜਬ ਸਤਗੁਰ ਨਾਮ ਉਚਾਰਾ ਹੈ।

ਪੂਰਾ ਗੁਰੂ ਸਿਮਰਨ ਰਾਹੀਂ ਜਿਹੜਾ ਨਾਮ ਦਿੰਦਾ ਹੈ, ਉਸ ਵਿਚ ਉਹਦੀ ਆਪਣੀ ਅਪਾਰ ਸ਼ਕਤੀ ਸਮਾਈ ਹੁੰਦੀ ਹੈ। ਇਹ ਸਿਮਰਨ ਅੰਦਰ ਹਰ ਸੰਕਟ ਵਿਚ ਅਭਿਆਸੀ ਦੀ ਰੱਖਿਆ ਕਰਦਾ ਹੈ। ਧਰਮਰਾਜ ਅਤੇ ਜਮਦੂਤਾਂ ਦੀ ਵੀ ਹਿੰਮਤ ਨਹੀਂ ਕਿ ਇਸ ਸਿਮਰਨ ਸਾਹਮਣੇ ਠਹਿਰ ਸਕਣ। ਕਬੀਰ ਸਾਹਿਬ ਦਾ ਕਥਨ ਹੈ :

ਕਬੀਰ ਹਮਰੇ ਨਾਮ ਬਲ, ਸਾਤ ਦੀਪ ਨੌ ਖੰਡ।
ਜਮ ਡਰਪੈ, ਸਭ ਭਯ ਕਰੈਂ, ਗਾਜਿ ਰਹਾ ਬ੍ਰਹਮੰਡ॥
(ਕਬੀਰ ਸਾਖੀ ਸੰਗ੍ਰਹਿ, ਪੰ. 84)

ਇਸੇ ਭਾਵ ਨੂੰ ਗੁਰੂ ਅਰਜਨ ਦੇਵ ਜੀ ਨੇ ਪ੍ਰਗਟ ਕੀਤਾ ਹੈ :

ਨਾਮ ਸੁਣਤ ਜਮੁ ਦੂਰਹੁ ਭਾਗੈ। (ਆਦਿ ਗ੍ਰੰਥ, ਪੰ. 1150)

ਇਹ ਸਿਮਰਨ ਅਤੇ ਇਸਦੀ ਜੁਗਤੀ ਸਿਰਫ਼ ਪੂਰੇ ਗੁਰੂ ਤੋਂ ਮਿਲ ਸਕਦੀ ਹੈ। ਕੁਲ ਦੇ ਪ੍ਰੋਹਤਾਂ, ਪੰਡਤਾਂ, ਸੰਨਿਆਸੀਆਂ ਅਤੇ ਭੇਖ ਧਾਰੀਆਂ ਦੁਆਰਾ ਦਿੱਤੇ ਗਏ ਸਿਮਰਨ ਦਾ ਕੋਈ ਰੂਹਾਨੀ ਲਾਭ ਅਤੇ ਮਹੱਤਵ ਨਹੀਂ। ਸੰਤਾਂ ਦੁਆਰਾ ਸਿਮਰਨ ਲਈ ਦਿੱਤੇ ਗਏ ਨਾਮ ਕਿਤਾਬਾਂ ਵਿਚ ਲਿਖੇ ਮਿਲ ਸਕਦੇ ਹਨ ਪਰ ਉਨ੍ਹਾਂ ਵਿਚ ਉਹ ਰੂਹਾਨੀ ਸ਼ਕਤੀ ਨਹੀਂ ਹੁੰਦੀ ਜੋ ਪੂਰੇ ਗੁਰੂ ਦੇ ਆਪਣੇ ਮੁਖਾਰਬਿੰਦ ਰਾਹੀਂ ਦਿੱਤੇ ਨਾਮ ਵਿਚ ਹੁੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਪੂਰੇ ਗੁਰੂ ਤੋਂ ਸਿਮਰਨ ਲਵੋ ਅਤੇ ਇਹਨੂੰ ਸਦਾ ਆਪਣੇ ਮਨ ਵਿਚ ਸਿਮਰਦੇ ਰਹੋ :

ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ।
ਇਹੁ ਸਿਮਰਨੁ ਸਤਿਗੁਰ ਤੇ ਪਾਈਐ।

(ਆਦਿ ਗ੍ਰੰਥ, ਪੰ. 971)

ਤੀਰ ਧਨੁਸ਼ ਰਾਹੀਂ ਅਤੇ ਗੋਲੀ ਬੰਦੂਕ ਰਾਹੀਂ ਹੀ ਨਿਸ਼ਾਨੇ ਉੱਤੇ ਪਹੁੰਚ ਸਕਦੀ ਹੈ; ਇਸੇ ਤਰ੍ਹਾਂ ਪੂਰੇ ਸਤਿਗੁਰੂ ਦੁਆਰਾ ਦਿੱਤਾ ਸਿਮਰਨ ਹੀ ਮੁਕਤੀ ਦਾ ਸਾਧਨ ਬਣ ਸਕਦਾ ਹੈ। ਸੰਤਾਂ ਦੇ ਸਿਮਰਨ ਵਿਚ ਹੀ ਸ਼ਿਸ਼ ਦੀ ਆਤਮਾ ਨੂੰ ਨੌਂ ਦੁਆਰਿਆਂ ਵਿਚੋਂ ਖਿੱਚ ਕੇ ਰੂਹਾਨੀ ਮੰਡਲਾਂ ਵਿਚ ਲਿਜਾਣ ਦੀ ਤਾਕਤ ਹੁੰਦੀ ਹੈ। ਦਰੀਆ ਸਾਹਿਬ (ਮਾਰਵਾੜ ਵਾਲੇ) ਕਹਿੰਦੇ ਹਨ ਕਿ ਸਤਿਗੁਰੂ ਦੇ ਮੂੰਹੋਂ ਉਚਾਰੇ ਗਏ ਸੱਚੇ ਸ਼ਬਦ ਅਤੇ ਹਾਥੀ ਦੇ ਦੰਦਾਂ ਵਿਚ ਬਹੁਤ ਸਮਾਨਤਾ ਹੈ। ਹਾਥੀ ਦੇ ਦੰਦ ਕਿਲ੍ਹੇ ਨੂੰ ਲੱਗੇ ਬੂਹਿਆਂ ਨੂੰ ਤੋੜਦੇ ਹਨ ਅਤੇ ਸਤਿਗੁਰੂ ਦੇ ਸ਼ਬਦ ਅਨੰਤ ਕਰਮਾਂ ਨੂੰ ਕੱਟ ਦਿੰਦੇ ਹਨ। ਹਾਥੀ ਦੰਦ ਨਾਲ ਚੂੜੀਆਂ ਅਤੇ ਖਿਡੌਣੇ ਤਾਂ ਬਣ ਸਕਦੇ ਹਨ ਪਰ ਹਾਥੀ ਤੋਂ ਬਿਨਾਂ ਕਿਲ੍ਹੇ ਦੇ ਬੂਹੇ ਨਹੀਂ ਟੁੱਟ ਸਕਦੇ :

ਸਤ ਸ਼ਬਦ ਸਤ ਗੁਰਮੁਖੀ, ਮੱਤ ਗਜੰਦ ਮੁਖ ਦੰਤ।
ਯਹ ਤੋ ਤੌੜੈ ਪੌਲ ਗੜ੍ਹ, ਵਹ ਤੋੜੇ ਕਰਮ ਅਨੰਤ॥
ਦਾਂਤ ਰਹੈ ਹਸਤੀ ਬਿਨਾ, ਤੋ ਪੌਲ ਨ ਟੂਟੈ ਕੋਇ।
ਕੈ ਕਰ ਧਾਰੈ ਕਾਮਿਨੀ, ਕੈ ਖੈਲਾਰਾਂ ਹੋਇ॥

(ਦਰੀਆ ਸਾਹਿਬ ਕੀ ਬਾਨੀ, ਪੰ. 22)

ਕਬੀਰ ਸਾਹਿਬ ਜਗਿਆਸੂ ਨੂੰ ਬਾਰ-ਬਾਰ ਸਮਝਾਉਂਦੇ ਹਨ ਕਿ ਅਸਲ ਅਰਥਾਂ ਵਿਚ ਆਪਣਾ ਅਤੇ ਲਾਭ ਪੁਚਾਉਣ ਵਾਲਾ ਨਾਮ ਉਹੀ ਹੈ ਜੋ ਜੀਵ ਨੂੰ ਪੂਰੇ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ :

ਸਤ ਨਾਮ ਨਿਜ ਸੋਇ, ਜੋ ਸਤਗੁਰੂ ਦਾਇਆ ਕਰੈ।
ਔਰ ਝੂਠ ਸਬ ਹੋਇ, ਕਾਹੇ ਕੋ ਭਰਮਤ ਫਿਰੈ॥

(ਕਬੀਰ ਸਾਖੀ ਸੰਗ੍ਰਹਿ, ਪੰ. 11)

ਅਜਿਹੇ ਸਿਮਰਨ ਦਾ ਅਸਰ ਕਦੇ ਨਾਸ਼ ਨਹੀਂ ਹੋ ਸਕਦਾ। ਸਤਿਗੁਰੂ ਦੁਆਰਾ

ਢਿੱਡਾ ਗਿਆ ਸਿਮਰਨ ਸਦਾ ਫਲੀਭੂਤ ਹੁੰਦਾ ਹੈ :

ਸੁਮਿਰਨ ਕਾ ਹਲ ਜੋਤੀਏ, ਬੀਜਾ ਨਾਮ ਜਮਾਏ।
ਖੰਡ ਬ੍ਰਹਮੰਡ ਸੂਖਾ ਪੜੈ, ਤਹੂੰ ਨ ਨਿਸਫਲ ਜਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 92)

## ਧਿਆਨ

ਜਦ ਸਿਮਰਨ ਦੀ ਸਹਾਇਤਾ ਨਾਲ ਚੇਤਨਤਾ ਸਰੀਰ ਵਿਚੋਂ ਸਿਮਟ ਕੇ ਅੱਖਾਂ ਪਿੱਛੇ ਆਉਂਦੀ ਹੈ ਤਾਂ ਇਹ ਕੁਦਰਤੀ ਤੌਰ ਤੇ ਵਾਪਸ ਹੇਠਾਂ ਵੱਲ ਡਿਗਦੀ ਹੈ ਕਿਉਂਕਿ ਇਹਨੂੰ ਇਸ ਨੁਕਤੇ ਉੱਤੇ ਖੜਾ ਰੱਖਣ ਲਈ ਕੋਈ ਆਧਾਰ ਨਹੀਂ ਮਿਲਦਾ ਜਿਸਦੇ ਆਸਰੇ ਇਹ ਏਥੇ ਠਹਿਰ ਸਕੇ। ਸੁਰਤ ਜਾਂ ਚੇਤਨਤਾ ਨੂੰ ਇਸ ਨੁਕਤੇ ਉੱਤੇ ਖੜਾ ਰੱਖਣ ਲਈ ਸੰਤ ਧਿਆਨ ਦੀ ਜੁਗਤੀ ਦੱਸਦੇ ਹਨ। ਸਿਮਰਨ ਵਾਂਗ ਧਿਆਨ ਵੀ ਮਨ ਦਾ ਸੁਭਾਅ ਹੈ ਅਤੇ ਜਿਸ ਤਰ੍ਹਾਂ ਸਿਮਰਨ ਮਨ ਨੂੰ ਨੌਂ ਦੁਆਰਿਆਂ ਵਿਚੋਂ ਕੱਢ ਕੇ ਅੱਖਾਂ ਤੋਂ ਉੱਪਰ ਲਿਆਉਂਦਾ ਹੈ, ਉਸੇ ਤਰ੍ਹਾਂ ਧਿਆਨ ਇਹਦੇ ਅੰਦਰੋਂ ਦੁਨੀਆ ਦਾ ਮੋਹ ਕੱਢ ਕੇ ਇਹਦੇ ਅੰਦਰ ਪਰਮਾਤਮਾ ਦਾ ਪਿਆਰ ਪੈਦਾ ਕਰਦਾ ਹੈ।

ਮਨ ਨੂੰ ਜਨਮਾਂ-ਜਨਮਾਂ ਤੋਂ ਸੰਸਾਰ ਦੇ ਸ਼ਕਲਾਂ ਪਦਾਰਥਾਂ ਦੇ ਧਿਆਨ ਦੀ ਆਦਤ ਪਈ ਹੋਈ ਹੈ। ਸੰਤ ਸਮਝਾਉਂਦੇ ਹਨ ਕਿ ਜਿੱਥੇ ਮਨ ਦਾ ਧਿਆਨ ਅਤੇ ਪਿਆਰ ਹੋਵੇਗਾ, ਉਥੇ ਜਾ ਕੇ ਹੀ ਜੀਵ ਨੂੰ ਜਨਮ ਲੈਣਾ ਪਵੇਗਾ। ਇਸ ਲਈ ਸੰਸਾਰ ਦਾ ਪਿਆਰ ਜੀਵ ਦੇ ਬਾਰ-ਬਾਰ ਸੰਸਾਰ ਵਿਚ ਜਨਮ ਲੈਣ ਦਾ ਕਾਰਨ ਬਣਦਾ ਹੈ।

ਧਿਆਨ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦਾ ਹੋਵੇ ਜਾਂ ਮਹਾਤਮਾਵਾਂ ਦੀਆਂ ਤਸਵੀਰਾਂ ਦਾ, ਜੜ੍ਹ ਦਾ ਹੀ ਧਿਆਨ ਹੈ, ਜਿਹੜਾ ਜੀਵ ਨੂੰ ਜੜ੍ਹ ਜਗਤ ਦੇ ਬੰਧਨਾਂ ਤੋਂ ਨਹੀਂ ਛੁਡਾ ਸਕਦਾ। ਕਬੀਰ ਸਾਹਿਬ ਕਹਿੰਦੇ ਹਨ :

ਜਹੰ ਆਸਾ ਤਹੰ ਬਾਸਾ ਹੋਈ। ਮਨ ਬਚ ਕਰਮ ਸੁਮਿਰੇ ਜੋ ਕੋਈ।
ਦੇਹ ਧਰੇ ਕੀਨਹੇਓ ਜਿਮਿ ਆਸਾ। ਅੰਤ ਆਏ ਲੀਨਹੇਓ ਤਹੰ ਵਾਸਾ।

(ਅਨੁਰਾਗ ਸਾਗਰ, ਪੰ. 41)

ਫਲ, ਫੁੱਲ, ਬਿਰਛ, ਸੱਪ ਅਤੇ ਬਿੱਛੂ, ਪਸ਼ੂ, ਪੰਛੀ ਅਤੇ ਦੂਸਰੇ ਜਾਨਵਰਾਂ ਦਾ ਧਿਆਨ ਆਤਮਾ ਨੂੰ ਇਨ੍ਹਾਂ ਦੀ ਪੱਧਰ ਉੱਤੇ ਲੈ ਆਵੇਗਾ। ਇਹ ਜੀਵ ਤੱਤਾਂ ਦੇ ਹਿਸਾਬ ਨਾਲ ਇਕ, ਦੋ, ਤਿੰਨ ਜਾਂ ਚਾਰ ਤੱਤਾਂ ਦੇ ਹਨ। ਇਨ੍ਹਾਂ ਦਾ ਦਰਜਾ ਮਨੁੱਖ ਤੋਂ ਨੀਵਾਂ ਹੈ ਕਿਉਂਕਿ ਮਨੁੱਖ ਪੂਰੇ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ ਅਤੇ ਇਹ ਸਾਰੀ ਸ੍ਰਿਸ਼ਟੀ ਦਾ ਸਿਰਤਾਜ ਹੈ। ਇਕ, ਦੋ, ਤਿੰਨ ਜਾਂ ਚਾਰ ਤੱਤਾਂ ਵਾਲੇ ਜੀਵਾਂ ਦੇ ਧਿਆਨ ਦੁਆਰਾ ਮਨੁੱਖ ਵਿਚ ਇਨ੍ਹਾਂ ਦਾ ਮੋਹ ਪੈਦਾ ਹੋ ਜਾਵੇਗਾ, ਜਿਹੜਾ ਉਸਨੂੰ ਇਨ੍ਹਾਂ ਦੀ

ਪੱਧਰ ਉੱਤੇ ਹੇਠਾਂ ਲੈ ਆਵੇਗਾ। ਕਬੀਰ ਸਾਹਿਬ ਉਪਦੇਸ਼ ਕਰਦੇ ਹਨ ਕਿ ਮਨੁੱਖ ਜਨਮ ਦਾ ਅਨਮੋਲ ਅਵਸਰ ਪਾ ਕੇ ਸਾਧਕ ਨੂੰ ਅਜਿਹਾ ਧਿਆਨ ਧਰਨਾ ਚਾਹੀਦਾ ਹੈ ਕਿ ਉਸ ਨੂੰ ਦੁਬਾਰਾ ਜਨਮ ਲੈ ਕੇ ਕਿਸੇ ਤਰ੍ਹਾਂ ਦਾ ਧਿਆਨ ਧਰਨ ਦੀ ਲੋੜ ਹੀ ਨਾ ਰਹੇ :

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ। ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ।
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ। ਐਸੇ ਮਰਹੁ ਜਿ ਬਹੁਰਿ ਨ ਮਰਨਾ।

(ਆਦਿ ਗ੍ਰੰਥ, ਪੰ. 327)

ਮਨੁੱਖ ਨੇ ਪਰਮਾਤਮਾ ਨੂੰ ਨਹੀਂ ਦੇਖਿਆ ਕਿ ਉਹਦਾ ਧਿਆਨ ਕਰ ਸਕੇ ਅਤੇ ਪੱਥਰ, ਬਿਰਛ, ਕੀੜੇ-ਪਤੰਗੇ, ਪੰਛੀ ਅਤੇ ਪਸ਼ੂ ਇਹਦੇ ਧਿਆਨ ਦੇ ਕਾਬਲ ਨਹੀਂ। ਸੰਤ ਸਮਝਾਉਂਦੇ ਹਨ ਕਿ ਧਿਆਨ ਪੂਰੇ ਸਤਿਗੁਰੂ ਦਾ ਕਰਨਾ ਚਾਹੀਦਾ ਹੈ ਕਿਉਂਕਿ ਬਾਹਰੋਂ ਮਨੁੱਖ ਰੂਪ ਹੋਣ ਤੇ ਵੀ ਸਤਿਗੁਰੂ ਅੰਦਰੋਂ ਪਰਮਾਤਮਾ ਵਿਚ ਸਮਾਏ ਹੁੰਦੇ ਹਨ। ਕਬੀਰ ਸਾਹਿਬ ਅਨੁਸਾਰ ਐਸੇ ਗੁਰੂ ਦਾ ਦਰਸ਼ਨ ਹੀ ਪਰਮਾਤਮਾ ਦਾ ਦਰਸ਼ਨ ਹੈ। ਹਜ਼ਰਤ ਈਸਾ ਵੀ ਕਹਿੰਦੇ ਹਨ : ਜਿਹਨੇ ਮੈਨੂੰ ਦੇਖਿਆ ਹੈ, ਉਹਨੇ ਪਰਮਾਤਮਾ ਨੂੰ ਦੇਖਿਆ ਹੈ। (ਜਾਨ 14 : 9)

ਸੰਤਾਂ ਅਨੁਸਾਰ ਸਤਿਗੁਰ ਦਾ ਧਿਆਨ ਪ੍ਰਭੂ ਦਾ ਹੀ ਧਿਆਨ ਹੈ। ਕਬੀਰ ਜੀ ਕਹਿੰਦੇ ਹਨ ਕਿ ਦੇਹਧਾਰੀ ਸਤਿਗੁਰੂ ਉਹ ਸ਼ੀਸ਼ਾ ਹੈ, ਜਿਸ ਵਿਚ ਨਿਰਾਕਾਰ ਪਰਮੇਸ਼ਰ ਦਾ ਪ੍ਰਤੀਬਿੰਬ ਪੈਂਦਾ ਹੈ, ਜੇ ਪਰਮੇਸ਼ਰ ਨੂੰ ਦੇਖਣਾ ਹੈ ਤਾਂ ਸੰਤਾਂ ਵਿਚ ਦੇਖੋ:

ਨਿਰਾਕਾਰ ਕੀ ਆਰਸੀ, ਸਾਧੋਂ ਹੀ ਕੀ ਦੇਹਿ।
ਲਖਾ ਜੋ ਚਾਹੇ ਅਲਖ ਕੋ, ਇਨਹੀਂ ਮੇਂ ਲਖਿ ਲੇਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 119)

ਦੇਹ ਸਰੂਪ ਸਤਿਗੁਰ ਜੀਵ ਦੀ ਪੱਧਰ ਉੱਤੇ ਹੈ। ਮਨੁੱਖ ਸਤਿਗੁਰੂ ਨੂੰ ਦੇਖ ਸਕਦਾ ਹੈ, ਉਨ੍ਹਾਂ ਨਾਲ ਗੱਲ-ਬਾਤ ਕਰ ਸਕਦਾ ਹੈ, ਉਨ੍ਹਾਂ ਤੋਂ ਅਗਵਾਈ ਪ੍ਰਾਪਤ ਕਰ ਸਕਦਾ ਹੈ ਅਤੇ ਉਨ੍ਹਾਂ ਦੀ ਪ੍ਰੇਮ ਭਰੀ ਦਇਆ ਦਾ ਭਾਗੀ ਬਣ ਸਕਦਾ ਹੈ। ਪਰਮਾਤਮਾ ਅਲਖ ਅਤੇ ਅਗੋਚਰ ਹੈ। ਜਦ ਤਕ ਮਨੁੱਖ ਨੌਂ ਦੁਆਰਿਆਂ ਵਿਚ ਕੈਦ ਹੈ ਇਹ ਪਰਮਾਤਮਾ ਨਾਲ ਕਿਸੇ ਤਰ੍ਹਾਂ ਦਾ ਸੰਬੰਧ ਨਹੀਂ ਜੋੜ ਸਕਦਾ। ਕਬੀਰ ਸਾਹਿਬ ਇਹੋ ਹੀ ਨਹੀਂ ਕਹਿੰਦੇ ਕਿ ਹਰੀ ਅਤੇ ਹਰੀਜਨ ਇਕ ਹਨ-ਹਰਿ ਹਰਿਜਨ ਦੋਊ ਏਕ ਹੈ—ਸਗੋਂ ਇਹ ਵੀ ਕਹਿੰਦੇ ਹਨ ਕਿ ਹਰੀ ਦੇ ਜਨ ਹਰੀ ਤੋਂ ਵੱਡੇ ਹਨ :

ਹਰਿ ਸੇਤੀ ਹਰਿਜਨ ਬੜੇ, ਸਮਝਿ ਦੇਖੁ ਮਨ ਮਾਹਿ।
ਕਹ ਕਬੀਰ ਜਗ ਹਰਿ ਬਿਖੇ, ਸੋ ਹਰਿ ਹਰਿਜਨ ਮਾਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 124)

ਇਸੇ ਕਾਰਨ ਕਬੀਰ ਆਦਿ ਸੰਤਾਂ ਨੇ ਗੁਰੂ ਦੇ ਧਿਆਨ ਨੂੰ ਬਹੁਤ ਮਹੱਤਤਾ ਦਿੱਤੀ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪੂਰਨ ਸੰਤ ਦਾ ਸਰੂਪ ਖ਼ੁਦ ਅਕਾਲਪੁਰਖ ਦਾ ਰੂਪ ਹੈ ਅਤੇ ਇਹੋ ਧਿਆਨ ਨੂੰ ਟਿਕਾਉਣ ਦਾ ਉੱਤਮ ਸਾਧਨ ਹੈ :

1. ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ।

(ਆਦਿ ਗ੍ਰੰਥ, ਪੰ. 1208)

2. ਸੁਖੁ ਪਾਇਆ ਸਤਿਗੁਰੂ ਮਨਾਇ। ਸਭ ਫਲ ਪਾਏ ਗੁਰੂ ਧਿਆਇ।

(ਆਦਿ ਗ੍ਰੰਥ, ਪੰ. 1141)

ਸੂਫ਼ੀ ਫ਼ਕੀਰਾਂ ਨੇ ਵੀ ਮੁਰਸ਼ਦ (ਗੁਰੂ) ਦੇ ਤਸੱਵਰ (ਧਿਆਨ) ਉੱਤੇ ਜ਼ੋਰ ਦਿੱਤਾ ਹੈ। ਖ਼੍ਵਾਜਾ ਹਾਫ਼ਿਜ਼ ਧਿਆਨ ਦੀ ਪੂਰਨਤਾ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ, 'ਜਦੋਂ ਮੇਰੇ ਹਿਰਦੇ ਵਿਚ ਮੁਰਸ਼ਦ ਦਾ ਰੂਪ ਥਿਰ ਹੋ ਗਿਆ ਤਾਂ ਮੈਨੂੰ ਆਦਿ ਅਤੇ ਅੰਤ ਦਾ ਸਭ ਭੇਦ ਪ੍ਰਾਪਤ ਹੋ ਗਿਆ।.....ਹੇ ਪ੍ਰੀਤਮ, ਜਦੋਂ ਮੈਂ ਅਭਿਆਸ ਦੁਆਰਾ ਤੇਰੀ ਸੂਰਤ ਨੂੰ ਅੰਦਰ ਧਾਰਨ ਕਰ ਲਿਆ ਤਾਂ ਮਹਿਰਾਬ ਤੇਰੀ ਪੁਕਾਰ ਨਾਲ ਗੂੰਜ ਉਠੀ, ਸੁਆਮੀ ਜੀ ਮਹਾਰਾਜ ਵੀ ਗੁਰੂ ਦੇ ਧਿਆਨ ਨੂੰ ਹੀ ਮੁਕਤੀ ਦਾ ਸਾਧਨ ਪਰਵਾਨ ਕਰਦੇ ਹਨ :

ਗੁਰੂ ਦਾ ਧਿਆਨ ਕਰ ਪਿਆਰੇ। ਬਿਨਾ ਇਸ ਕੇ ਨਹੀਂ ਛੁਟਨਾ।

(ਸਾਰ ਬਚਨ, 19 : 2)

ਕਬੀਰ ਸਾਹਿਬ ਬਹੁਤ ਸੁੰਦਰ ਢੰਗ ਨਾਲ ਸਮਝਾਉਂਦੇ ਹਨ ਕਿ ਗੁਰੂ ਦੀ ਪੂਜਾ ਸੱਚੀ ਪੂਜਾ ਹੈ, ਗੁਰੂ ਦਾ ਦਿੱਤਾ ਨਾਮ ਹੀ ਸੱਚਾ ਨਾਮ ਹੈ, ਗੁਰੂ ਦੇ ਸਰੂਪ ਦਾ ਧਿਆਨ ਹੀ ਸੱਚਾ ਧਿਆਨ ਹੈ ਅਤੇ ਗੁਰੂ ਦਾ ਪ੍ਰੇਮ ਹੀ ਸਭ ਤੋਂ ਉੱਚਾ ਸਤਿ ਹੈ :

ਕਬੀਰ ਮੂਲ ਧਿਆਨ ਗੁਰੁ ਰੂਪ ਹੈ, ਮੂਲ ਪੂਜਾ ਗੁਰੁ ਪਾਂਵ।
ਮੂਲ ਨਾਮ ਗੁਰੁ ਬਚਨ ਹੈ, ਮੂਲ ਸਤ ਸਤਭਾਵ॥

(ਕਬੀਰ ਸਾਖੀ ਸੰਗ੍ਰਹਿ, ਪੰ. 4)

**ਸ਼ਬਦ-ਧੁਨ**

ਸੰਤਾਂ ਦੇ ਅਭਿਆਸ ਦਾ ਤੀਜਾ ਅੰਗ ਭਜਨ ਅਰਥਾਤ ਸ਼ਬਦ-ਧੁਨ ਨੂੰ ਸੁਣਨਾ ਹੈ।

ਜਦ ਮਨ ਅਤੇ ਆਤਮਾ ਸਿਮਰਨ ਦੁਆਰਾ ਅੱਖਾਂ ਪਿੱਛੇ ਇਕਾਗਰ ਹੁੰਦੇ ਹਨ ਅਤੇ ਧਿਆਨ ਦੁਆਰਾ ਏਥੇ ਥਿਰ ਹੁੰਦੇ ਹਨ ਤਾਂ ਇਸ ਨੁਕਤੇ ਤੇ ਇਨ੍ਹਾਂ ਦਾ ਸ਼ਬਦ ਨਾਲ ਮਿਲਾਪ ਹੋ ਜਾਂਦਾ ਹੈ। ਸ਼ਬਦ ਜਾਂ ਨਾਮ ਦੀ ਧੁਨੀ ਨਿਰੰਤਰ ਹਰ ਮਨੁੱਖ ਦੇ ਅੰਦਰ ਹੋ ਰਹੀ ਹੈ, ਪਰ ਮਨੁੱਖ ਦਾ ਧਿਆਨ ਬਾਹਰ ਸੰਸਾਰ ਵਿਚ ਫੈਲਿਆ ਹੋਇਆ ਹੈ, ਜਿਸ ਕਾਰਨ ਇਹ ਧੁਨੀ ਸੁਣਾਈ ਨਹੀਂ ਦਿੰਦੀ। ਜਦ ਅਭਿਆਸੀ ਅੱਖਾਂ ਦੇ

ਮਰਕਜ਼ ਉੱਤੇ ਪਹੁੰਚਦਾ ਹੈ ਤਾਂ ਉਹਦਾ ਸ਼ਬਦ-ਧੁਨ ਨਾਲ ਸਿੱਧਾ ਸੰਬੰਧ ਜੁੜ ਜਾਂਦਾ ਹੈ ਅਤੇ ਉਹ ਸ਼ਬਦ ਨੂੰ ਫੜ ਕੇ ਅੰਦਰਲੇ ਮੰਡਲਾਂ ਵਿਚੋਂ ਹੁੰਦਾ ਹੋਇਆ, ਸ਼ਬਦ ਦੇ ਸਰੋਤ, ਪਰਮਾਤਮਾ ਤਕ ਪਹੁੰਚ ਜਾਂਦਾ ਹੈ।

ਭਾਵੇਂ ਸ਼ਬਦ ਦੀ ਸ਼ਕਤੀ ਅਤੇ ਮਿਠਾਸ ਦਾ ਅਸਲ ਅਨੁਭਵ, ਖ਼ੁਦ ਅੰਦਰ ਜਾ ਕੇ ਹੀ ਹੁੰਦਾ ਹੈ, ਪਰ ਸਤਿਗੁਰੂ ਦੇ ਨਾਮ-ਲੇਵਾ ਸਿੱਖ ਰੂਹਾਨੀ ਅਭਿਆਸ ਦੇ ਸ਼ੁਰੂ ਵਿਚ ਵੀ ਸ਼ਬਦ ਨੂੰ ਸੁਣਨਾ ਸ਼ੁਰੂ ਕਰ ਦਿੰਦੇ ਹਨ। ਪੂਰਾ ਗੁਰੂ ਜੋ ਸ਼ਬਦ ਦਾ ਹੀ ਰੂਪ ਹੁੰਦਾ ਹੈ, ਨਾਮ-ਦਾਨ ਸਮੇਂ ਸ਼ਿਸ਼ ਦੀ ਆਤਮਾ ਨੂੰ ਸ਼ਬਦ ਨਾਲ ਜੋੜ ਦਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਤਿਗੁਰੂ ਨੇ ਮੇਰੇ ਉੱਤੇ ਅਕਹਿ ਕਿਰਪਾ ਕਰਕੇ, ਮੈਨੂੰ ਉਹ ਅਮਰ ਸ਼ਬਦ ਦਿੱਤਾ ਹੈ, ਜਿਸ ਦਾ ਸਦਕਾ ਮੈਂ ਨਿਰਮਲ ਆਤਮਾ ਦੇ ਰੂਪ ਵਿਚ ਅੰਦਰਲੇ ਸੀਤਲ ਅਤੇ ਸੁਖਦਾਈ ਮੰਡਲਾਂ ਵਿਚ ਸੱਚਾ ਅਨੰਦ ਮਾਣ ਰਿਹਾ ਹਾਂ:

ਸਤਿਗੁਰੁ ਮੋਹਿ ਨਿਵਾਜਿਆ, ਦੀਨ੍ਹਾ ਅਮਰ ਬੋਲ।
ਸੀਤਲ ਛਾਇਆ ਸੁਗਮ ਫਲ, ਹੰਸਾ ਕਰੈ ਕਲੋਲ॥

(ਕਬੀਰ ਸਾਖੀ ਸੰਗ੍ਰਹਿ, ਪੰ. 10)

ਸੰਤਾਂ ਦੁਆਰਾ ਦੱਸੇ ਗਏ ਰੂਹਾਨੀ ਅਭਿਆਸ ਦਾ ਖ਼ਾਸ ਉਦੇਸ਼ ਸਿੱਖ ਨੂੰ ਅੰਦਰ ਸ਼ਬਦ ਦੀ ਧੁਨੀ ਅਤੇ ਸ਼ਬਦ ਦੇ ਪ੍ਰਕਾਸ਼ ਨਾਲ ਜੋੜਨਾ ਹੈ। ਇਹ ਸਤਿਗੁਰੂ ਦੁਆਰਾ ਦਿੱਤੀ ਜਾਂਦੀ ਦੀਖਿਆ ਦਾ ਜ਼ਰੂਰੀ ਅੰਗ ਹੈ। ਕਬੀਰ ਸਾਹਿਬ ਕਹਿੰਦੇ ਹਨ : ਗੁਰੂ ਤੋ ਐਸਾ ਚਾਹੀਏ, ਦੇਵੈ ਸ਼ਬਦ ਲਖਾਇ।[1] ਸਿਮਰਨ ਅਤੇ ਧਿਆਨ ਦੀ ਪੂਰਨਤਾ ਤੇ ਆਤਮਾ ਦਾ ਸ਼ਬਦ ਨਾਲ ਸਿੱਧਾ ਸੰਬੰਧ ਜੁੜ ਜਾਂਦਾ ਹੈ, ਜਿਸ ਤੋਂ ਇਸ ਨੂੰ ਅਕਹਿ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਸ਼ਬਦ ਦੀ ਮਿਠਾਸ ਅਤੇ ਇਹਦੇ ਪ੍ਰਕਾਸ਼ ਦਾ ਅਨੰਦ ਸਿਰਫ਼ ਅਨੁਭਵ ਦਾ ਵਿਸ਼ਾ ਹੈ, ਵਰਨਨ ਦਾ ਨਹੀਂ। ਭੀਖਾ ਸਾਹਿਬ ਦੇ ਸ਼ਬਦਾਂ ਵਿਚ :

ਸਬਦ ਪ੍ਰਕਾਸ ਦੀਓ ਗੁਰੁ ਦਾਨ। ਦੇਖਤ ਸੁਨਤ ਨੈਨ ਬਿਨੁ ਕਾਨ॥
ਜਾ ਕੋ ਸੁਖ ਸੋਇ ਜਾਨਤ ਜਾਨ। ਹਰਿ ਰਸ ਮਧੁਰ ਕੀਓ ਜਿਨ ਪਾਨ॥

(ਭੀਖਾ ਸਾਹਿਬ ਕੀ ਸ਼ਬਦਾਵਲੀ, ਪੰ. 61)

ਕਬੀਰ ਸਾਹਿਬ ਵੀ ਕਹਿੰਦੇ ਹਨ :

ਕਬੀਰ ਸਹਜੇ ਹੀ ਧੁਨ ਹੋਤ ਹੈ, ਹਰ ਦਮ ਘਟ ਕੇ ਮਾਹਿੰ।
ਸੁਰਤ ਸ਼ਬਦ ਮੇਲਾ ਭਇਆ, ਮੁਖ ਕੀ ਹਾਜਤ ਨਾਹਿੰ॥

(ਕਬੀਰ ਸਾਖੀ ਸੰਗ੍ਰਹਿ, ਪੰ. 89)

ਅਭਿਆਸ ਦੀ ਗੂੜ੍ਹ ਅਵਸਥਾ ਵਿਚ ਤਨ ਅਤੇ ਮਨ ਥਿਰ ਹੋ ਜਾਂਦੇ ਹਨ,

---

1. ਕਬੀਰ ਸਾਖੀ ਸੰਗ੍ਰਹਿ, ਪੰ. 13

ਸੁਰਤ, ਸ਼ਬਦ ਦੀ ਧੁਨੀ ਅਤੇ ਨਿਰਤ ਸ਼ਬਦ ਦੇ ਪ੍ਰਕਾਸ਼ ਵਿਚ ਲੀਨ ਹੋ ਜਾਂਦੀ ਹੈ। ਇਸ ਅਵਸਥਾ ਦੀ ਪਲ ਭਰ ਦੀ ਪ੍ਰਾਪਤੀ ਵਿਚੋਂ ਉਹ ਅਲੌਕਿਕ ਅਨੰਦ ਮਿਲਦਾ ਹੈ ਕਿ ਜੁਗਾਂ ਪ੍ਰਯੰਤ ਸੁਰਗਾਂ ਵਿਚ ਮਿਲਿਆ ਸੁਆਦ ਵੀ ਜਿਸਦੀ ਬਰਾਬਰੀ ਨਹੀਂ ਕਰ ਸਕਦਾ :

ਤਨ ਥਿਰ ਮਨ ਥਿਰ ਬਚਨ ਥਿਰ, ਸੁਰਤ ਨਿਰਤ ਥਿਰ ਹੋਇ।
ਕਹ ਕਬੀਰ ਇਸ ਪਲਕ ਕੋ, ਕਲਪ ਨ ਪਾਵੈ ਕੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 89)

ਰੂਹਾਨੀ ਅਭਿਆਸ ਵਿਚ ਹੋਣ ਵਾਲੀ ਲਗਾਤਾਰ ਤਰੱਕੀ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਹੌਲੀ-ਹੌਲੀ ਜੀਵ ਜੀਭਾ ਦੁਆਰਾ ਕੀਤੇ ਜਾਣ ਵਾਲੇ ਸਿਮਰਨ ਤੋਂ ਅਤੇ ਫਿਰ ਮਨ ਵਿਚ ਆਪਣੇ ਆਪ ਹੋਣ ਵਾਲੇ ਅਜਪਾ ਸਿਮਰਨ ਤੋਂ ਉੱਪਰ ਉੱਠ ਜਾਂਦਾ ਹੈ। ਇਹਦੇ ਬਾਅਦ ਉਹ ਅਨਹਦ ਸ਼ਬਦ ਦੀ ਹੱਦ ਵੀ ਪਾਰ ਕਰ ਜਾਂਦਾ ਹੈ ਅਤੇ ਉਹਦੀ ਆਤਮਾ ਸਾਰ-ਸ਼ਬਦ ਵਿਚ ਸਮਾ ਕੇ ਇਸਦਾ ਰੂਪ ਹੋ ਜਾਂਦੀ ਹੈ। ਬੂੰਦ ਸਮੁੰਦਰ ਬਣ ਜਾਂਦੀ ਹੈ। ਇਸ ਤਰ੍ਹਾਂ ਸ਼ਬਦ ਵਿਚ ਸਮਾ ਗਈ ਆਤਮਾ ਕਾਲ ਦੀ ਹੱਦ ਤੋਂ ਪਾਰ ਚਲੀ ਜਾਂਦੀ ਹੈ :

ਜਾਪ ਮਰੈ, ਅਜਪਾ ਮਰੈ, ਅਨਹਦ ਭੀ ਮਰਿ ਜਾਇ।
ਸੁਰਤ ਸਮਾਨੀ ਸਬਦ ਮੈਂ, ਤਾਹਿ ਕਾਲ ਨਹਿ ਖਾਇ॥

(ਕਬੀਰ ਸਾਖੀ ਸੰਗ੍ਰਹਿ, ਪੰ. 89)

ਸ਼ਬਦ ਦੇ ਅਭਿਆਸ ਨਾਲ ਮਨ ਨਿਰਮਲ ਹੁੰਦਾ ਹੈ ਅਤੇ ਅਭਿਆਸ ਦੇ ਦੌਰਾਨ ਅੰਦਰਲੇ ਮਾਰਗ ਵਿਚ ਆਉਣ ਵਾਲੀਆਂ ਰੁਕਾਵਟਾਂ ਖ਼ਤਮ ਹੋ ਜਾਂਦੀਆਂ ਹਨ। ਸ਼ਬਦ ਦੇ ਅਭਿਆਸ ਨਾਲ ਜਨਮਾਂ-ਜਨਮਾਂ ਦੇ ਸੰਚਿਤ ਕਰਮਾਂ ਦਾ ਢੇਰ ਵੀ ਸੜ ਕੇ ਸੁਆਹ ਹੋ ਜਾਂਦਾ ਹੈ :

ਕਬੀਰ ਸਤਿਗੁਰੁ ਨਾਮ ਸੇ, ਕੋਟਿ ਬਿਘਨ ਟਰਿ ਜਾਇ।
ਰਾਈ ਸਮਾਨ ਬਸੰਦਰਾ[1], ਕੇਤਾ ਕਾਠ ਜਰਾਇ॥

(ਕਬੀਰ ਸਾਖੀ ਸੰਗ੍ਰਹਿ, ਪੰ. 86)

ਪ੍ਰੇਮ, ਭਰੋਸੇ ਨਾਲ ਕੀਤਾ ਸੱਚੇ ਨਾਮ ਦਾ ਅਭਿਆਸ ਕਰਮਾਂ, ਭਰਮਾਂ ਦੇ ਸਭ ਬੰਧਨ ਤੋੜ ਦਿੰਦਾ ਹੈ ਅਤੇ ਸਤਿਗੁਰੂ ਸੱਚੇ ਨਾਮ ਦੇ ਅਭਿਆਸੀ ਦੀਆਂ ਸਭ ਮਨੋਕਾਮਨਾਵਾਂ ਪੂਰੀਆਂ ਕਰ ਦਿੰਦੇ ਹਨ :

ਕਬੀਰ ਸਤਨਾਮ ਬਿਸਵਾਸ, ਕਰਮਭ ਭਰਮ ਸਭ ਪਰਿਹਰੈ।
ਸਤਗੁਰੂ ਪੂਰੈ ਆਸ, ਜੋ ਨਿਰਾਸ ਆਸਾ ਕਰੈ॥

(ਕਬੀਰ ਸਾਖੀ ਸੰਗ੍ਰਹਿ, ਪੰ. 87)

---

1. ਅੱਗ।

## ਕਰਮ

ਸਥੂਲ, ਸੂਖਮ ਤੇ ਕਾਰਨ ਮੰਡਲਾਂ ਵਿਚ ਬਿਨਾਂ ਕਾਰਨ ਦੇ ਕੋਈ ਕਾਰਜ ਨਹੀਂ ਹੋ ਸਕਦਾ ਅਤੇ ਇਨ੍ਹਾਂ ਦੇ ਦਾਇਰੇ ਵਿਚ ਕੀਤਾ ਹਰ ਕਰਮ ਭਵਿੱਖ ਵਿਚ ਹੋਣ ਵਾਲੀ ਘਟਨਾ ਦਾ ਕਾਰਨ ਬਣਦਾ ਹੈ। ਕਾਰਜ ਅਤੇ ਕਾਰਨ ਦਾ ਇਹ ਸਿਲਸਿਲਾ ਆਤਮਾ ਨੂੰ ਮਨ-ਮਾਇਆ ਦੇ ਦੇਸ ਵਿਚ ਬੰਨ੍ਹ ਕੇ ਰੱਖਦਾ ਹੈ। ਕਾਰਜ ਅਤੇ ਕਾਰਨ ਦੇ ਇਸ ਅਸੂਲ ਨੂੰ ਕਰਮ-ਸਿਧਾਂਤ ਕਹਿੰਦੇ ਹਨ।

ਕਰਮ ਅਤੇ ਫਲ ਦੇ ਇਸ ਨਿਯਮ ਅਨੁਸਾਰ ਹੀ ਜੀਵ ਸੰਸਾਰ ਵਿਚ ਜਨਮ ਲੈਂਦਾ ਅਤੇ ਦੁੱਖ-ਸੁੱਖ ਭੋਗਦਾ ਹੈ। ਕਬੀਰ ਸਾਹਿਬ ਕਹਿੰਦੇ ਹਨ : ਜੈਸੀ ਕਰਨੀ ਜਾਸੁ ਕੀ, ਤੈਸੀ ਭੁਗਤੈ ਸੋਇ।[1] ਇਹੋ ਭਾਵ ਗੁਰੂ ਨਾਨਕ ਸਾਹਿਬ ਨੇ ਪ੍ਰਗਟ ਕੀਤਾ ਹੈ: ਜੈਸਾ ਬੀਜੈ ਸੋ ਲੁਣੇ, ਜੋ ਖਟੇ ਸੋ ਖਾਇ।[2]

ਜਦ ਕੀਤੇ ਹੋਏ ਕਰਮ ਭੋਗਣੇ ਹੀ ਪੈਣੇ ਹਨ ਤਾਂ ਜੀਵ ਨੂੰ ਕਰਮ ਕਰਨ ਤੋਂ ਪਹਿਲੋਂ ਸੋਚਣਾ ਚਾਹੀਦਾ ਹੈ, ਬਾਅਦ ਵਿਚ ਪਛਤਾਵਾ ਕਰਨ ਦਾ ਕੋਈ ਲਾਭ ਨਹੀਂ। ਕਬੀਰ ਸਾਹਿਬ ਕਹਿੰਦੇ ਹਨ :

ਕਰਤਾ ਥਾ ਤੌਂ ਕਿਉਂ ਰਹਿਆ, ਅਬ ਕਰਿ ਕਿਉਂ ਪਛੁਤਾਇ।
ਬੋਵੈ ਪੇੜ ਬਬੂਲ ਕਾ, ਅੰਬ ਕਹਾਂ ਤੈ ਖਾਇ॥

(ਕਬੀਰ ਗ੍ਰੰਥਾਵਲੀ, ਪੰ. 23)

ਬਾਬਾ ਫ਼ਰੀਦ ਵੀ ਕਹਿੰਦੇ ਹਨ ਕਿ ਬੜੇ ਅਸਚਰਜ ਦੀ ਗੱਲ ਹੈ ਕਿ ਜੀਵ ਬੀਜਦਾ ਕਿੱਕਰ ਹੈ ਪਰ ਖਾਣੀਆਂ ਦਾਖਾਂ ਚਾਹੁੰਦਾ ਹੈ ਅਤੇ ਕੱਤਦਾ ਉਨ ਹੈ ਪਰ ਪਹਿਨਣਾ ਰੇਸ਼ਮ ਚਾਹੁੰਦਾ ਹੈ :

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ।
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ।

(ਆਦਿ ਗ੍ਰੰਥ, ਪੰ. 1379)

ਕਬੀਰ ਸਾਹਿਬ ਕਹਿੰਦੇ ਹਨ ਕਿ ਜ਼ਹਿਰ ਬੀਜਣ ਤੇ ਮਨੁੱਖ ਨੂੰ ਜ਼ਹਿਰ ਦੇ ਹੀ ਫਲ ਮਿਲਦੇ ਹਨ, ਇਨ੍ਹਾਂ ਫਲਾਂ ਨੂੰ ਕੱਟਦੇ ਸਮੇਂ ਪਛਤਾਵਾ ਕਰਨਾ ਫ਼ਜ਼ੂਲ ਹੈ : ਵਿਸ਼ ਕੀ ਕਿਆਰੀ ਬੋਇ ਕਰ, ਲੁਣਤ ਕਹਾ ਪਛਤਾਇ।[3] ਸੁਆਮੀ ਜੀ ਮਹਾਰਾਜ ਦਾ ਕਥਨ ਹੈ : ਕਰਮ ਜੋ ਜੋ ਕਰੇਗਾ ਤੂੰ, ਵਹੀ ਫਿਰ ਭੋਗਨਾ ਭਰਨਾ।[4] ਇਸੇ ਭਾਵ ਨੂੰ ਸਪੱਸ਼ਟ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਕਲਜੁਗ ਵਿਚ ਦੁੱਖ ਦੀ ਗੱਲ ਇਹ ਹੈ ਕਿ ਲੋਕ ਬੁਰੇ ਕਰਮ ਕਰਦੇ ਹੋਏ ਭੁੱਲ ਜਾਂਦੇ ਹਨ ਕਿ ਇਨ੍ਹਾਂ ਦਾ ਫਲ ਵੀ

---

1. ਕਬੀਰ ਸਾਖੀ ਸੰਗ੍ਰਹਿ, ਪੰ. 80 2. ਆਦਿ ਗ੍ਰੰਥ, ਪੰ. 730 3. ਕਬੀਰ ਗ੍ਰੰਥਾਵਲੀ, ਪੰ. 22
4. ਸਾਰ ਬਚਨ, 19 : 2

ਭੋਗਣਾ ਪਵੇਗਾ। ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਜੋ ਵਸਤੂ ਲੋਟੇ ਵਿਚ ਪਾਈ ਜਾਵੇਗੀ ਉਹੀ ਟੂਟੀ ਰਾਹੀਂ ਬਾਹਰ ਆਵੇਗੀ : ਕਹਿ ਕਬੀਰ ਯੇਹ ਕਲਿ ਹੈ ਖੋਟੀ, ਜੋ ਭਰੈ ਕਰਵਾ[1] ਸੋ ਨਿਕਰੈ ਟੋਂਟੀ।

ਕਰਮ ਚੰਗੇ ਹੋਣ ਜਾਂ ਮੰਦੇ, ਇਨਸਾਨ ਨੂੰ ਮਾਇਆ ਦੇ ਦੇਸ਼ ਨਾਲ ਬੰਨ੍ਹ ਕੇ ਰੱਖਦੇ ਹਨ। ਕਰਮਾਂ ਦੀ ਇਹ ਸੰਗਲੀ ਕਦੇ ਨਹੀਂ ਟੁੱਟਦੀ ਅਤੇ ਇਸ ਵਿਚ ਨਵੇਂ ਕਰਮਾਂ ਦੀਆਂ ਹੋਰ ਘੁੰਡੀਆਂ ਜੁੜਦੀਆਂ ਜਾਂਦੀਆਂ ਹਨ। ਇਸ ਤਰ੍ਹਾਂ ਮਨੁੱਖ ਆਪਣੇ ਹੀ ਬਣਾਏ ਹੋਏ ਬੰਧਨਾਂ ਕਾਰਨ ਇਸ ਦੁੱਖ-ਸੁੱਖ ਦੇ ਸੰਸਾਰ ਨਾਲ ਬੱਝਾ ਰਹਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੀਵ ਦੁਆਰਾ ਖ਼ੁਦ ਵੱਟੀ ਗਈ ਕਰਮਾਂ ਦੀ ਰੱਸੀ ਹੀ ਉਹਦੇ ਗਲੇ ਦਾ ਫੰਦਾ ਬਣ ਜਾਂਦੀ ਹੈ: ਆਪੈ ਬਰੈ[2] ਕਰਮ ਕੀ ਰਸਰੀ, ਆਪਨ ਗਰ[3] ਕੈ ਫਾਂਸਾ।[4] ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ ਕਿ ਲੋਕ ਦੁਰਮਤਿ ਵਿਚ ਫਸੇ ਖ਼ੁਦ ਗਲ ਵਿਚ ਫਾਹੀ ਪਾ ਲੈਂਦੇ ਹਨ। ਉਹ ਕਰਮਾਂ ਦਾ ਫਲ ਭੋਗਣ ਵੇਲੇ ਪਛਤਾਉਂਦੇ ਹਨ ਪਰ ਕੀਤੇ ਹੋਏ ਕਰਮਾਂ ਦਾ ਫਲ ਕਦੇ ਨਹੀਂ ਟਲ ਸਕਦਾ :

ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ।
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ।

(ਆਦਿ ਗ੍ਰੰਥ, ਪੰ. 1009)

ਕਰਮ ਵੱਲ ਖਿੱਚਣ ਵਾਲੀ ਤਾਕਤ ਮਨ ਹੈ, ਜਿਹਦੇ ਕਹੇ ਅਨੁਸਾਰ ਸਰੀਰ ਕਰਮ ਕਰਦਾ ਹੈ। ਕਰਮਾਂ ਕਾਰਨ ਮਨ ਬਾਰ-ਬਾਰ ਸੰਸਾਰ ਵਿਚ ਆਉਂਦਾ ਹੈ। ਮਨ ਨਾਲ ਬੱਝੀ ਹੋਣ ਕਾਰਨ ਆਤਮਾ ਨੂੰ ਵੀ ਨਾਲ ਆਉਣਾ ਪੈਂਦਾ ਹੈ। ਸਿਰਫ਼ ਚੰਗੇ ਕਰਮ ਹੋਣ ਤਾਂ ਜੀਵ ਨੂੰ ਸੁਰਗਾਂ ਵਿਚ ਭੇਜਿਆ ਜਾਂਦਾ ਹੈ, ਪਰ ਉਨ੍ਹਾਂ ਨੇਕ ਕਰਮਾਂ ਦਾ ਫਲ ਸਮਾਪਤ ਹੋਣ ਤੇ ਜੀਵ ਨੂੰ ਫਿਰ ਚੌਰਾਸੀ ਦੇ ਚੱਕਰ ਵਿਚ ਆਉਣਾ ਪੈਂਦਾ ਹੈ। ਜੇ ਸਿਰਫ਼ ਬੁਰੇ ਕਰਮ ਹੋਣ ਤਾਂ ਨਰਕਾਂ ਵਿਚ ਦੁੱਖ ਭੋਗਣੇ ਪੈਂਦੇ ਹਨ। ਜ਼ਰੂਰੀ ਨਹੀਂ ਕਿ ਜੀਵ ਨੂੰ ਸੰਸਾਰ ਵਿਚ ਹਰ ਵਾਰ ਮਨੁੱਖਾ ਚੋਲਾ ਹੀ ਪ੍ਰਾਪਤ ਹੋਵੇ। ਇੱਛਾਵਾਂ, ਤ੍ਰਿਸ਼ਨਾਵਾਂ ਅਤੇ ਕੀਤੇ ਹੋਏ ਕਰਮਾਂ ਮੂਜਬ, ਉਹਨੂੰ ਪਸ਼ੂਆਂ, ਪੰਛੀਆਂ, ਕੀੜੇ-ਪਤੰਗਿਆਂ, ਜਲ ਦੇ ਜੀਵਾਂ ਅਤੇ ਏਥੋਂ ਤਕ ਕਿ ਬਿਰਛਾਂ-ਪੌਦਿਆਂ ਦੇ ਚੋਲੇ ਵੀ ਧਾਰਨ ਕਰਨੇ ਪੈ ਜਾਂਦੇ ਹਨ। ਕਬੀਰ ਸਾਹਿਬ ਕਹਿੰਦੇ ਹਨ :

ਅਸਥਾਵਰ ਜੰਗਮ ਕੀਟ ਪਤੰਗਾ। ਅਨਿਕ ਜਨਮ ਕੀਏ ਬਹੁ ਰੰਗਾ।
ਐਸੇ ਘਰ ਹਮ ਬਹੁਤੁ ਬਸਾਏ। ਜਬ ਹਮ ਰਾਮ ਗਰਭ ਹੋਇ ਆਏ।

(ਆਦਿ ਗ੍ਰੰਥ, ਪੰ. 325)

1. ਟੂਟੀ ਵਾਲਾ ਗੜਵਾ 2. ਬਰੈ= ਵੱਟਣਾ, ਰੱਸੀ ਵੱਟਣਾ 3. ਗਰ=ਗਲ 4. ਕਬੀਰ ਸ਼ਬਦਾਵਲੀ, ਭਾਗ 2, ਪੰ. 7.

ਇਹੋ ਭਾਵ ਗੁਰੂ ਅਰਜਨ ਦੇਵ ਜੀ ਨੇ ਪ੍ਰਗਟ ਕੀਤਾ ਹੈ :

ਕਈ ਜਨਮ ਭਏ ਕੀਟ ਪਤੰਗਾ। ਕਈ ਜਨਮ ਗਜ ਮੀਨ ਕੁਰੰਗਾ।
ਕਈ ਜਨਮ ਪੰਖੀ ਸਰਪ ਹੋਇਓ। ਕਈ ਜਨਮ ਹੈਵਰ ਬ੍ਰਿਖ ਜੋਇਓ।
ਮਿਲੁ ਜਗਦੀਸ ਮਿਲਨ ਕੀ ਬਰੀਆ। ਚਿਰੰਕਾਲ ਇਹ ਦੇਹ ਸੰਜਰੀਆ।
(ਆਦਿ ਗ੍ਰੰਥ, ਪੰ. 176)

ਸੂਫ਼ੀ ਸੰਤਾਂ ਨੇ ਵੀ ਆਵਾਗੌਣ ਦੇ ਸਿਧਾਂਤ ਦੀ ਪੁਸ਼ਟੀ ਕੀਤੀ ਹੈ। ਸ਼ੰਮਸ ਤਬਰੇਜ਼ ਕਹਿੰਦੇ ਹਨ ਕਿ ਇਸ ਦੁਨੀਆ ਵਿਚ ਅਸੀਂ ਸੈਂਕੜੇ ਰੂਪ ਧਾਰਦੇ ਹਾਂ, ਕਦੇ ਇਕ, ਕਦੇ ਦੂਜਾ। ..........ਲੱਖਾਂ ਵਾਰ ਅਸੀਂ ਦੁਨੀਆ ਵਿਚ ਆਏ ਅਤੇ ਲੱਖਾਂ ਵਾਰ ਏਥੋਂ ਗਏ ਕਿਉਂਕਿ ਇਹ ਦੁਨੀਆ ਹੈ ਹੀ ਆਵਾਜਾਈ ਦੀ ਥਾਂ।[1] ਮੌਲਾਨਾ ਰੂਮ ਵੀ ਕਹਿੰਦੇ ਹਨ ਕਿ ਮੈਂ ਅਨੇਕ ਵਾਰ ਇਸ ਦੁਨੀਆ ਵਿਚ ਘਾਹ ਦੇ ਰੂਪ ਵਿਚ ਆਇਆ ਹਾਂ ਅਤੇ ਮੈਂ ਚੌਰਾਸੀ ਦੇਹਾਂ ਦੇਖੀਆਂ ਹਨ।[2]

ਜੀਵ ਕੇਵਲ ਮਨੁੱਖ ਜਨਮ ਵਿਚ ਹੀ ਇਸ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਪਾਉਣ ਦਾ ਉਪਾਅ ਕਰ ਸਕਦਾ ਹੈ। ਸੰਤਾਂ ਨੇ ਮਨੁੱਖ ਜਨਮ ਨੂੰ ਇਕ ਦੁਰਲਭ ਅਵਸਰ ਕਿਹਾ ਹੈ ਕਿਉਂਕਿ ਇਹਦੇ ਵਿਚ ਹੀ ਜੀਵ ਸੰਤਾਂ ਦੀ ਸ਼ਰਨ ਪ੍ਰਾਪਤ ਕਰਕੇ ਅਤੇ ਨਾਮ ਦਾ ਅਭਿਆਸ ਕਰਕੇ ਪਰਮਾਤਮਾ ਨਾਲ ਮਿਲਾਪ ਕਰ ਸਕਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਦੇਵੀ-ਦੇਵਤੇ ਵੀ ਮਨੁੱਖ ਜਨਮ ਲਈ ਤਰਸਦੇ ਹਨ। ਮਨੁੱਖ ਜਨਮ ਪਾ ਕੇ ਇਹਦਾ ਪੂਰਾ ਲਾਹਾ ਖੱਟਣਾ ਚਾਹੀਦਾ ਹੈ :

ਇਸ ਦੇਹੀ ਕਉ ਸਿਮਰਹਿ ਦੇਵ। ਸੋ ਦੇਹੀ ਭਜੁ ਹਰਿ ਕੀ ਸੇਵ।
ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ।
(ਆਦਿ ਗ੍ਰੰਥ, ਪੰ. 1159)

ਭਾਵੇਂ ਚੰਗੇ ਅਤੇ ਮੰਦੇ ਦੋਹਾਂ ਤਰ੍ਹਾਂ ਦੇ ਕਰਮ ਬੰਧਨਕਾਰੀ ਹਨ, ਫਿਰ ਵੀ ਸੰਤ ਬੁਰੇ ਕਰਮਾਂ ਦਾ ਤਿਆਗ ਕਰਕੇ ਨੇਕ ਕਰਮ ਕਰਨ ਦੀ ਪ੍ਰੇਰਨਾ ਦਿੰਦੇ ਹਨ ਕਿਉਂਕਿ ਸ਼ੁਭ ਕਰਮਾਂ ਕਾਰਨ ਮਨੁੱਖ ਜਨਮ ਮਿਲਦਾ ਹੈ, ਜੋ ਪ੍ਰਭੂ ਦੀ ਭਗਤੀ ਦਾ ਅਨਮੋਲ ਅਵਸਰ ਹੈ।

ਕਰਮਾਂ ਦੇ ਬੰਧਨ ਨੂੰ ਸੰਤਾਂ ਨੇ ਤਿੰਨਾਂ ਲੜਾਂ ਵਾਲੀ ਰੱਸੀ ਕਿਹਾ ਹੈ।

1. ਸਦ ਹਜ਼ਾਰਾ ਬਾਰ ਰਫ਼ਤੇਮ ਆਮਦੇਮ ਈਂ ਜਾਏ ਬਾਜ਼।
ਜ਼ ਆਂ ਕਿ ਹਸਤ ਈਂ ਕਾਰਖ਼ਾਨਾ ਆਮਦਨ ਰਫ਼ਤਨ ਬਸਾਜ਼।
2. ਬਾਰਹਾ ਮਿਸਲੇ ਗਯਾਹ ਰੋਈਅਦਹਾ ਅਮ।
ਹਫ਼ਤ ਦੋ ਹਫ਼ਤਾਦ ਕਾਲਬ ਦੀਦਾ ਅਮ।
(ਹਫ਼ਤ=7; ਦੋ=2; 7 × 2=14; ਹਫ਼ਤਾਦ = 70; 14 +70=84

ਤਿੰਨ ਲੜਾਂ ਜਾਂ ਤਿੰਨ ਤਰ੍ਹਾਂ ਦੇ ਕਰਮ ਇਸ ਤਰ੍ਹਾਂ ਹਨ: ਪ੍ਰਾਲਬਧ, ਕਿਰੋਮਾਨ ਅਤੇ ਸੰਚਿਤ।

ਜੀਵ ਨੂੰ ਸੰਸਾਰ ਵਿਚ ਪ੍ਰਾਲਬਧ ਅਰਥਾਤ ਪੂਰਬਲੇ ਜਨਮਾਂ ਵਿਚ ਕੀਤੇ ਕਰਮਾਂ ਅਨੁਸਾਰ ਜੂਨੀ, ਕੁਲ, ਗੋਤ, ਦੁੱਖ-ਸੁੱਖ, ਵਾਤਾਵਰਨ ਆਦਿ ਮਿਲਦਾ ਹੈ। ਪ੍ਰਾਲਬਧ ਕਾਰਨ ਹੀ ਉਹਦਾ ਜੀਵਨ ਪੂਰਬ-ਨਿਸ਼ਚਿਤ ਰਾਹ ਉੱਤੇ ਚੱਲਦਾ ਹੈ। ਜਿਨ੍ਹਾਂ ਕਰਮਾਂ ਦੇ ਅਧੀਨ ਉਹਨੂੰ ਜਨਮ-ਲੈਣਾ ਪੈਂਦਾ ਹੈ, ਉਨ੍ਹਾਂ ਦੇ ਅਧੀਨ ਹੀ ਸਾਰਾ ਜੀਵਨ ਬਿਤਾਉਣਾ ਪੈਂਦਾ ਹੈ। ਕਿਸਮਤ ਦੀ ਲਿਖੀ ਜਾਂ ਪ੍ਰਾਲਬਧ ਹੀ ਉਹ ਹੋਣੀ ਹੈ, ਜਿਸਨੂੰ ਕੋਈ ਬਦਲ ਨਹੀਂ ਸਕਦਾ। ਕਬੀਰ ਸਾਹਿਬ ਕਹਿੰਦੇ ਹਨ, ਜੀਵ ਕਰਮਾਂ ਦਾ ਬੱਧਾ ਹੀ ਸੰਸਾਰ ਵਿਚ ਆਉਂਦਾ ਹੈ ਅਤੇ ਕਰਮਾਂ ਦਾ ਬੱਧਾ ਹੀ ਏਥੋਂ ਚਲਿਆ ਜਾਂਦਾ ਹੈ :

ਕਰਮ ਦਾ ਬਾਧਿਆ ਜੀਅਰਾ ਅਹਿਨਿਸ ਆਵੈ ਜਾਇ।

(ਕਬੀਰ ਗ੍ਰੰਥਾਵਲੀ, ਪੰ. 173)

ਇਹ ਸੰਸਾਰ ਕਰਮ ਭੂਮੀ ਹੈ। ਏਥੇ ਆ ਕੇ ਜੀਵ ਕਰਮ ਕੀਤੇ ਬਿਨਾਂ ਨਹੀਂ ਰਹਿ ਸਕਦਾ। ਖਾਂਦਾ, ਪੀਂਦਾ, ਚੱਲਦਾ, ਫਿਰਦਾ ਹੀ ਨਹੀਂ, ਸਾਹ ਲੈਂਦਾ ਹੋਇਆ ਵੀ ਮਨੁੱਖ ਕਰਮਾਂ ਦੇ ਬੀਜ ਬੀਜਦਾ ਰਹਿੰਦਾ ਹੈ। ਕਰਮਾਂ ਦਾ ਕਾਨੂੰਨ ਹੈ ਕਿ ਹਰ ਕਾਰਨ ਦਾ ਫਲ, ਕਾਰਜ ਹੁੰਦਾ ਹੈ ਅਤੇ ਹਰ ਕਾਰਜ ਅੱਗੇ ਲਈ ਕਾਰਨ ਬਣ ਜਾਂਦਾ ਹੈ। ਸੰਸਾਰ ਵਿਚ ਜਿਹੜੇ ਕਰਮ ਜੀਵ ਕਰਦਾ ਹੈ, ਉਨ੍ਹਾਂ ਨੂੰ ਸੰਤ ਕਿਰੋਮਾਨ ਕਰਮ ਕਹਿੰਦੇ ਹਨ, ਜਿਨ੍ਹਾਂ ਦਾ ਅੱਗੇ ਚੱਲ ਕੇ ਫਲ ਭੋਗਣਾ ਪਵੇਗਾ.

ਪਿਛਲੇ ਕਰਮਾਂ ਦਾ ਲੇਖਾ ਭੁਗਤਦਾ ਹੋਇਆ ਜੀਵ ਕੋਈ ਨਾ ਕੋਈ ਨਵੇਂ ਕਰਮ ਵੀ ਕਰਦਾ ਰਹਿੰਦਾ ਹੈ, ਜਿਸ ਕਾਰਨ ਪੁਰਾਣੇ ਕਰਮ ਭੁਗਤਣ ਦੇ ਬਾਵਜੂਦ ਕਰਮਾਂ ਦਾ ਢੇਰ ਘੱਟ ਨਹੀਂ ਹੁੰਦਾ। ਇਕ ਜਨਮ ਵਿਚ ਮਨੁੱਖ ਏਨੇ ਕਰਮ ਕਰ ਬੈਠਦਾ ਹੈ ਕਿ ਉਨ੍ਹਾਂ ਦਾ ਹਿਸਾਬ ਦੇਣ ਲਈ ਕਈ ਜਨਮ ਲਗ ਸਕਦੇ ਹਨ। ਜਨਮਾਂ-ਜਨਮਾਂ ਦੇ ਜਿਹੜੇ ਅਣਭੋਗੇ ਕਰਮ ਬਾਕੀ ਰਹਿ ਜਾਂਦੇ ਹਨ, ਉਨ੍ਹਾਂ ਨੂੰ ਸੰਤਾਂ ਨੇ ਸੰਚਿਤ ਕਰਮ ਕਿਹਾ ਹੈ। ਜੀਵ ਦਾ ਪ੍ਰਾਲਬਧ ਅਤੇ ਕਿਰੋਮਾਨ ਕਰਮਾਂ ਤੋਂ ਛੁਟਕਾਰਾ ਹੋ ਵੀ ਜਾਵੇ ਤਾਂ ਸੰਚਿਤ ਕਰਮ ਉਹਨੂੰ ਵਾਪਸ ਸੰਸਾਰ ਵਿਚ ਲੈ ਆਉਂਦੇ ਹਨ।

ਸ੍ਰਿਸ਼ਟੀ ਦਾ ਵਿਧਾਨ ਹੀ ਅਜਿਹਾ ਹੈ ਕਿ ਆਤਮਾ ਕਰਮਾਂ ਦੇ ਅਧੀਨ ਜਨਮ ਲੈਂਦੀ ਹੈ, ਕਰਮਾਂ ਦੇ ਅਧੀਨ ਹੀ ਜੀਂਦੀ, ਮਰਦੀ ਅਤੇ ਫਿਰ ਜਨਮ ਲੈਂਦੀ ਹੈ, ਇਕ ਵਾਰ ਕਰਮਾਂ ਦੀ ਗ਼ੁਲਾਮ ਬਣ ਕੇ ਇਹ ਸਦਾ ਲਈ ਇਨ੍ਹਾਂ ਦੀ ਗ਼ੁਲਾਮ ਬਣੀ ਰਹਿੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੀਵ ਸੰਸਾਰ ਵਿਚ ਕਰਮਾਂ ਦੀ ਅਗਨੀ ਨਾਲ ਘਿਰਿਆ ਰਹਿੰਦਾ ਹੈ। ਉਹ ਭਾਵੇਂ ਖੱਬੇ ਜਾਵੇ ਭਾਵੇਂ ਸੱਜੇ, ਚੰਗੇ ਕੰਮ ਕਰੇ ਜਾਂ ਮੰਦੇ, ਉਹਦੇ ਸਭ ਕੰਮ ਕਰਮਾਂ ਦੀ ਅਣਦਿਸਦੀ ਅੱਗ ਵਿਚ ਬਾਲਣ ਪਾਉਣ ਦਾ ਕੰਮ ਕਰਦੇ ਹਨ। ਉਹਦਾ ਹਰ ਕਾਰਜ ਕਰਮ ਅਤੇ ਫਲ ਦੇ ਨਿਯਮ ਦੇ

ਅਧੀਨ ਹੁੰਦਾ ਹੈ। ਉਹਦੇ ਪਿੱਛੇ ਸੰਚਿਤ ਕਰਮਾਂ ਦੀ ਅੱਗ ਹੈ ਅਤੇ ਭਵਿਖ ਵੀ ਕਰਮਾਂ ਦੀ ਦਗ-ਦਗ ਕਰਦੀ ਅੱਗ ਦੇ ਹੀ ਅੰਦਰ ਹੈ :

ਕਬੀਰ ਝਲ ਬਾਂਏਂ ਝਲ ਦਾਹਿਨੇ, ਝਲਹਿੰ ਮਾਹਿੰ ਬਿਉਹਾਰ।
ਆਗੈ ਪੀਛੈ ਝਲਮਈ, ਰਾਖੈ ਸਿਰਜਨਹਾਰ॥

(ਕਬੀਰ ਗ੍ਰੰਥਾਵਲੀ, ਪੰ. 48)

## ਛੁਟਕਾਰੇ ਦਾ ਉਪਾਅ

ਜਿਹੜਾ ਜੀਵ ਕਰਮਾਂ ਦੇ ਜਾਲ ਅਤੇ ਜੰਮਣ-ਮਰਨ ਦੇ ਚੱਕਰ ਤੋਂ ਅੱਕ ਜਾਂਦਾ ਹੈ, ਉਹ ਇਸ ਤੋਂ ਛੁਟਕਾਰੇ ਦਾ ਉਪਾਅ ਵੀ ਸੋਚਦਾ ਹੈ। ਇਹ ਉਪਾਅ ਸੰਤਾਂ ਦੀ ਸ਼ਰਨ ਵਿਚ ਜਾ ਕੇ ਪਰਮਾਤਮਾ ਦੀ ਸੱਚੀ ਭਗਤੀ ਵਿਚ ਲੱਗਣਾ ਹੈ। ਸੰਤ ਸਿਰਫ਼ ਕਰਮਾਂ ਦੀ ਵਿਕਰਾਲਤਾ ਦਾ ਹੀ ਜ਼ਿਕਰ ਨਹੀਂ ਕਰਦੇ, ਸਗੋਂ ਇਨ੍ਹਾਂ ਤੋਂ ਛੁਟਕਾਰੇ ਦਾ ਸਾਧਨ ਵੀ ਸਿਖਾਉਂਦੇ ਹਨ। ਉਹ ਪ੍ਰਾਲਬਧ, ਕਿਰੇਮਾਨ ਅਤੇ ਸੰਚਿਤ, ਤਿੰਨਾਂ ਤਰ੍ਹਾਂ ਦੇ ਕਰਮਾਂ ਤੋਂ ਛੁਟਕਾਰੇ ਦੇ ਤਿੰਨ ਸਾਧਨ ਦੱਸਦੇ ਹਨ : ਕਰਮਾਂ ਨੂੰ ਧੀਰਜ ਅਤੇ ਸਬਰ-ਸੰਤੋਖ ਨਾਲ ਭੁਗਤਣਾ, ਸ਼ਰਨ ਲੈਣਾ ਅਤੇ ਸ਼ਬਦ ਜਾਂ ਨਾਮ ਦਾ ਅਭਿਆਸ ਕਰਨਾ।

ਪ੍ਰਾਲਬਧ ਕਰਮਾਂ ਦਾ ਲੇਖਾ ਇਨ੍ਹਾਂ ਨੂੰ ਭੁਗਤ ਕੇ ਹੀ ਮੁਕਾਇਆ ਜਾ ਸਕਦਾ ਹੈ ਪਰ ਮਨੁੱਖ ਕਰਮਾਂ ਦਾ ਫਲ ਭੋਗਦਾ ਹੋਇਆ ਦੁੱਖ, ਸੁੱਖ ਮਹਿਸੂਸ ਕਰਦਾ ਹੈ। ਉਹ ਕਾਮ, ਕ੍ਰੋਧ ਆਦਿ ਦੇ ਅਧੀਨ ਕਰਮਾਂ ਦੇ ਥਪੇੜਿਆਂ ਤੋਂ ਘਬਰਾ ਕੇ ਇਨ੍ਹਾਂ ਨੂੰ ਬਦਲਣ ਦੀ ਕਾਮਨਾ ਤੇ ਜਤਨ ਕਰਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਉਹਦੇ ਅੰਦਰ ਨਵੀਆਂ ਖ਼ਾਹਿਸ਼ਾਂ, ਤ੍ਰਿਸ਼ਨਾਵਾਂ ਅਤੇ ਆਸਾ-ਮਨਸਾ ਦਾ ਜਨਮ ਹੋ ਜਾਂਦਾ ਹੈ। ਇਨ੍ਹਾਂ ਦੇ ਅਧੀਨ ਉਹ ਹੋਰ ਨਵੇਂ ਕਰਮ ਕਰਦਾ ਹੈ, ਜਿਸ ਕਾਰਨ ਕਰਮਾਂ ਦੇ ਬੰਧਨ ਹੋਰ ਕਰੜੇ ਹੁੰਦੇ ਜਾਂਦੇ ਹਨ। ਸੰਤ ਉਪਦੇਸ਼ ਦਿੰਦੇ ਹਨ ਕਿ ਪ੍ਰਾਲਬਧ ਕਰਮਾਂ ਦਾ ਫਲ ਸਬਰ-ਸੰਤੋਖ ਅਤੇ ਧੀਰਜ ਨਾਲ ਭੋਗ ਲੈਣਾ ਚਾਹੀਦਾ ਹੈ ਕਿਉਂਕਿ ਪ੍ਰਾਲਬਧ ਕਰਮਾਂ ਵਿਚ ਕੋਈ ਅਦਲਾ-ਬਦਲੀ ਨਹੀਂ ਹੋ ਸਕਦੀ। ਕਬੀਰ ਸਾਹਿਬ ਅਨੁਸਾਰ :

ਕਬੀਰ ਜਾਕੌਂ ਜੇਤਾ ਨਿਰਮਇਆ, ਤਾਕੌਂ ਤੇਤਾ ਹੋਇ।
ਰਾਈ ਘਟੈ ਨ ਤਿਲ ਬਧੈ, ਜੌ ਸਿਰ ਕੂਟੈ ਕੋਇ॥

ਕਬੀਰ ਸਾਹਿਬ ਮਨੁੱਖਾ ਸਰੀਰ ਨੂੰ ਘੜੇ ਨਾਲ ਤੁਲਨਾ ਦਿੰਦੇ ਹੋਏ ਕਹਿੰਦੇ ਹਨ ਕਿ ਘੁਮਿਆਰ ਘੜਾ ਬਣਾ ਕੇ ਧੁੱਪੇ-ਛਾਵੇਂ, ਅੱਗੇ-ਪਿੱਛੇ, ਅੰਦਰ-ਬਾਹਰ ਕਿਤੇ ਵੀ ਰੱਖ ਸਕਦਾ ਹੈ। ਉਹ ਇਹਨੂੰ ਸੰਭਾਲ ਕੇ ਵੀ ਰੱਖ ਸਕਦਾ ਹੈ ਅਤੇ ਠੋਕਰ ਮਾਰ ਕੇ ਭੰਨ ਵੀ ਸਕਦਾ ਹੈ। ਘੜਾ ਪੂਰੀ ਤਰ੍ਹਾਂ ਘੁਮਿਆਰ ਦੇ ਅਧੀਨ ਹੈ ਅਤੇ ਘੁਮਿਆਰ

ਘੜੇ ਨਾਲ ਜੋ ਚਾਹੇ ਕਰ ਸਕਦਾ ਹੈ। ਇਨਸਾਨ ਨੂੰ ਵੀ ਚਾਹੀਦਾ ਹੈ ਕਿ ਆਪਣੇ ਆਪ ਨੂੰ ਉਸ ਕਰਤਾ ਦੀ ਰਜ਼ਾ ਉੱਤੇ ਛੱਡ ਦੇਵੇ ਅਤੇ ਕਰਮ ਭੋਗਦਾ ਹੋਇਆ ਉਹਦੇ ਨਾਲ ਕਿਸੇ ਤਰ੍ਹਾਂ ਦਾ ਗਿਲਾ-ਸ਼ਿਕਵਾ ਨਾ ਕਰੇ :

ਭਾਣਣ ਘੜਣ ਸੰਵਾਰਣ ਸਮਰਥ, ਜਿਉਂ ਰਾਖੈ ਤਿਉਂ ਰਹੀਏ।

(ਕਬੀਰ ਗ੍ਰੰਥਾਵਲੀ, ਪੰ. 77)

ਨਾ ਅਜਿਹਾ ਧੀਰਜ ਧਾਰਨਾ ਸਹਿਲ ਕਾਰਜ ਹੈ ਅਤੇ ਨਾ ਹੀ ਸੰਸਾਰ ਦੇ ਦੁੱਖ-ਸੁੱਖ ਨੂੰ ਬਿਨਾਂ ਮਨ ਡੁਲਾਏ ਭੋਗਣਾ ਅਸਾਨ ਹੈ। ਸ਼ਰਨ ਲੈਣ ਅਤੇ ਪਰਮੇਸ਼ਰ ਦੇ ਭਾਣੇ ਵਿਚ ਆਉਣ ਦੀ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਮਨੁੱਖ ਦਾ ਹੰਕਾਰ ਹੈ। ਇਨਸਾਨ ਹਰ ਗੱਲ ਵਿਚ ਆਪਣੇ ਆਪ ਨੂੰ ਕਰਤਾ ਸਮਝ ਕੇ ਮੋਹ, ਈਰਖਾ, ਦਵੈਸ਼ ਆਦਿ ਵਿਚ ਫਸਿਆ ਰਹਿੰਦਾ ਹੈ।

ਮਨ ਨੂੰ ਅਡੋਲ ਰੱਖਣ, ਹੰਕਾਰ ਤੋਂ ਛੁਟਕਾਰਾ ਪਾਉਣ ਅਤੇ ਬਿਨਾਂ ਨਵੇਂ ਕਰਮਾਂ ਦੇ ਬੰਧਨ ਖੜੇ ਕਰਨ ਦੇ ਪ੍ਰਾਲਬਧ ਨੂੰ ਖ਼ੁਸ਼ੀ-ਖ਼ੁਸ਼ੀ ਭੁਗਤਣ ਦੀ ਸ਼ਕਤੀ ਸ਼ਬਦ ਜਾਂ ਨਾਮ ਦੇ ਅਭਿਆਸ ਤੋਂ ਪ੍ਰਾਪਤ ਹੁੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਪਿਛਲੇ ਕਰਮਾਂ ਦਾ ਲੇਖਾ ਘੱਟ-ਵੱਧ ਨਹੀਂ ਸਕਦਾ। ਜੀਵ ਨੂੰ ਚਾਹੀਦਾ ਹੈ ਕਿ ਧੀਰਜ ਰੱਖ ਕੇ ਮਨ ਨੂੰ ਸੰਤਾਂ ਦੀ ਸੇਵਾ ਭਾਵ ਨਾਮ ਦੀ ਕਮਾਈ ਵਿਚ ਲਾ ਕੇ ਆਪਣੇ ਉਧਾਰ ਦਾ ਉਪਾਅ ਕਰੇ :

ਸੁਭ ਔਰ ਅਸੁਭ ਕਰਮ ਪੂਰਬਲੇ, ਰਤੀ ਘਟੈ ਨ ਬੜੈ।
ਹੋਨਹਾਰ ਹੋਵੈ ਪੁਨਿ ਸੋਈ, ਚਿੰਤਾ ਕਾਹੇ ਕਰੈ।
ਸਾਧੁਨ ਸੇਵਾ ਕਰ ਮਨ ਮੇਰੇ, ਕੋਟਿਨ ਬਿਆਧਿ ਹਰੈ।
ਕਹਤ ਕਬੀਰ ਸੁਨੋ ਭਾਈ ਸਾਧੋ, ਸਹਜ ਮੇਂ ਜੀਵ ਤਰੈ।

(ਕਬੀਰ ਸ਼ਬਦਾਵਲੀ, ਭਾਗ 2, ਪੰ. 1)

ਸੰਚਿਤ ਕਰਮਾਂ ਦੇ ਤ੍ਰਿਕੁਟੀ ਵਿਚ ਪਏ ਭੰਡਾਰ ਨੂੰ ਸ਼ਬਦ ਦੇ ਅਭਿਆਸ ਦੁਆਰਾ ਹੀ ਨਸ਼ਟ ਕੀਤਾ ਜਾ ਸਕਦਾ ਹੈ। ਸੁਆਮੀ ਰਾਮਾਨੰਦ ਜੀ ਕਹਿੰਦੇ ਹਨ :

ਗੁਰ ਕਾ ਸਬਦੁ ਕਾਟੈ ਕੋਟਿ ਕਰਮ। (ਆਦਿ ਗ੍ਰੰਥ, ਪੰ. 1195)

ਕਬੀਰ ਸਾਹਿਬ ਕਹਿੰਦੇ ਹਨ :

ਜਬਹਿ ਨਾਮ ਹਿਰਦੈ ਧਰਾ, ਭਇਆ ਪਾਪ ਕਾ ਨਾਸ।
ਜੈਸੇ ਚਿੰਗੀ ਆਗ ਕੀ, ਪਰੀ ਪੁਰਾਨੀ ਘਾਸ॥

(ਕਬੀਰ ਸਾਖੀ ਸੰਗ੍ਰਹਿ, ਪੰ. 84)

ਇਸੇ ਭਾਵ ਨੂੰ ਗੁਰੂ ਰਾਮਦਾਸ ਜੀ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

ਆਨਿ ਆਨਿ ਸਮਧਾ ਬਹੁ ਕੀਨੀ ਪਲ ਬੈਸੰਤਰ ਭਸਮ ਕਰੀਜੈ।
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ।

(ਆਦਿ ਗ੍ਰੰਥ, ਪੰ. 1324)

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ: ਹਰਿ ਕੋ ਨਾਮੁ ਕੋਟਿ ਪਾਪ ਪਰਹਰੈ।[1] ਸੁਆਮੀ ਜੀ ਮਹਾਰਾਜ ਦਾ ਕਥਨ ਹੈ: ਸ਼ਬਦ ਕਰਮ ਕੀ ਰੇਖ ਕਟਾਵੇ।[2] ਜੀਵ ਦੇ ਖਾਤੇ ਵਿਚ ਪਏ ਜਨਮਾਂ-ਜਨਮਾਂ ਦੇ ਕਰਮ ਨਾਮ ਦੇ ਅਭਿਆਸ ਦੁਆਰਾ ਸਹਿਜੇ ਹੀ ਭਸਮ ਹੋ ਜਾਂਦੇ ਹਨ। ਕਬੀਰ ਸਾਹਿਬ ਅਨੁਸਾਰ : ਕੋਟਿ ਕਰਮ ਕਟੈ ਪਲਕ ਮੇਂ ਜੋ ਰੰਚਕ ਆਵੈ ਨਾਂਵ।[3]

ਸਤਿਗੁਰੂ ਦੀ ਸ਼ਰਨ ਵਿਚ ਆ ਕੇ ਨਾਮ ਅਭਿਆਸ ਕਰਨਾ ਹੀ ਕਰਮਾਂ ਤੋਂ ਛੁਟਕਾਰੇ ਦਾ ਅਸਲ ਸਾਧਨ ਹੈ :

ਸਤਨਾਮ ਨਿਜ ਔਸ਼ਧੀ, ਸਤਗੁਰੁ ਦਈ ਬਤਾਇ।
ਔਸ਼ਧਿ ਖਾਇ ਅਰੁ ਪਥ ਰਹੇ, ਤਾ ਕੀ ਬੇਦਨ ਜਾਇ॥

(ਕਬੀਰ ਸਾਖੀ ਸੰਗ੍ਰਹਿ, ਪੰ. 85)

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਤਿਗੁਰੂ ਦੀ ਸੰਗਤ ਕਰਮਾਂ ਦੀ ਮੈਲ ਧੋਣ ਦਾ ਉੱਤਮ ਸਾਧਨ ਹੈ। ਸਤਿਗੁਰੂ ਅੰਮ੍ਰਿਤ ਦਾ ਨਿਰਮਲ ਸਰੋਵਰ ਹੈ। ਜੋ ਵੀ ਭਾਗਾਂ ਵਾਲਾ ਜੀਵ ਇਸ ਵਿਚ ਇਸ਼ਨਾਨ ਕਰਦਾ ਹੈ ਉਹਦੀ ਜਨਮਾਂ-ਜਨਮਾਂ ਦੇ ਕਰਮਾਂ ਦੀ ਮੈਲ ਧੁਲ ਜਾਂਦੀ ਹੈ :

ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ।
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ।

(ਆਦਿ ਗ੍ਰੰਥ, ਪੰ. 40)

ਕਬੀਰ ਸਾਹਿਬ ਵੀ ਕਹਿੰਦੇ ਹਨ ਕਿ ਗੁਰੂ ਦੀ ਸ਼ਰਨ ਵਿਚ ਆਉਣ ਅਤੇ ਉਸ ਤੋਂ ਨਾਮ-ਦਾਨ ਲੈਣ ਤੋਂ ਪਹਿਲਾਂ ਸੰਚਿਤ ਕਰਮਾਂ ਦੀ ਜਿਹੜੀ ਭਾਰੀ ਗਠੜੀ ਬੰਨ੍ਹ ਲਈ ਸੀ, ਉਹ ਗੁਰੂ ਦੀ ਓਟ ਲੈਣ ਨਾਲ ਸਹਿਜੇ ਹੀ ਭਸਮ ਹੋ ਜਾਂਦੀ ਹੈ :

ਪਹਲੇ ਬੁਰਾ ਕਮਾਇ ਕੇ ਬਾਂਧੀ ਵਿਸ਼ ਕੀ ਪੋਟ।
ਕੋਟਿ ਕਰਮ ਪਲ ਮੇਂ ਕਟੇ, ਜਬ ਆਇਆ ਗੁਰੁ ਕੀ ਓਟ॥

(ਕਬੀਰ ਸਾਖੀ ਸੰਗ੍ਰਹਿ, ਪੰ. 10)

ਜਦ ਨਾਮ ਦੇ ਅਭਿਆਸ ਦੁਆਰਾ ਮਨ ਦੀ ਬਿਰਤੀ ਅੰਤਰਮੁਖ ਹੋ ਜਾਂਦੀ ਹੈ, ਤਾਂ ਜੀਵ ਅਨੇਕ ਤਰ੍ਹਾਂ ਦੇ ਕਰਮ ਕਰਨ ਤੋਂ ਬਚ ਜਾਂਦਾ ਹੈ। ਸੰਤ ਰੱਜਬ ਅਨੁਸਾਰ

---

1. ਆਦਿ ਗ੍ਰੰਥ, ਪੰ. 264 2. ਸਾਰ ਬਚਨ, 9 : 5 3. ਕਬੀਰ ਸਾਖੀ ਸੰਗ੍ਰਹਿ, ਪੰ. 85

ਜੀਵ ਆਪਣੇ ਹੀ ਚੰਗੇ, ਮੰਦੇ ਕਰਮਾਂ ਕਾਰਨ ਸੰਸਾਰ ਵਿਚ ਜਨਮ ਲੈਂਦਾ ਹੈ। ਮਨੁੱਖ ਜਨਮ ਪਾ ਕੇ ਜੀਵ ਨੂੰ ਅੰਦਰੋਂ ਇਸ ਤਰ੍ਹਾਂ ਪ੍ਰਭੂ ਵਿਚ ਲੀਨ ਰਹਿਣਾ ਚਾਹੀਦਾ ਹੈ, ਜਿਸ ਤਰ੍ਹਾਂ ਖੂਹ ਦਾ ਪਰਛਾਵਾਂ ਖੂਹ ਵਿਚ ਹੀ ਰਹਿੰਦਾ ਹੈ:

ਭਲਾ ਬੁਰਾ ਜੈਸਾ ਕੀਆ, ਤੈਸਾ ਨਿਪਜਿਆ ਜੀਵ।
ਯਹ ਤੁਮਹਾਰਾ ਤੁਮਕੂੰ ਮਿਲਿਆ, ਤੁਮ ਕਿਉਂ ਮਿਲੇ ਨ ਪੀਵ॥
ਜੈਸੇ ਛਾਇਆ ਕੂਪ ਕੀ, ਬਾਹਰਿ ਨਿਕਸੈ ਨਾਹਿੰ।
ਜਨ ਰਜਬ ਯੂੰ ਰਾਖੀਏ, ਮਨ ਮਨਸਾ ਹਰਿ ਮਾਹਿੰ॥

(ਸੰਤ ਸੁਧਾਸਾਰ, ਪੰ. 527)

ਮਨ ਨੂੰ ਪਰਮਾਤਮਾ ਵਿਚ ਲੀਨ ਰੱਖਣ ਨਾਲ ਜੀਵ ਸਹਿਜੇ ਹੀ ਕਰਮਾਂ ਦੇ ਪ੍ਰਭਾਵ ਤੋਂ ਬਚ ਸਕਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸੰਸਾਰ ਇਕ ਵੱਡਾ ਬਿਰਛ ਹੈ। ਭਾਂਤ-ਭਾਂਤ ਦੇ ਪੰਛੀ ਰੈਣ ਬਸੇਰੇ ਲਈ ਇਸ ਉੱਤੇ ਆ ਬੈਠਦੇ ਹਨ ਅਤੇ ਆਪੋ ਆਪਣੀ ਵਾਰੀ ਸਭ ਹੀ ਉੱਡ ਜਾਂਦੇ ਹਨ। ਆਪ ਕਹਿੰਦੇ ਹਨ ਕਿ ਸੰਸਾਰ ਇਕ ਹੱਟੀ ਸਮਾਨ ਹੈ ਜਿਸ ਉੱਤੇ ਲੋਕ ਕਰਮਾਂ ਦਾ ਸੌਦਾ ਵੇਚਣ ਅਤੇ ਖ਼ਰੀਦਣ ਲਈ ਆਉਂਦੇ ਹਨ ਅਤੇ ਰਾਤ ਪੈਣ ਤੇ ਸਮਾਨ ਸਮੇਟ ਕੇ ਚਲੇ ਜਾਂਦੇ ਹਨ। ਕਰਮਾਂ ਦੇ ਇਸ ਨਿਰੰਤਰ ਚੱਕਰ ਤੋਂ ਛੁਟਕਾਰਾ ਹਾਸਲ ਕਰਨ ਲਈ ਕਬੀਰ ਸਾਹਿਬ ਇਕ ਲੁਹਾਰ ਦਾ ਦ੍ਰਿਸ਼ਟਾਂਤ ਦਿੰਦੇ ਹੋਏ ਕਹਿੰਦੇ ਹਨ ਕਿ ਸੁਰਤ ਅਤੇ ਨਿਰਤ ਦੀ ਸੰਨ੍ਹੀ ਨਾਲ ਫੜ ਕੇ ਮਨ ਰੂਪੀ ਲੋਹੇ ਨੂੰ ਤਾਅ ਕੇ ਉਹਦੇ ਉੱਤੇ ਨਾਮ ਦਾ ਹਥੌੜਾ ਚਲਾਓ, ਇਹ ਕਰਮਾਂ ਦੀ ਰੇਖ ਮਿਟਾਉਣ ਦਾ ਅਸਲ ਉਪਾਅ ਹੈ :

ਅਸ ਕੋਇ ਮਨਹਿੰ ਲੋਹ ਸਮ ਤਾਵੈ।
ਸੁਰਤ ਨਿਰਤ ਕੀ ਸੰਡਸੀ ਕਰਿ ਲੇ, ਜੁਗਤ ਨਿਹਾਈ ਜਮਾਵੈ।
ਨਾਮ ਹਥੌੜਾ ਦ੍ਰਿੜ ਕਰਿ ਮਾਰੈ, ਕਰਮ ਕੀ ਰੇਖ ਮਿਟਾਵੈ।

(ਕਬੀਰ ਸ਼ਬਦਾਵਲੀ ਭਾਗ 2, ਪੰ, 101)

## ਰੂਹਾਨੀ ਮਾਰਗ ਦੇ ਕੁਝ ਅਸੂਲ

ਰੂਹਾਨੀ ਮਾਰਗ ਦੇ ਕੁਝ ਅਸੂਲ ਹਨ ਜਿਨ੍ਹਾਂ ਦਾ ਕਿਸੇ ਤਰ੍ਹਾਂ ਦੇ ਬਾਹਰਮੁਖੀ ਰੀਤੀ-ਰਿਵਾਜਾਂ ਜਾਂ ਕਰਮ-ਕਾਂਡ ਨਾਲ ਕੋਈ ਸੰਬੰਧ ਨਹੀਂ। ਇਹ ਸੰਸਾਰ ਵਿਚ ਸਹਿਜ ਵਾਲਾ ਨੇਕ-ਪਾਕ ਜੀਵਨ ਬਤੀਤ ਕਰਨ ਦੇ ਨਿਯਮ ਹਨ। ਸੱਚ, ਨੇਕ ਨੀਤੀ, ਈਮਾਨਦਾਰੀ, ਹਿਰਦੇ ਦੀ ਕੋਮਲਤਾ ਅਤੇ ਦਇਆ ਭਾਵ ਆਦਿ ਸਦਾਚਾਰਕ ਨਿਯਮ ਸਭ ਧਰਮਾਂ ਵਿਚ ਹੋਏ ਮਹਾਤਮਾਵਾਂ ਨੇ ਅਪਣਾਏ ਹਨ। ਇਨ੍ਹਾਂ ਨਿਯਮਾਂ ਦੀ ਪਾਲਣਾ ਦੇ ਨਾਲ ਹੀ ਸੰਤਾਂ ਨੇ ਵੈਸ਼ਨੋ ਭੋਜਨ, ਨਸ਼ੀਲੀਆਂ ਵਸਤਾਂ ਦੇ ਤਿਆਗ ਅਤੇ ਨਿਰਮਲ ਰਹਿਣੀ ਜਾਂ ਨੇਕ ਇਖ਼ਲਾਕ ਉੱਤੇ ਬਹੁਤ ਜ਼ੋਰ ਦਿੱਤਾ ਹੈ।

ਦਇਆ, ਹਮਦਰਦੀ ਅਤੇ ਸਭ ਜੀਵਾਂ ਨਾਲ ਪ੍ਰੇਮ, ਸੰਤਮਤ ਦੇ ਜ਼ਰੂਰੀ ਅੰਗ ਹਨ। ਇਸ ਮਾਰਗ ਵਿਚ ਨਿਰਦੈਤਾ, ਈਰਖਾ, ਦੁਸ਼ਮਣੀ ਅਤੇ ਜੀਵ-ਹੱਤਿਆ ਲਈ ਕੋਈ ਥਾਂ ਨਹੀਂ। ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਨਾਲ ਪ੍ਰੇਮ, ਖਿਮਾ ਅਤੇ ਹਮਦਰਦੀ ਨਾਲ ਵਰਤਣਾ ਚਾਹੀਦਾ ਹੈ ਕਿਉਂਕਿ ਸਭ ਹੀ ਉਸ ਮਾਲਕ ਦੇ ਜੀਵ ਹਨ : ਸਾਈਂ ਕੇ ਸਭ ਜੀਵ ਹੈਂ ਕੀੜੀ ਕੁੰਜਰ[1] ਦੋਇ।

ਧਰਮ ਦੇ ਨਾਂ ਉੱਤੇ ਮਾਸ ਖਾਣ ਅਤੇ ਜੀਵ-ਹੱਤਿਆ ਨੂੰ ਠੀਕ ਸਾਬਤ ਕਰਨ ਵਾਲੇ ਪਾਂਡਿਆਂ ਅਤੇ ਮੌਲਾਣਿਆਂ ਦੀ ਕਬੀਰ ਸਾਹਿਬ ਨੇ ਬਹੁਤ ਨਿਖੇਧੀ ਕੀਤੀ ਹੈ। ਆਪ ਪੰਡਤਾਂ ਨੂੰ ਸੰਬੋਧਿਤ ਕਰਦੇ ਹੋਏ ਕਹਿੰਦੇ ਹਨ ਕਿ ਤੁਹਾਡੀ ਬੁੱਧੀ ਭ੍ਰਿਸ਼ਟ ਹੋ ਚੁੱਕੀ ਹੈ। ਜੇ ਜੀਵ-ਹੱਤਿਆ ਧਰਮ ਹੈ ਤਾਂ ਤੁਸੀਂ ਆਪ ਹੀ ਦੱਸੋ ਕਿ ਅਧਰਮ ਕੀ ਹੁੰਦਾ ਹੈ ? ਤੁਸੀਂ ਜੀਵ-ਹੱਤਿਆ ਕਰਨ ਵਾਲੇ ਨੂੰ ਰਿਸ਼ੀ-ਮੁਨੀ ਕਹਿੰਦੇ ਹੋ ਤਾਂ ਦੱਸੋ ਕਸਾਈ ਕਿਸਨੂੰ ਕਹੋਗੇ ? ਇਸੇ ਤਰ੍ਹਾਂ ਆਪ ਮੌਲਾਣਿਆਂ ਨੂੰ ਕਹਿੰਦੇ ਹਨ ਕਿ ਤੁਸੀਂ ਬੇ-ਰਹਿਮੀ ਨਾਲ ਜੀਵਾਂ ਨੂੰ ਕੋਂਹਦੇ ਹੋ ਅਤੇ ਫਿਰ ਉਸਨੂੰ ਹਲਾਲ (ਧਰਮ ਅਨੁਸਾਰ ਵਾਜਬ) ਦੱਸਦੇ ਹੋ ਪਰ ਜਦੋਂ ਖ਼ੁਦਾ ਦੀ ਦਰਗਾਹ ਵਿਚ ਤੁਹਾਡੇ ਪਾਪਾਂ ਦਾ ਹਿਸਾਬ ਪੁੱਛਿਆ ਜਾਵੇਗਾ ਤਾਂ ਉਸ ਸਮੇਂ ਤੁਹਾਡਾ ਕੀ ਹਾਲ ਹੋਵੇਗਾ :

1. ਪਡੀਆ ਕਵਨ ਕੁਮਤਿ ਤੁਮ ਲਾਗੇ।
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ।
(ਆਦਿ ਗ੍ਰੰਥ, ਪੰ. 1102)

2. ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ।
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ।
(ਆਦਿ ਗ੍ਰੰਥ, ਪੰ. 1375)

ਗੁਰੂ ਰਵਿਦਾਸ ਜੀ ਨੇ ਵੀ ਮਾਸ ਖਾਣ ਦੀ ਨਿਖੇਧੀ ਕੀਤੀ ਹੈ। ਆਪ ਕਹਿੰਦੇ ਹਨ ਕਿ ਹਰ ਜੀਵ ਦੇ ਅੰਦਰ ਉਹ ਪ੍ਰਭੂ ਬੈਠਾ ਹੈ, ਇਸ ਲਈ ਕਿਸੇ ਜੀਵ ਦੀ ਜਾਨ ਨਹੀਂ ਲੈਣੀ ਚਾਹੀਦੀ। ਜੀਵ-ਹੱਤਿਆ ਦੇ ਪਾਪ ਦੀ ਕਾਲਖ ਕਰੋੜਾਂ ਗਊਆਂ ਦੇ ਪੁੰਨ ਨਾਲ ਵੀ ਨਹੀਂ ਧੋਤੀ ਜਾ ਸਕਦੀ :

ਪ੍ਰਾਨੀ ਬਧ ਨਹਿੰ ਕੀਜੀਅਹਿ, ਜੀਵਹ ਬ੍ਰਹਮ ਸਮਾਨ।
ਰਵਿਦਾਸ ਪਾਪ ਨਹਂ ਛੂਟੀਏ, ਕਰੋਰ ਗਊਅਨ ਕਰਿ ਦਾਨ॥
(ਰਵਿਦਾਸ ਦਰਸ਼ਨ, ਪੰ. 185)

---

1. ਹਾਥੀ।

ਸੰਤਾਂ ਦਾ ਵੈਸ਼ਨੋ ਭੋਜਨ ਦਾ ਨਿਯਮ ਕਰਮਾਂ ਦੇ ਕਾਨੂੰਨ ਉੱਤੇ ਖੜਾ ਹੈ। ਕਰਮ ਕਰਨ ਅਤੇ ਫਲ ਪਾਉਣ ਦੇ ਨਿਯਮ ਮੁਤਾਬਿਕ ਕਿਸੇ ਜੀਵ ਨੂੰ ਦੁੱਖ ਦੇਣ ਵਾਲਾ ਖ਼ੁਦ ਵੀ ਦੁੱਖ ਪਾਵੇਗਾ। ਜੀਵਾਂ ਦੀ ਹੱਤਿਆ ਕਰ ਕੇ ਮਾਸ ਖਾਣ ਵਾਲੇ ਵਿਅਕਤੀ ਨੂੰ ਖ਼ੁਦ ਅੱਗੇ ਜਾ ਕੇ ਕਿਸੇ ਦੀ ਖ਼ੁਰਾਕ ਬਣਨਾ ਪਵੇਗਾ। ਇਹੋ ਕਾਰਨ ਹੈ ਕਿ ਕਿਸੇ ਵੀ ਸੰਤ ਨੇ ਮਾਸ ਖਾਣ ਦੀ ਪਰਵਾਨਗੀ ਨਹੀਂ ਦਿੱਤੀ। ਤੁਲਸੀ ਸਾਹਿਬ ਕਹਿੰਦੇ ਹਨ ਕਿ ਲੋਕ ਜੀਭ ਦੇ ਚਸਕੇ ਕਾਰਨ ਮਾਸ ਖਾਂਦੇ ਹਨ। ਉਹ ਇਹ ਨਹੀਂ ਸੋਚਦੇ ਕਿ ਇਸ ਤਰ੍ਹਾਂ ਇਹ ਖ਼ੁਦ ਹੀ ਆਪਣੀ ਆਤਮਾ ਦੇ ਵੈਰੀ ਬਣ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਜੀਵ-ਹੱਤਿਆ ਦਾ ਫਲ ਭੋਗਣ ਲਈ ਨਰਕਾਂ ਵਿਚ ਤਸੀਹੇ ਸਹਿਣੇ ਪੈਂਦੇ ਹਨ । ਆਪ ਕਹਿੰਦੇ ਹਨ ਕਿ ਭਾਵੇਂ ਸਾਰਾ ਸੰਸਾਰ ਉਲਟ ਜਾਵੇ ਪਰ ਇਹ ਨਿਯਮ ਨਹੀਂ ਬਦਲ ਸਕਦਾ ਕਿ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪਵੇਗਾ। ਆਪ ਗੁਰੂ ਨਾਨਕ ਸਾਹਿਬ ਦੀ ਉਦਾਹਰਣ ਦਿੰਦੇ ਹੋਏ ਕਹਿੰਦੇ ਹਨ ਕਿ ਆਪ ਪਰਮ-ਦਇਆਲੂ ਸਨ ਅਤੇ ਆਪ ਨੇ ਆਪਣੀ ਬਾਣੀ ਵਿਚ ਜੀਵ-ਹੱਤਿਆ ਦੀ ਬਿਲਕੁਲ ਆਗਿਆ ਨਹੀਂ ਦਿੱਤੀ। ਇਸੇ ਤਰ੍ਹਾਂ ਕਬੀਰ, ਦਾਦੂ ਅਤੇ ਦਰੀਆ ਆਦਿ ਦੂਸਰੇ ਸੰਤਾਂ ਨੇ ਵੀ ਜੀਵ-ਹੱਤਿਆ ਅਤੇ ਮਾਸ ਖਾਣ ਦੀ ਮਨਾਹੀ ਕੀਤੀ ਹੈ ਕਿਉਂਕਿ ਮਾਸ ਖਾਣ ਵਾਲੇ ਦੀ ਗਰਦਨ ਕਾਲ ਰੂਪੀ ਕਸਾਈ ਦੀ ਛੁਰੀ ਤੋਂ ਨਹੀਂ ਬਚ ਸਕਦੀ :

ਦਇਆ ਹੀਨ ਬਹਤੈ ਅਧਮਾਈ। ਆਤਮ ਹਤੈ ਸੋ ਕਾਲ ਕਸਾਈ।
ਦੇਖੋ ਸੰਤ ਮਤੇ ਮੇਂ ਰੀਤੀ। ਆਤਮ ਹਤ ਸਬ ਕਹੈ ਅਨੀਤੀ।
ਆਤਮ ਨਾਸ ਮਾਸ ਜਿਨ ਖਾਇਆ। ਬੱਕਰਾ ਮਾਰਿ ਕਰਮ ਮੇਂ ਆਇਆ।
ਇੰਦ੍ਰੀ ਸੁਖ ਭਇਓ ਆਤਮ ਬੈਰਾ। ਤਿਨ ਕੇ ਭਏ ਨਰਕ ਮੇਂ ਡੇਰਾ।
ਯੇ ਤੌ ਕਭੀ ਨ ਛੂਟੈ ਭਾਈ। ਯਹ ਬੈਰਾਟ ਲੌਟਿ ਜੋ ਜਾਈ।
ਨਾਨਕ ਸਾਹਿਬ ਬੜੇ ਦਇਆਲਾ। ਜੀਵ ਹਤਨ ਗ੍ਰੰਥਨ ਨਹਿੰ ਡਾਲਾ।
ਜੇ ਜੇ ਮਾਸ ਮੀਨ ਜਿਨ ਖਾਈ। ਸੋਈ ਸੋਇ ਬਾਂਧੇ ਕਾਲ ਕਸਾਈ।
ਨਾਨਕ ਔਰ ਕਬੀਰ ਸੁਨਾਈ। ਦਾਦੂ ਦਰੀਆ ਸਭ ਨੇ ਗਾਈ।
ਸਬਦ ਸਾਖਿ ਵਿਚ ਲੇਓ ਵਿਚਾਰੀ। ਹਤਿਆ ਪਾਪ ਨਰਕ ਹੋਇ ਭਾਰੀ।

(ਘਟ ਰਾਮਾਇਣ, ਭਾਗ 2, ਪੰ. 147-153)

ਜੇ ਮਨੁੱਖ ਦਾ ਹਿਰਦਾ ਦਇਆ ਅਤੇ ਪ੍ਰੇਮ ਦੇ ਗੁਣਾਂ ਤੋਂ ਖ਼ਾਲੀ ਹੈ ਤਾਂ ਪੂਜਾ-ਪਾਠ, ਗ੍ਰੰਥਾਂ-ਸ਼ਾਸਤਰਾਂ ਦੇ ਗਿਆਨ-ਵਿਚਾਰ ਦਾ ਕੋਈ ਲਾਭ ਨਹੀਂ। ਨਿਰਦਈ ਵਿਅਕਤੀ ਸੰਤਾਂ ਦੀ ਬਾਣੀ ਦਾ ਪਾਠ ਕਰਨ ਤੇ ਵੀ ਕੁਗਤੀ ਤੋਂ ਨਹੀਂ ਬਚ ਸਕਦਾ:

ਕਬੀਰ ਦਇਆ ਭਾਵ ਹਿਰਦੇ ਨਹੀਂ, ਗਿਆਨ ਕਥੈ ਬੇਹਦ।
ਤੇ ਨਰ ਨਰਕਹਿ ਜਾਹਿੰਗੇ, ਸੁਨਿ ਸੁਨਿ ਸਾਖੀ ਸਬਦ॥

(ਕਬੀਰ ਸਾਖੀ ਸੰਗ੍ਰਹਿ, ਪੰ. 141)

ਜਿਹੜੇ ਧਰਮ ਜਾਨਵਰਾਂ ਦੀ ਬਲੀ ਚੜ੍ਹਾਉਣ, ਜੀਵ-ਹੱਤਿਆ ਕਰਨ ਅਤੇ ਮਾਸ ਖਾਣ ਨੂੰ ਜਾਇਜ਼ ਕਹਿੰਦੇ ਹਨ, ਕਬੀਰ ਸਾਹਿਬ ਉਨ੍ਹਾਂ ਨੂੰ ਅਧਰਮ ਕਹਿੰਦੇ ਹਨ। ਭਾਵੇਂ ਧਰਮ-ਗ੍ਰੰਥ ਵੀ ਅਜਿਹੇ ਪਾਪਾਂ ਦੇ ਸੋਹਲੇ ਗਾਉਣੇ ਸ਼ੁਰੂ ਕਰ ਦੇਣ, ਪਰ ਸਿਰ ਉੱਤੇ ਅਜਿਹੇ ਬਜਰ ਕਰਮਾਂ ਦੇ ਪਾਪਾਂ ਦਾ ਭਾਰ ਲੱਦ ਕੇ ਨਾ ਕੋਈ ਮੁਕਤੀ ਪਾ ਸਕਿਆ ਹੈ ਅਤੇ ਨਾ ਪਾ ਹੀ ਸਕੇਗਾ :

[1]ਅਜਾਮੇਧ, ਗੋਮੇਧ ਯਗ, ਅਸਵਮੇਧ, ਨਰਮੇਧ।
ਕਹਹਿ ਕਬੀਰ ਅਧਰਮ ਕੋ, ਧਰਮ ਬਤਾਵੇਂ ਵੇਦ।
ਜੀਵ ਹਨੈ ਹਿੰਸਾ ਕਰੈ, ਪ੍ਰਗਟ ਪਾਪ ਸਿਰ ਹੋਇ।
[2]ਨਿਗਮ ਸੁਨਿ ਅਸ ਪਾਪ ਤੇ, ਭਿਸਤ ਗਇਆ ਨਹਿੰ ਕੋਇ।

(ਸੰਤ ਕਬੀਰ ਕੀ ਸ਼ਬਦਾਵਲੀ, ਪੰ. 353)

ਮਾਸ-ਮੱਛੀ ਖਾਣ ਵਾਂਗ ਹੀ ਸੰਤਾਂ ਨੇ ਸ਼ਰਾਬ, ਭੰਗ, ਅਫ਼ੀਮ ਆਦਿ ਨਸ਼ਿਆਂ ਦੀ ਵੀ ਨਿਖੇਧੀ ਕੀਤੀ ਹੈ। ਕਬੀਰ ਸਾਹਿਬ ਕਹਿੰਦੇ ਹਨ:

ਭਾਂਗ ਤੰਬਾਕੂ ਛੂਤਰਾ[3], ਅਫ਼ੀਯੂੰ[4] ਔਰ ਸ਼ਰਾਬ।
ਕਹ ਕਬੀਰ ਇਨਕੋ ਤਜੈ, ਤਬ ਪਾਵੈ ਦੀਦਾਰ॥

(ਕਬੀਰ ਸਾਖੀ ਸੰਗ੍ਰਹਿ, ਪੰ. 163)

ਸ਼ਰਾਬ ਆਦਿ ਨਸ਼ੀਲੇ ਪਦਾਰਥ ਮਨੁੱਖ ਦੇ ਸ਼ੁਭ ਗੁਣਾਂ ਦਾ ਨਾਸ਼ ਕਰਦੇ ਹਨ ਅਤੇ ਮਨ ਨੂੰ ਬਾਹਰ ਫੈਲਾਉਂਦੇ ਹਨ। ਇਹ ਅਭਿਆਸੀ ਲਈ, ਜ਼ਹਿਰ ਸਮਾਨ ਹਨ ਕਿਉਂਕਿ ਇਹ ਮਨ ਨੂੰ ਫੈਲਾਅ ਕੇ ਅਤੇ ਉਹਨੂੰ ਦੁਨੀਆ ਵਿਚ ਫਸਾ ਕੇ ਜੀਵ ਨੂੰ ਪਰਮਾਰਥ ਦੇ ਰਾਹ ਤੋਂ ਭਟਕਾ ਦਿੰਦੇ ਹਨ। ਇਨ੍ਹਾਂ ਦੀ ਆਦਤ ਪਾਉਣੀ ਆਸਾਨ ਹੈ, ਪਰ ਛੱਡਣੀ ਮੁਸ਼ਕਲ ਹੈ।

ਕਈ ਧਰਮਾਂ ਜਾਂ ਸੰਪਰਦਾਵਾਂ ਵਿਚ ਸ਼ਰਾਬ, ਅਫ਼ੀਮ ਆਦਿ ਨੂੰ ਇਕ ਧਾਰਮਕ ਰੀਤੀ ਦੇ ਤੌਰ ਤੇ ਅਪਣਾਇਆ ਗਿਆ ਹੈ। ਕਬੀਰ ਸਾਹਿਬ ਦੇ ਸਮੇਂ ਅਜਿਹੇ ਭੇਖੀ ਸਾਧੂ ਸਨ ਅਤੇ ਅੱਜ ਵੀ ਹਨ, ਜਿਹੜੇ ਨਸ਼ੀਲੀਆਂ ਵਸਤਾਂ ਦੀ ਵਰਤੋਂ ਅਤੇ ਵਿਸ਼ੇ-ਵਾਸਨਾਵਾਂ ਦੇ ਭੋਗ ਨੂੰ ਅਭਿਆਸ ਦਾ ਅੰਗ ਮੰਨਦੇ ਹਨ। ਕਬੀਰ, ਗੁਰੂ ਨਾਨਕ, ਰਵਿਦਾਸ ਅਤੇ ਦਾਦੂ ਆਦਿ ਪੂਰਨ ਸੰਤਾਂ ਨੇ ਅਜਿਹੇ ਲੋਕਾਂ ਨੂੰ ਪਾਪੀ, ਪਖੰਡੀ ਅਤੇ ਸਾਕਤ ਜਾਂ ਮਨਮੁਖ ਕਿਹਾ ਹੈ। ਕਬੀਰ ਸਾਹਿਬ ਅਜਿਹੇ ਸਾਕਤ ਪੁਰਖਾਂ ਦੀ ਕਰੜੀ ਆਲੋਚਨਾ ਕਰਦੇ ਹਨ।

---

1. ਐਸੇ ਜੱਗ ਜਿਨ੍ਹਾਂ ਵਿਚ ਬੱਕਰੇ, ਗਾਂ, ਘੋੜੇ ਅਤੇ ਮਨੁੱਖ ਦੀ ਬਲੀ ਦਿੱਤੀ ਜਾਂਦੀ ਹੈ।
2. ਧਰਮ-ਗ੍ਰੰਥ 3. ਪੋਸਤ ਦੇ ਡੋਡੇ 4. ਅਫ਼ੀਮ।

ਕਬੀਰ ਸਾਕਤ ਤੇ [1]ਸੂਕਰ ਭਲਾ ਰਾਖੈ ਆਛਾ ਗਾਉ।
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ।
(ਆਦਿ ਗ੍ਰੰਥ, ਪੰ. 1372)

ਸ਼ਰਾਬ ਆਦਿ ਨਸ਼ੀਲੀਆਂ ਵਸਤਾਂ ਦੀ ਕਿਸੇ ਰੂਪ ਵਿਚ ਵੀ ਵਰਤੋਂ ਮਨੁੱਖ ਦੀ ਗਿਰਾਵਟ ਦਾ ਕਾਰਨ ਬਣਦੀ ਹੈ। ਇਸ ਲਈ ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਸ਼ਰਾਬ ਗੰਗਾ ਜਲ ਵਰਗੀ ਪਵਿੱਤਰ ਵਸਤੂ ਵਿਚ ਵੀ ਕਿਉਂ ਨਾ ਬਣਾਈ ਗਈ ਹੋਵੇ, ਸੰਤ-ਜਨ ਫਿਰ ਵੀ ਉਹਦੇ ਨੇੜੇ ਨਹੀਂ ਜਾਂਦੇ: ਸੁਰਸਰੀ ਸਲਲ ਕ੍ਰਿਤ ਬਾਰੂਨੀ ਰੇ ਸੰਤ ਜਨ ਕਰਤ ਨਹੀਂ ਪਾਨੰ।[2]

ਕਬੀਰ ਸਾਹਿਬ ਕਹਿੰਦੇ ਹਨ ਕਿ ਸ਼ਰਾਬ ਆਦਿ ਨਸ਼ੀਲੀਆਂ ਚੀਜ਼ਾਂ ਦੀ ਵਰਤੋਂ ਇਨਸਾਨ ਦੀ ਬੁੱਧੀ ਭ੍ਰਿਸ਼ਟ ਕਰਕੇ ਉਹਨੂੰ ਇਨਸਾਨ ਤੋਂ ਪਸ਼ੂ ਦੀ ਪੱਧਰ ਉੱਤੇ ਲੈ ਆਉਂਦੀ ਹੈ : ਮਾਨੁਖ ਸੇ ਪਸੂਆ ਕਰੇ।

ਨਸ਼ੀਲੇ ਪਦਾਰਥ ਮਨੁੱਖ ਨੂੰ ਪ੍ਰਭੂ-ਭਗਤੀ ਤੋਂ ਬੇਮੁੱਖ ਕਰਕੇ ਕਾਮ, ਕ੍ਰੋਧ ਅਤੇ ਹੋਰ-ਹੋਰ ਵਿਸ਼ੇ-ਵਿਕਾਰਾਂ ਵੱਲ ਲੈ ਜਾਂਦੇ ਹਨ। ਦਾਦੂ ਸਾਹਿਬ ਕਹਿੰਦੇ ਹਨ ਕਿ ਮਾਸ, ਸ਼ਰਾਬ ਅਤੇ ਵਿਸ਼ਿਆਂ ਦਾ ਆਪਸ ਵਿਚ ਡੂੰਘਾ ਸੰਬੰਧ ਹੈ:

ਮਾਂਸ ਅਹਾਰੀ ਮਦੁ ਪੀਵੈ, ਵਿਸ਼ੈ ਵਿਕਾਰੀ ਹੋਇ।

ਅੰਦਰਲੇ ਰੂਹਾਨੀ ਮੰਡਲਾਂ ਵਿਚ ਪਹੁੰਚ ਕੇ ਅਭਿਆਸੀ ਨੂੰ ਉਸ ਇਲਾਹੀ ਨਸ਼ੇ ਦਾ ਅਦਭੁਤ ਰਸ ਪੀਣ ਨੂੰ ਮਿਲਦਾ ਹੈ, ਜਿਸਦੇ ਸਾਹਮਣੇ ਸੰਸਾਰ ਦੇ ਸਭ ਭੋਗ ਫਿੱਕੇ ਲੱਗਣ ਲਗ ਪੈਂਦੇ ਹਨ। ਉਹ ਪ੍ਰਭੂ-ਪ੍ਰੇਮ ਦੀ ਉਹ ਸੱਚੀ ਸ਼ਰਾਬ ਪੀਂਦਾ ਹੈ, ਜਿਸਦਾ ਨਸ਼ਾ ਕਦੇ ਨਹੀਂ ਉਤਰਦਾ। ਬਾਹਰਲੇ ਨਸ਼ੇ ਇਨਸਾਨ ਦੀ ਮਤ ਮਾਰ ਲੈਂਦੇ ਹਨ ਅਤੇ ਉਹਨੂੰ ਚੰਗੇ-ਮੰਦੇ ਦੀ ਪਛਾਣ ਕਰਨ ਜੋਗਾ ਨਹੀਂ ਰਹਿਣ ਦਿੰਦੇ, ਪਰ ਨਾਮ ਦਾ ਨਸ਼ਾ ਮਨ ਨੂੰ ਅੰਤਰਮੁਖ ਕਰਕੇ ਜੀਵ ਨੂੰ ਵਿਕਾਰਾਂ ਤੋਂ ਬਚਾਉਂਦਾ ਹੈ ਅਤੇ ਅੰਦਰੋਂ ਅਜਿਹਾ ਅਲੌਕਿਕ ਗਿਆਨ ਅਤੇ ਆਨੰਦ ਬਖ਼ਸ਼ਦਾ ਹੈ, ਜਿਸਦੀ ਮਸਤੀ ਸਦਾ ਕਾਇਮ ਰਹਿੰਦੀ ਹੈ। ਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ ਕਿ ਪਰਮਾਤਮਾ ਦੀ ਦਇਆ-ਮਿਹਰ ਨਾਲ ਜਿਸ ਨੂੰ ਸਤਿਗੁਰੂ ਤੋਂ ਸੱਚਾ ਨਸ਼ਾ ਪ੍ਰਾਪਤ ਹੋ ਜਾਂਦਾ ਹੈ, ਉਹ ਹਮੇਸ਼ਾ ਮਾਲਕ ਦੇ ਪ੍ਰੇਮ ਦੇ ਰੰਗ ਵਿਚ ਮਗਨ ਰਹਿੰਦਾ ਹੈ ਅਤੇ ਅੰਤ ਨੂੰ ਉਹ ਕੁੱਲ-ਮਾਲਕ ਦੇ ਪਰਮ-ਧਾਮ ਵਿਚ ਜਾ ਪਹੁੰਚਦਾ ਹੈ :

ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ।
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ।
(ਆਦਿ ਗ੍ਰੰਥ, ਪੰ. 554)

---

1. ਕੁੱਤਾ ਚੰਗਾ ਹੈ ਜੋ ਪਿੰਡ ਦੀ ਰਾਖੀ ਰਖਦਾ ਹੈ।
2. ਆਦਿ ਗ੍ਰੰਥ, ਪੰ. 1293; ਸੁਰਸਰੀ-ਗੰਗਾ; ਸਲਲ-ਜਲ; ਬਾਰੂਨੀ-ਸ਼ਰਾਬ।

ਕਬੀਰ ਸਾਹਿਬ ਫ਼ਰਮਾਉਂਦੇ ਹਨ ਸ਼ਰਾਬ ਦਾ ਝੂਠਾ ਨਸ਼ਾ ਤਿਆਗ ਕੇ ਨਾਮ ਦਾ ਸੱਚਾ ਨਸ਼ਾ ਪੀਣਾ ਚਾਹੀਦਾ ਹੈ। ਉਹ ਨਸ਼ਾ ਇਕ ਵਾਰ ਪੀਤਾ ਕਦੇ ਉਤਰਦਾ ਨਹੀਂ ਅਤੇ ਇਸਨੂੰ ਪੀਣ ਵਾਲਾ ਨਸ਼ੇ ਜਾਂ ਨਾਮ ਦਾ ਹੀ ਰੂਪ ਹੋ ਜਾਂਦਾ ਹੈ:

ਕਬੀਰ ਮਤਵਾਲਾ ਨਾਮ ਕਾ, ਮਦ ਮਤਵਾਲਾ ਨਾਹਿੰ।
ਨਾਮ ਪਿਆਲਾ ਜੋ ਪੀਐ, ਸੋ ਮਤਵਾਲਾ ਆਹਿੰ॥

(ਕਬੀਰ ਸਾਖੀ ਸੰਗ੍ਰਹਿ, ਪੰ. 163)

## ਸਹਿਜ-ਯੋਗ

ਰੂਹਾਨੀ ਤਰੱਕੀ ਦੇ ਰਾਹ ਉੱਤੇ ਚੱਲਣ ਲਈ ਨਿਰਮਲ ਸਦਾਚਾਰਕ ਜੀਵਨ ਜ਼ਰੂਰੀ ਹੈ ਪਰ ਸੰਤਾਂ ਨੇ ਕਦੇ ਵੀ ਬ੍ਰਹਮਚਰਜ ਧਾਰਨ ਕਰਨ ਜਾਂ ਬਾਲ ਬੱਚਿਆਂ ਨੂੰ ਛੱਡ ਕੇ ਸੰਨਿਆਸ ਲੈਣ ਦਾ ਉਪਦੇਸ਼ ਨਹੀਂ ਦਿੱਤਾ। ਸੰਤਾਂ ਦਾ ਮਾਰਗ ਸੰਸਾਰ ਤੋਂ ਦੌੜਨ ਦਾ ਨਹੀਂ, ਸੰਸਾਰ ਵਿਚ ਰਹਿੰਦੇ ਹੋਏ ਏਸ ਤੋਂ ਉਪਰਾਮ ਜਾਂ ਨਿਰਲੇਪ ਰਹਿਣ ਦਾ ਮਾਰਗ ਹੈ। ਸਾਧਕ ਨੂੰ ਚਾਹੀਦਾ ਹੈ ਕਿ ਉਹ ਆਪਣੇ ਪਰਿਵਾਰ ਦੀਆਂ ਜ਼ਿੰਮੇਵਾਰੀਆਂ ਪੂਰੀਆਂ ਕਰੇ ਅਤੇ ਹੱਕ ਹਲਾਲ ਦੀ ਕਮਾਈ ਕਰਦਾ ਹੋਇਆ ਆਪਣਾ ਅਤੇ ਆਪਣੇ ਬਾਲ-ਬੱਚਿਆਂ ਦਾ ਪੇਟ ਪਾਲੇ ਪਰ ਉਨ੍ਹਾਂ ਪ੍ਰਤੀ ਆਪਣੇ ਫ਼ਰਜ਼ ਪੂਰੇ ਕਰਦਾ ਹੋਇਆ ਵੀ ਉਨ੍ਹਾਂ ਦੇ ਮੋਹ ਵਿਚ ਨਾ ਫਸੇ। ਕਬੀਰ ਸਾਹਿਬ ਨੇ ਸੰਜਮੀ ਗ੍ਰਿਹਸਤ ਜੀਵਨ ਦਾ ਉਪਦੇਸ਼ ਦਿੱਤਾ ਹੈ। ਆਪ ਕਹਿੰਦੇ ਹਨ ਕਿ ਗ੍ਰਿਹਸਤ ਵਿਚ ਰਹਿੰਦੇ ਹੋਏ ਹੀ ਮਨੁੱਖ ਨੂੰ ਸ਼ੀਲ, ਵਿਵੇਕ ਜਾਂ ਬੁੱਧੀਮਾਨੀ ਨਾਲ ਜੀਵਨ ਗੁਜ਼ਾਰਨਾ ਚਾਹੀਦਾ ਹੈ। ਗੁਰਮੁਖ ਜਾਂ ਸਤਿਗੁਰੂ ਦੇ ਉਪਦੇਸ਼ ਉੱਤੇ ਚੱਲਣਾ ਚਾਹੀਦਾ ਹੈ, ਗੁਰਮੁਖ ਜਾਂ ਸਤਿਗੁਰੂ ਦੀ ਸੰਗਤ ਵਿਚ ਰਹਿਣਾ ਚਾਹੀਦਾ ਹੈ ਅਤੇ ਤਨ, ਮਨ ਨਾਲ ਉਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ:

ਸਤ ਸੀਲ ਦਾਇਆ ਸਹਿਤ, ਬਰਤੈ ਜਗ ਬਿਉਹਾਰ।
ਗੁਰੂ ਸਾਧ ਕਾ ਆਸ੍ਰਿਤ, ਦੀਨ ਬਚਨ ਉੱਚਾਰ॥
ਜੋ ਮਾਨੁਸ਼ ਗ੍ਰਿਹ ਧਰਮ ਯੁਤ, ਰਾਖੈ ਸ਼ੀਲ ਵਿਚਾਰ।
ਗੁਰਮੁਖ ਬਾਨੀ ਸਾਧੂ ਸੰਗ, ਮਨ ਬਚ ਸੇਵਾ ਸਾਰ॥

(ਕਬੀਰ ਸਾਖੀ ਸੰਗ੍ਰਹਿ, ਪੰ. 129)

ਕਬੀਰ ਸਾਹਿਬ ਨੇ ਆਪਣੀ ਰਾਹ ਨੂੰ ਮੱਧ-ਮਾਰਗ ਜਾਂ ਵਿਚਕਾਰਲਾ ਰਾਹ ਕਿਹਾ ਹੈ। ਇਹ ਨਾ ਵੈਰਾਗ ਦਾ ਰਾਹ ਹੈ, ਨਾ ਹੀ ਭੋਗਾਂ ਵਿਚ ਲਿਪਤ ਹੋਣ ਦਾ। ਨਾ ਇਹ ਤਿਆਗ ਦਾ ਮਾਰਗ ਹੈ ਅਤੇ ਨਾ ਹੀ ਸੰਗ੍ਰਹਿ ਜਾਂ ਲੋਭ ਦਾ। ਨਾ ਇਹ ਸੰਸਾਰ ਤੋਂ ਦੌੜਣ ਦਾ ਰਾਹ ਹੈ ਅਤੇ ਨਾ ਹੀ ਸੰਸਾਰ ਵਿਚ ਖੁਭਣ ਦਾ। ਇਸ ਮਾਰਗ ਵੱਲ

ਇਸ਼ਾਰਾ ਕਰਦੇ ਹੋਏ ਆਪ ਕਹਿੰਦੇ ਹਨ :

ਅਤਿ ਕਾ ਭਲਾ ਨ ਬੋਲਣਾ, ਅਤਿ ਕੀ ਭਲੀ ਨ ਚੂਪ।
ਅਤਿ ਕਾ ਭਲਾ ਨ ਬਰਸਨਾ, ਅਤਿ ਕੀ ਭਲੀ ਨ ਧੂਪ॥

(ਕਬੀਰ ਸਾਖੀ ਸੰਗ੍ਰਹਿ, ਪੰ. 76)

ਅਭਿਆਸੀ ਲਈ ਤਿਆਗ ਅਤੇ ਭੋਗ ਦੋਹਾਂ ਤਰ੍ਹਾਂ ਦਾ ਜੀਵਨ ਹਾਨੀਕਾਰਕ ਹੈ। ਤਿਆਗ ਵਿਚ ਮਨ ਨੂੰ ਜ਼ਬਰਦਸਤੀ ਦਬਾਇਆ ਜਾਂਦਾ ਹੈ ਅਤੇ ਭੋਗ ਵਿਚ ਉਹਨੂੰ ਖੁਲ੍ਹੀ ਛੁੱਟੀ ਦੇ ਦਿੱਤੀ ਜਾਂਦੀ ਹੈ। ਕਬੀਰ ਸਾਹਿਬ ਕਹਿੰਦੇ ਹਨ :

ਬਹੁ ਸੀਤਲ ਬਹੁ ਤਪਤਿ ਹੈ, ਦੋਊ ਕਹੀਏ ਆਗ।

(ਕਬੀਰ ਗ੍ਰੰਥਾਵਲੀ, ਪੰ. 42)

ਸੰਤਾਂ ਨੇ ਉਪਦੇਸ਼ ਦਿੱਤਾ ਹੈ ਕਿ ਜੀਵ ਨੂੰ ਸੰਸਾਰ ਵਿਚ ਇਸ ਤਰ੍ਹਾਂ ਰਹਿਣਾ ਚਾਹੀਦਾ ਹੈ ਜਿਸ ਤਰ੍ਹਾਂ ਕੰਵਲ ਜਲ ਵਿਚ ਰਹਿੰਦਾ ਹੈ ਜਾਂ ਮੁਰਗ਼ਾਬੀ ਪਾਣੀ ਵਿਚ ਰਹਿੰਦੀ ਹੈ। ਕੰਵਲ ਦੀਆਂ ਜੜ੍ਹਾਂ ਪਾਣੀ ਵਿਚ ਹੁੰਦੀਆਂ ਹਨ ਪਰ ਫੁੱਲ ਪਾਣੀ ਤੋਂ ਬਾਹਰ ਰਹਿੰਦਾ ਹੈ। ਮੁਰਗ਼ਾਬੀ ਪਾਣੀ ਵਿਚ ਹੀ ਰਹਿੰਦੀ ਹੈ, ਪਾਣੀ ਵਿਚ ਹੀ ਖਾਂਦੀ-ਪੀਂਦੀ ਹੈ ਪਰ ਜਦ ਚਾਹੇ ਸੁੱਕੇ ਪਰਾਂ ਨਾਲ ਉੱਡ ਜਾਂਦੀ ਹੈ। ਇਸੇ ਤਰ੍ਹਾਂ ਮਨੁੱਖ ਨੂੰ ਚਾਹੀਦਾ ਹੈ ਕਿ ਸੰਸਾਰ ਵਿਚ ਰਹਿੰਦਾ ਹੋਇਆ ਇਸ ਤੋਂ ਨਿਰਲੇਪ ਰਹੇ ਅਤੇ ਆਪਣੀ ਸੁਰਤ ਨੂੰ ਅੰਦਰੋਂ ਸ਼ਬਦ ਜਾਂ ਨਾਮ ਨਾਲ ਜੋੜ ਕੇ ਭਵਸਾਗਰ ਤੋਂ ਪਾਰ ਹੋ ਜਾਵੇ। ਗੁਰੂ ਨਾਨਕ ਸਾਹਿਬ ਕਹਿੰਦੇ ਹਨ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ[1]।
ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮੁ ਵਖਾਣੇ।

(ਆਦਿ ਗ੍ਰੰਥ, ਪੰ. 938)

ਸੰਤ ਦਾਦੂ ਦਿਆਲ ਇਸੇ ਭਾਵ ਨੂੰ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਪਰਮਾਤਮਾ ਦੇ ਸੱਚੇ ਭਗਤ ਜਾਂ ਸੰਤ ਉਹੀ ਹਨ ਜੋ ਘਰ ਅਤੇ ਬਨ—ਭਾਵ ਗ੍ਰਿਹਸਤ ਅਤੇ ਤਿਆਗ—ਦੋਹਾਂ ਨੂੰ ਇਕ ਨਜ਼ਰ ਨਾਲ ਦੇਖਦੇ ਹਨ ਅਤੇ ਗ੍ਰਿਹਸਤੀ ਹੁੰਦੇ ਹੋਏ ਵੀ ਤਿਆਗੀਆਂ ਵਾਲੀ ਬਿਰਤੀ ਨੂੰ ਧਾਰਨ ਕਰਦੇ ਹਨ :

ਦਾਦੂ ਜਿਨਿ ਪ੍ਰਾਣੀ ਕਰਿ ਜਾਨਿਆਂ, ਘਰ ਬਨ ਏਕ ਸਮਾਨ।
ਘਰ ਮਾਂਹੈ ਬਨ ਜਿਉਂ ਰਹੈ, ਸੋਈ ਸਾਧ ਸੁਜਾਨ॥

(ਦਾਦੂ ਦਿਆਲ ਦੀ ਬਾਨੀ, ਪੰ. 195)

ਕਬੀਰ ਦੇ ਮੱਧ-ਮਾਰਗ ਨੂੰ ਸੰਤਾਂ ਨੇ ਸਹਿਜ-ਮਾਰਗ ਵੀ ਕਿਹਾ ਹੈ। ਇਹ ਮਨ-ਇੰਦਰੀਆਂ ਨੂੰ ਜ਼ਬਰਦਸਤੀ ਵੱਸ ਕਰਨ, ਸਰੀਰ ਨੂੰ ਅਨੇਕ ਤਰ੍ਹਾਂ ਦੇ ਕਸ਼ਟ ਜਾਂ ਤਸੀਹੇ ਦੇਣ ਅਤੇ ਹਠ ਕਰਮਾਂ ਦਾ ਮਾਰਗ ਨਹੀਂ ਹੈ। ਇਹ ਨਾਮ ਦੇ ਅਭਿਆਸ

1. ਨਦੀ ਵਿਚ।

ਦੁਆਰਾ ਸਹਿਜ-ਪੂਰਵਕ ਮਨ ਨੂੰ ਹੌਲੀ-ਹੌਲੀ ਸੰਸਾਰ ਵੱਲੋਂ ਹਟਾ ਕੇ ਪਰਮਾਤਮਾ ਵੱਲ ਲਾਉਣ ਦਾ ਮਾਰਗ ਹੈ। ਕਬੀਰ ਸਾਹਿਬ ਕਹਿੰਦੇ ਹਨ :

ਸਹਿਜੇ ਸਹਿਜੈ ਸਬ ਗਇਆ, ਸੁਤ ਬਿਤ ਕਾਮਨਿ ਕਾਮ।
ਏਕਮੇਕ ਹੋਇ ਮਿਲਿ ਰਹਾ, ਦਾਸ ਕਬੀਰਾ ਨਾਮ॥

(ਕਬੀਰ ਸਾਖੀ ਸੰਗ੍ਰਹਿ, ਪੰ. 76)

ਇਸੇ ਭਾਵ ਨੂੰ ਹੋਰ ਸਪੱਸ਼ਟ ਕਰਦੇ ਹੋਏ ਆਪ ਕਹਿੰਦੇ ਹਨ ਕਿ ਜੋ ਲੋਕ ਨਾਮ ਦੇ ਪ੍ਰੇਮੀ ਅਤੇ ਅਭਿਆਸੀ ਬਣ ਜਾਂਦੇ ਹਨ, ਉਨ੍ਹਾਂ ਨੂੰ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਜਿਸ ਵਿਚ ਉਨ੍ਹਾਂ ਦਾ ਸਰੀਰ ਤਾਂ ਸੰਸਾਰ ਦੇ ਕੰਮ-ਕਾਜ ਵਿਚ ਲੱਗਾ ਹੁੰਦਾ ਹੈ ਪਰ ਮਨ ਜਾਂ ਧਿਆਨ ਅੰਦਰੋਂ ਨਾਮ ਦੇ ਸਿਮਰਨ ਵਿਚ ਲੱਗਾ ਰਹਿੰਦਾ ਹੈ :

ਜੋ ਜਨ ਬਿਰਹੀ ਨਾਮ ਕੇ, ਤਿਨ ਕੀ ਗਤਿ ਹੈ ਯੇਹ।
ਦੇਹੀ ਸੇ ਉਦਮ ਕਰੈਂ, ਸੁਮਿਰਨ ਕਰੈਂ ਬਿਦੇਹ॥

(ਕਬੀਰ ਸਾਖੀ ਸੰਗ੍ਰਹਿ, ਪੰ. 40)

ਸਹਿਜ ਤੋਂ ਸੰਤਾਂ ਦਾ ਭਾਵ ਸਿਰਫ਼ ਸੁਖਾਲੇ ਮਾਰਗ ਦਾ ਹੀ ਨਹੀਂ, ਸਗੋਂ ਉਸ ਉੱਚੀ ਰੂਹਾਨੀ ਅਵਸਥਾ ਤੋਂ ਵੀ ਹੈ ਜੋ ਮਨ ਅਤੇ ਮਾਇਆ ਦੀ ਪਹੁੰਚ ਤੋਂ ਪਰ੍ਹੇ ਹੈ। ਸਹਿਜ, ਆਤਮਾ ਦੀ ਮੂਲ ਸੁਭਾਵਿਕ ਅਵਸਥਾ ਹੈ, ਜਿਸ ਵਿਚ ਉਹ ਪਰਮਾਤਮਾ ਵਿਚ ਸਮਾਈ ਹੋਈ ਸੀ। ਉਸ ਅਵਸਥਾ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਉਥੇ ਨਾ ਉਤਪਤੀ ਹੈ ਨਾ ਪਰਲੋ, ਨਾ ਬਰਖਾ ਹੈ ਨਾ ਸਮੁੰਦਰ, ਨਾ ਧੁੱਪ ਹੈ ਨਾ ਛਾਂ। ਉਹ ਧਾਮ ਜ਼ਿੰਦਗੀ ਅਤੇ ਮੌਤ, ਦੁੱਖ ਅਤੇ ਸੁੱਖ ਦੀ ਪਹੁੰਚ ਤੋਂ ਪਰ੍ਹੇ ਹੈ। ਉਥੇ ਨਾ ਸੁੰਨ ਹੈ ਨਾ ਸਮਾਧੀ। ਦੂਜੇ ਸ਼ਬਦਾਂ ਵਿਚ ਉਹ ਅਵਸਥਾ ਸੁੰਨ ਅਤੇ ਦਸਵੇਂ ਦੁਆਰ ਤੋਂ ਪਰ੍ਹੇ ਹੈ। ਉਥੇ ਪਹੁੰਚ ਕੇ ਨਾ ਧਿਆਨ ਦੀ ਲੋੜ ਹੈ ਨਾ ਸਮਾਧੀ ਦੀ ਕਿਉਂਕਿ ਉਸ ਅਵਸਥਾ ਵਿਚ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ। ਉਸ ਸਹਿਜ ਅਵਸਥਾ ਦੀ ਗੱਲ ਕਹਿਣ-ਸੁਣਨ ਤੋਂ ਨਿਆਰੀ ਹੈ। ਪੂਰੇ ਸੰਤ-ਸਤਿਗੁਰੂ ਸਦਾ ਇਸ ਵਿਚ ਲੀਨ ਰਹਿੰਦੇ ਹਨ :

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ।
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ।
ਸਹਜ ਕੀ ਅਕਥ ਕਥਾ ਹੈ ਨਿਰਾਰੀ।
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ।
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ।
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ।

ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ।
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ।

(ਆਦਿ ਗ੍ਰੰਥ, ਪੰ. 333)

ਕਈ ਵਿਦਵਾਨਾਂ ਨੇ ਕਬੀਰ ਸਾਹਿਬ ਉੱਤੇ ਨੁਕਤਾਚੀਨੀ ਕੀਤੀ ਹੈ ਕਿ ਉਨ੍ਹਾਂ ਨੂੰ ਫ਼ਿਲਾਸਫ਼ੀ, ਤਰਕ (ਦਲੀਲ-ਬਾਜ਼ੀ) ਅਤੇ ਅਨੇਕ ਤਰ੍ਹਾਂ ਦੇ ਸਿਧਾਂਤ ਪੇਸ਼ ਕਰਨ ਵਾਲੇ ਗ੍ਰੰਥਾਂ, ਨਿਆਇ ਆਦਿ ਦਾ ਗਿਆਨ ਨਹੀਂ ਸੀ, ਜਿਸ ਕਾਰਨ ਉਹ ਮੂਰਤੀ ਪੂਜਾ, ਤੀਰਥ-ਯਾਤਰਾ ਅਤੇ ਗ੍ਰੰਥਾਂ-ਸ਼ਾਸਤਰਾਂ ਦੇ ਪਾਠ ਵਿਚਾਰ ਦੀ ਮਹੱਤਤਾ ਨਾ ਸਮਝ ਸਕੇ। ਪਰ ਕਬੀਰ ਸਾਹਿਬ ਕਿਤਾਬੀ ਗਿਆਨ ਦੀ ਥਾਂ ਪਰਮੇਸ਼ਰ ਨਾਲ ਮਿਲਾਪ ਨੂੰ ਕਿਤੇ ਵੱਧ ਮਹੱਤਤਾ ਦਿੰਦੇ ਹਨ। ਉਹ ਕਹਿੰਦੇ ਹਨ ਕਿ ਬੁੱਧੀ, ਤਰਕ ਅਤੇ ਪੁਸਤਕਾਂ 'ਚੋਂ ਪ੍ਰਾਪਤ ਹੋਣ ਵਾਲਾ ਗਿਆਨ ਕੇਵਲ ਬਾਹਰਮੁਖੀ ਗਿਆਨ ਹੈ। ਇਸ ਤਰ੍ਹਾਂ ਦਾ ਗਿਆਨ ਮਨ ਅਤੇ ਬੁੱਧੀ ਤੋਂ ਪਰ੍ਹੇ ਦੀਆਂ ਗੱਲਾਂ ਤੋਂ ਕੋਰਾ ਹੁੰਦਾ ਹੈ। ਸੱਚਾ ਗਿਆਨ ਉਸ ਇਕ ਪਰਮਾਤਮਾ ਦਾ ਪ੍ਰਤੱਖ ਅਨੁਭਵ ਹੈ :

ਜੇ ਵੋ ਏਕੈ ਜਾਨਿਆਂ, ਤੌ ਜਾਨਿਆ ਸਬ ਜਾਣ।
ਜੇ ਵੋ ਏਕ ਨ ਜਾਨਿਆਂ, ਤੋ ਸਬਹੀ ਜਾਣ ਅਜਾਣ॥

(ਕਬੀਰ ਗ੍ਰੰਥਾਵਲੀ, ਪੰ. 15)

ਕਬੀਰ ਸਾਹਿਬ ਸਮਝਾਉਂਦੇ ਹਨ ਕਿ ਇਕ ਪਰਮਾਤਮਾ ਦਾ ਗਿਆਨ ਨਹੀਂ ਹੋਇਆ ਤਾਂ ਬਹੁਤ ਕਿਸਮ ਦਾ ਗਿਆਨ ਪ੍ਰਾਪਤ ਕਰ ਲੈਣ ਦਾ ਕੀ ਅਰਥ ਹੈ ? ਇਕ ਪਰਮਾਤਮਾ ਨੂੰ ਜਾਣਨ ਨਾਲ ਸਭ ਕੁਝ ਪ੍ਰਾਪਤ ਹੋ ਜਾਵੇਗਾ, ਪਰ ਮਨ-ਬੁੱਧੀ ਦਾ ਸਾਰਾ ਗਿਆਨ ਇਕੱਠਾ ਕਰਕੇ ਵੀ ਮਨੁੱਖ ਇਕ ਪ੍ਰਭੂ ਦਾ ਗਿਆਨ ਪ੍ਰਾਪਤ ਨਹੀਂ ਕਰ ਸਕਦਾ। ਬਾਹਰਮੁਖੀ ਗਿਆਨ ਪਰਮਾਰਥ ਵਿਚ ਖ਼ਾਸ ਸਹਾਇਤਾ ਨਹੀਂ ਦਿੰਦਾ ਅਤੇ ਜੀਵ ਨੂੰ ਸਹਿਜ ਅਵਸਥਾ ਵਿਚ ਨਹੀਂ ਪਹੁੰਚਾ ਸਕਦਾ :

1. ਕਬੀਰ ਏਕ ਨ ਜਾਨਿਆ, ਤੋ ਬਹੁ ਜਾਨਿਆ ਕਿਆ ਹੋਇ।
ਏਕ ਤੈ ਸਬ ਹੋਤ ਹੈ, ਸਬ ਤੈ ਏਕ ਨ ਹੋਇ॥

(ਕਬੀਰ ਗ੍ਰੰਥਾਵਲੀ, ਪੰ. 15)

2. ਕਿਆ ਪੜੀਐ ਕਿਆ ਗੁਨੀਐ। ਕਿਆ ਬੇਦ ਪੁਰਾਨਾਂ ਸੁਨੀਐ।
ਪੜੇ ਸੁਨੇ ਕਿਆ ਹੋਈ। ਜਉ ਸਹਜ ਨ ਮਿਲਿਓ ਸੋਈ।

(ਆਦਿ ਗ੍ਰੰਥ, ਪੰ. 655)

ਧਰਮ-ਗ੍ਰੰਥ ਅਤੇ ਦਰਸ਼ਨ-ਸ਼ਾਸਤਰ ਜਾਂ ਫ਼ਿਲਾਸਫ਼ੀ ਦੀਆਂ ਕਿਤਾਬਾਂ ਸਦਾ ਬਦਲਦੀਆਂ ਰਹਿੰਦੀਆਂ ਹਨ ਪਰ ਪਰਮਾਤਮਾ ਰੂਪੀ ਪਰਮ-ਸਤਿ ਅਤੇ ਉਹਦੀ

ਪ੍ਰਾਪਤੀ ਦਾ ਮਾਰਗ ਕਦੇ ਨਹੀਂ ਬਦਲਦਾ। ਸੰਤ ਉਸ ਪਰਮ ਸਤਿ ਨੂੰ ਪ੍ਰਗਟ ਕਰਦੇ ਹਨ, ਪੁਸਤਕਾਂ ਸਿਰਫ਼ ਉਸਦਾ ਜ਼ਿਕਰ ਕਰਦੀਆਂ ਹਨ। ਗੁਰੂ ਨਾਨਕ ਸਾਹਿਬ 'ਜਪੁ ਜੀ' ਦੇ ਸ਼ੁਰੂ ਵਿਚ ਹੀ ਕਹਿੰਦੇ ਹਨ ਕਿ ਮਨੁੱਖ ਜਿੰਨਾ ਮਰਜ਼ੀ ਸੋਚ-ਵਿਚਾਰ ਕਿਉਂ ਨਾ ਕਰ ਲਵੇ, ਉਸ ਆਦਿ ਜੁਗਾਦੀ ਪਰਮ-ਸਤਿ ਨੂੰ ਸੋਚ-ਵਿਚਾਰ ਦੁਆਰਾ ਨਹੀਂ ਪ੍ਰਾਪਤ ਕੀਤਾ ਜਾ ਸਕਦਾ : ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ। ਕਬੀਰ ਸਾਹਿਬ ਵੀ ਕਹਿੰਦੇ ਹਨ ਕਿ ਵਿਦਿਆ ਸਾਰੇ ਸੰਸਾਰਕ ਗੁਣਾਂ ਨੂੰ ਬਿਆਨ ਕਰ ਸਕਦੀ ਹੈ, ਪਰ ਉਸ ਪਰਮ-ਪਿਤਾ-ਪਰਮੇਸ਼ਰ ਦਾ ਪਾਰਾਵਾਰ ਨਹੀਂ ਪਾ ਸਕਦੀ :

ਵਿਦਿਆ ਕੋਟਿ ਸਬੈ ਗੁਣ ਕਹੈ, ਪਾਰਬ੍ਰਹਮ ਕੋ ਪਾਰ ਨਾ ਲਹੈ।

(ਕਬੀਰ ਗ੍ਰੰਥਾਵਲੀ, ਪੰ. 152)

ਸੱਚੇ ਗਿਆਨ ਦਾ ਆਧਾਰ ਅਨੁਭਵ ਹੈ। ਪਿਆਸੇ ਨੂੰ ਪਾਣੀ ਚਾਹੀਦਾ ਹੈ, ਖੂਹ ਖੋਦਣ ਦਾ ਤਰੀਕਾ ਦੱਸਣ ਵਾਲੀ ਕਿਤਾਬ ਨਹੀਂ। ਬਿਨਾਂ ਪਰਮਾਤਮਾ ਦਾ ਭੇਦ ਜਾਨਣ ਦੇ, ਸਿਰਫ਼ ਪਰਮਾਤਮਾ ਦੀਆਂ ਸਿਫ਼ਤਾਂ ਬਿਆਨ ਕਰਨ ਵਾਲੇ ਨਾਂ ਗਿਣਾਉਂਦੇ ਰਹਿਣ ਦਾ ਕੋਈ ਲਾਭ ਨਹੀਂ :

ਜੋ ਪੈ ਭੇਦ ਨ ਜਾਨਈ, ਨਾਮ ਕਹਾ ਤੌ ਕਾਹ।

(ਕਬੀਰ ਸਾਖੀ ਸੰਗ੍ਰਹਿ, ਪੰ. 143)

ਸੰਤਾਂ ਦੇ ਮਾਰਗ ਵਿਚ ਆਉਣ ਵਾਲੇ ਜੀਵ ਨੂੰ ਤਾਂ ਕਿਤਾਬੀ ਜਾਂ ਵਾਚਕ-ਗਿਆਨ ਦਾ ਭਾਰ ਸਿਰ ਤੋਂ ਲਾਹੁਣਾ ਪੈਂਦਾ ਹੈ ਕਿਉਂਕਿ ਉਹ ਸਰਲ ਮਨ ਅਤੇ ਹੰਕਾਰ ਦੀ ਮੈਲ ਤੋਂ ਸਾਫ਼ ਹੋਈ ਨਿਰਮਲ ਬੁੱਧੀ ਦੁਆਰਾ ਹੀ ਪ੍ਰਭੂ ਦੀ ਭਗਤੀ ਵਿਚ ਲੱਗ ਸਕਦਾ ਹੈ। ਸੰਤ ਧਰਨੀਦਾਸ ਜੀ ਕਹਿੰਦੇ ਹਨ ਕਿ ਅਸਲ ਪੰਡਤ ਉਹੀ ਹੈ, ਜੋ ਪਿਛਲਾ ਪੜ੍ਹਿਆ-ਲਿਖਿਆ ਭੁੱਲ ਜਾਵੇ :

ਧਰਨੀ ਸੋ ਪੰਡਿਤ ਨਹੀਂ, ਜੋ ਪੜ੍ਹਿ ਗੁਨਿ ਕਥੈ ਬਨਾਇ।
ਪੰਡਿਤ ਤਾਹਿ ਸਰਾਹੀਏ, ਜੋ ਪੜ੍ਹਾ ਬਿਸਰਿ ਸਬ ਜਾਏ॥

(ਧਰਨੀਦਾਸ ਜੀ ਕੀ ਬਾਨੀ, ਪੰ. 46)

ਸਾਈਂ ਬੁਲ੍ਹੇਸ਼ਾਹ ਕਹਿੰਦੇ ਹਨ ਕਿ ਖ਼ੁਦਾ ਨਾਲ ਵਸਾਲ ਦੇ ਅਨੁਭਵ ਤੋਂ ਬਿਨਾਂ ਬਾਕੀ ਸਭ ਗੱਲਾਂ ਫ਼ਜ਼ੂਲ ਹਨ। ਦੁਨੀਆ ਦੇ ਸਭ ਝਗੜੇ ਕਾਜ਼ੀਆਂ, ਮੌਲਾਣਿਆਂ, ਪੰਡਤਾਂ ਅਤੇ ਵਿਦਵਾਨਾਂ ਦੇ ਪੈਦਾ ਕੀਤੇ ਹੋਏ ਹਨ ਅਤੇ ਗ੍ਰੰਥਾਂ, ਸ਼ਾਸਤਰਾਂ ਨੇ ਝਮੇਲਾ ਹੋਰ ਵੀ ਵਧਾ ਦਿੱਤਾ ਹੈ :

ਹੋਰ ਸਭ ਨੇ ਗੱਲੜੀਆਂ, ਇਕ ਅੱਲਾ ਅੱਲਾ ਦੀ ਗੱਲ।
ਕੁਝ ਰੌਲਾ ਪਾਇਆ ਆਲਮਾਂ, ਕੁਝ ਕਾਗ਼ਜ਼ਾਂ ਪਾਇਆ ਝੱਲ।

(ਕੁਲਿਆਤੇ ਬੁਲ੍ਹੇਸ਼ਾਹ, ਪੰ. 411)

ਸੰਤਾਂ ਦਾ ਮਾਰਗ ਪ੍ਰਤੱਖ ਰੂਹਾਨੀ ਅਨੁਭਵ ਦਾ ਮਾਰਗ ਹੈ, ਪੜ੍ਹਨ-ਲਿਖਣ ਦਾ ਨਹੀਂ। ਇਹ ਭਗਤੀ ਦਾ ਮਾਰਗ ਹੈ, ਸੋਚ-ਵਿਚਾਰ ਦਾ ਨਹੀਂ; ਇਹ ਪ੍ਰੇਮ ਦਾ ਮਾਰਗ ਹੈ, ਦਲੀਲਬਾਜ਼ੀ ਦਾ ਨਹੀਂ :

ਪੋਥੀ ਪੜ੍ਹਿ ਪੜ੍ਹਿ ਜਗ ਮੂਆ, ਪੰਡਿਤ ਹੂਆ ਨ ਕੋਇ।
ਏਕੈ ਅੱਛਰ ਪ੍ਰੇਮ ਕਾ, ਪੜ੍ਹੈ ਸੋ ਪੰਡਿਤ ਹੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 167)

## ਪ੍ਰੇਮ

ਰੂਹਾਨੀ ਅਭਿਆਸ ਦਾ ਮੰਤਵ ਹਿਰਦੇ ਵਿਚ ਪਰਮਾਤਮਾ ਦਾ ਸੱਚਾ ਪ੍ਰੇਮ ਜਗਾਉਣਾ ਹੈ ਕਿਉਂਕਿ ਸੰਤਾਂ ਦੇ ਮੁਤਾਬਿਕ ਪਰਮਾਤਮਾ ਪ੍ਰੇਮ ਹੈ ਅਤੇ ਪ੍ਰੇਮ ਹੀ ਪਰਮਾਤਮਾ ਹੈ। ਆਤਮਾ ਅਤੇ ਪਰਮਾਤਮਾ ਦੇ ਮਿਲਾਪ ਦਾ ਜ਼ਿਕਰ ਕਰਦੇ ਹੋਏ ਕਬੀਰ ਸਾਹਿਬ ਪਰਮਾਤਮਾ ਨੂੰ ਪ੍ਰੇਮ ਦਾ ਰੂਪ ਕਹਿੰਦੇ ਹਨ :

ਸਤਲੋਕ ਸਭ ਲੋਕ ਪਤਿ, ਸਦਾ ਸਮੀਪ ਪ੍ਰਮਾਨ।
ਪਰਮ ਜੋਤਿ ਸੇ ਜੋਤਿ ਮਿਲਿ, ਪ੍ਰੇਮ ਸਰੂਪ ਸਮਾਨ॥

(ਕਬੀਰ ਸ਼ਬਦਾਵਲੀ, ਭਾਗ 2, ਪੰ. 108)

ਅਰਥਾਤ ਜਦ ਸਤਿਲੋਕ ਵਿਚ ਪਹੁੰਚ ਕੇ ਆਤਮਾ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ਤਾਂ ਆਤਮਾ ਦਾ ਪਰਮਾਤਮਾ ਤੋਂ ਕਦੇ ਵਿਛੋੜਾ ਨਹੀਂ ਹੁੰਦਾ। ਆਤਮਾ ਦੀ ਜੋਤੀ ਸਦਾ ਲਈ ਉਸ ਜੋਤੀ-ਸਰੂਪ ਅਤੇ ਪ੍ਰੇਮ-ਰੂਪ ਪਰਮਾਤਮਾ ਵਿਚ ਸਮਾ ਜਾਂਦੀ ਹੈ।

ਗੁਰੂ ਨਾਨਕ ਸਾਹਿਬ 'ਜਪੁ ਜੀ' ਵਿਚ ਕਹਿੰਦੇ ਹਨ ਕਿ ਉਹ ਪਰਮਾਤਮਾ ਸੱਚਾ ਹੈ, ਉਹਦਾ ਨਾਮ ਸੱਚਾ ਹੈ ਅਤੇ ਉਹ ਅਪਾਰ ਪ੍ਰੇਮ ਦੀ ਮੂਰਤ ਹੈ : ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ। (ਆਦਿ ਗ੍ਰੰਥ, ਪੰ. 2) ਆਤਮਾ ਪਰਮਾਤਮਾ ਦੀ ਅੰਸ਼ ਹੈ। ਇਹ ਉਸ ਪ੍ਰੇਮ ਦੇ ਸਾਗਰ ਦੀ ਇਕ ਬੂੰਦ ਹੈ, ਜੋ ਉਸ ਤੋਂ ਵਿੱਛੜ ਕੇ ਸੰਸਾਰ ਵਿਚ ਦੁੱਖ ਝੱਲ ਰਹੀ ਹੈ। ਇਹ ਆਪਣੇ ਮੂਲ ਸੋਮੇ ਵਿਚ ਸਮਾ ਕੇ-ਹੀ ਸੁਖੀ ਹੋ ਸਕਦੀ ਹੈ। ਹਰ ਤਰ੍ਹਾਂ ਦੀ ਪੂਜਾ ਅਤੇ ਭਗਤੀ ਦਾ ਨਿਸ਼ਾਨਾ ਪਰਮਾਤਮਾ ਨਾਲ ਮਿਲਾਪ ਕਰਨਾ ਹੈ। ਸੰਤ ਕਹਿੰਦੇ ਹਨ ਕਿ ਲੋਕ ਉਹਦੀ ਖੋਜ ਵਿਚ ਫ਼ਜ਼ੂਲ ਬਾਹਰ ਟੱਕਰਾਂ ਮਾਰਦੇ ਫਿਰਦੇ ਹਨ। ਉਹਦੀ ਪ੍ਰਾਪਤੀ ਦੇ ਚਾਹਵਾਨ ਨੂੰ ਚਾਹੀਦਾ ਹੈ ਕਿ ਆਪਣੇ ਅੰਦਰ ਜਾ ਕੇ ਪ੍ਰੇਮ ਦੇ ਉਸ ਅਖੁੱਟ ਭੰਡਾਰ ਨੂੰ ਪ੍ਰਾਪਤ ਕਰੇ। ਕਬੀਰ ਸਾਹਿਬ ਕਹਿੰਦੇ ਹਨ ਕਿ ਉਹ ਪ੍ਰੀਤਮ ਅੰਦਰ ਹੈ ਅਤੇ ਪ੍ਰੇਮ ਦਾ ਅਜਿਹਾ ਪਿਆਲਾ ਹੈ, ਜੋ ਸਦਾ ਭਰਿਆ ਰਹਿੰਦਾ ਹੈ ਪਰ ਪੂਰਨ ਗੁਰੂ ਦਾ ਕੋਈ ਸ਼ਿਸ਼ ਹੀ ਉਸ ਦੀ ਪਰਖ

ਜਾਣਦਾ ਹੈ ਅਤੇ ਉਹੀ ਉਹਨੂੰ ਪੀ ਕੇ ਮਤਵਾਲਾ ਬਣਦਾ ਹੈ :

ਹਿਰਦੇ ਮੇਂ ਮਹਿਬੂਬ ਹੈ, ਹਰਦਮ ਕਾ ਪਿਆਲਾ।
ਪੀਏਗਾ ਕੋਈ ਜੌਹਰੀ, ਗੁਰਮੁਖ ਮਤਵਾਲਾ॥

(ਕਬੀਰ ਸ਼ਬਦਾਵਲੀ, ਭਾਗ 3, ਪੰ. 16)

ਭਗਤੀ ਦੀ ਤੀਬਰਤਾ ਅਤੇ ਪ੍ਰਭੂ ਨਾਲ ਮਿਲਣ ਦੀ ਤੜਪ ਹੀ ਪ੍ਰੇਮ ਹੈ। ਪ੍ਰੇਮ ਉਹ ਸ਼ਕਤੀ ਹੈ ਜੋ ਮਨੁੱਖ ਨੂੰ ਪ੍ਰੇਮ ਦਾ ਰੂਪ ਬਣਾ ਕੇ ਆਪਣੇ ਅੰਦਰ ਲੀਨ ਕਰ ਲੈਂਦੀ ਹੈ। ਪ੍ਰੇਮੀ ਆਪਣੇ ਆਪੇ ਨੂੰ ਪ੍ਰੇਮ ਵਿਚ ਖੋ ਕੇ ਪ੍ਰੀਤਮ ਦਾ ਹੀ ਰੂਪ ਹੋ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਦਿਨ-ਰਾਤ ਪ੍ਰੀਤਮ ਦੀ ਰਾਹ ਤੱਕਦਾ ਰਿਹਾ। ਉਹਨੂੰ ਤੱਕਦੇ-ਤੱਕਦੇ ਮੇਰੀਆਂ ਅੱਖਾਂ ਵਿਚ ਲਹੂ ਸਿੰਮ ਆਇਆ ਅਤੇ ਇਹ ਲਾਲ ਸੂਹੀਆਂ ਹੋ ਗਈਆਂ। ਅਜਿਹੀ ਤੜਪ ਨਾਲ ਖੋਜ ਕਰਦੇ ਹੋਏ ਜਦੋਂ ਉਹ ਪ੍ਰੀਤਮ ਆ ਮਿਲਿਆ ਤਾਂ ਉਹਨੇ ਮੈਨੂੰ ਆਪਣੇ ਨਾਲ ਮਿਲਾ ਕੇ ਆਪਣਾ ਰੂਪ ਬਣਾ ਲਿਆ :

ਨੰਨਾ ਨਿਸਿ ਦਿਨੁ ਨਿਰਖਤ ਜਾਈ। ਨਿਰਖਤ ਨੈਨ ਰਹੇ ਰਤਵਾਈ।
ਨਿਰਖਤ ਨਿਰਖਤ ਜਬ ਜਾਇ ਪਾਵਾ। ਤਬ ਲੇ ਨਿਰਖਹਿ ਨਿਰਖ ਮਿਲਾਵਾ।

(ਆਦਿ ਗ੍ਰੰਥ, ਪੰ. 341)

ਕਬੀਰ ਸਾਹਿਬ ਕਹਿੰਦੇ ਹਨ ਕਿ ਇਹ ਅਜਿਹਾ ਮਿਲਾਪ ਹੈ, ਜਿਸ ਵਿਚ ਫਿਰ ਕਦੇ ਵਿਛੋੜਾ ਨਹੀਂ ਹੁੰਦਾ। ਬੂੰਦ ਸਮੁੰਦਰ ਵਿਚ ਸਮਾ ਕੇ ਵਖ ਨਹੀਂ ਹੋ ਸਕਦੀ :

ਬਬਾ ਬਿੰਦਹਿ ਬਿੰਦ ਮਿਲਾਵਾ। ਬਿੰਦਹਿ ਬਿੰਦਿ ਨ ਬਿਛੁਰਨ ਪਾਵਾ।

(ਆਦਿ ਗ੍ਰੰਥ, ਪੰ. 341)

ਇਸ ਭਾਵ ਸੰਬੰਧੀ ਆਪ ਅੱਗੇ ਕਹਿੰਦੇ ਹਨ ਕਿ ਭਗਤ ਨੂੰ ਇਸ ਤਰ੍ਹਾਂ ਭਗਵੰਤ ਵਿਚ ਲਿਵ ਲਾਉਣੀ ਚਾਹੀਦੀ ਹੈ ਕਿ ਉਹਦਾ ਧਿਆਨ ਕਿਸੇ ਦੂਸਰੀ ਵਸਤੂ ਵੱਲ ਨਾ ਜਾਵੇ। ਇਸ ਤਰ੍ਹਾਂ ਦੀ ਪੱਕੀ ਲਿਵ ਦੁਆਰਾ ਹੀ ਉਹ ਪਰਮ ਸਤਿ ਨੂੰ ਪਛਾਣ ਸਕੇਗਾ ਅਤੇ ਸਦਾ ਲਈ ਉਸ ਪ੍ਰਭੂ ਦੇ ਚਰਨਾਂ ਵਿਚ ਸਮਾ ਸਕੇਗਾ :

ਲਲਾ ਐਸੇ ਲਿਵ ਮਨੁ ਲਾਵੈ। ਅਨਤ ਨ ਜਾਇ ਪਰਮ ਸਚੁ ਪਾਵੈ।
ਅਰੁ ਜਉ ਤਹਾ ਪ੍ਰੇਮ ਲਿਵ ਲਾਵੈ। ਤਉ ਅਲਹ ਲਹੈ ਲਹਿ ਚਰਨ ਸਮਾਵੈ।

(ਆਦਿ ਗ੍ਰੰਥ, ਪੰ. 342)

ਰੂਹਾਨੀ ਅਸਲੀਅਤਾਂ ਨੂੰ ਬੋਲ-ਚਾਲ ਦੀ ਭਾਸ਼ਾ ਵਿਚ ਸਮਝਾਉਣ ਲਈ ਸੰਤ ਸੰਸਾਰ ਦੀਆਂ ਵਸਤਾਂ ਅਤੇ ਰਿਸ਼ਤਿਆਂ ਦੀਆਂ ਉਦਾਹਰਣਾਂ ਦਿੰਦੇ ਹਨ। ਸੰਸਾਰ ਵਿਚ ਸਭ ਤੋਂ ਡੂੰਘਾ ਪ੍ਰੇਮ ਪਤੀ ਅਤੇ ਪਤਨੀ ਦਾ ਮੰਨਿਆ ਜਾਂਦਾ ਹੈ। ਸੰਤ ਇਸ ਪ੍ਰੇਮ ਦੇ ਸਹਾਰੇ ਆਤਮਾ ਅਤੇ ਪਰਮਾਤਮਾ ਦੇ ਨਿਰਮਲ ਅਲੌਕਿਕ ਪ੍ਰੇਮ ਦੀ ਗੱਲ

ਸਮਝਾਉਣ ਦਾ ਜਤਨ ਕਰਦੇ ਹਨ। ਉਹ ਆਤਮਾ ਨਾਲ ਪਰਮਾਤਮਾ ਦੇ ਮਿਲਾਪ ਨੂੰ ਪਤੀ ਤੋਂ ਵਿਛੜੀ ਪਤਨੀ ਦੇ ਪਤੀ ਨਾਲ ਮਿਲਾਪ ਦਾ ਨਾਂ ਦਿੰਦੇ ਹਨ। ਵਿਸ਼ਾਲ ਦ੍ਰਿਸ਼ਟੀ ਤੋਂ ਦੇਖਿਆਂ ਹਰ ਆਤਮਾ ਇਸਤਰੀ ਹੈ ਜੋ ਹੰਕਾਰ ਅਤੇ ਭਰਮ ਜਾਂ ਅਗਿਆਨਤਾ ਦੇ ਪਰਦੇ ਕਾਰਨ ਪਰਮਾਤਮਾ ਰੂਪੀ ਪਤੀ ਨਾਲ ਨਹੀਂ ਮਿਲ ਸਕਦੀ। ਸੱਚੀ ਸੁਹਾਗਣ ਅਤੇ ਖ਼ੁਸ਼ਕਿਸਮਤ ਉਹੀ ਆਤਮਾ ਹੈ ਜੋ ਹਉਂ ਦਾ ਪਰਦਾ ਚੁੱਕ ਕੇ ਪ੍ਰੀਤਮ ਨਾਲ ਮਿਲਾਪ ਕਰ ਲੈਂਦੀ ਹੈ :

ਸਬ ਘਟ ਮੇਰਾ ਸਾਈਆਂ, ਸੂਨੀ ਸੇਜ ਨ ਕੋਏ।
ਬਲਿਹਾਰੀ ਵਾ ਘਟ ਕੀ, ਜਾ ਘਟ ਪਰਗਟ ਹੋਏ॥

(ਕਬੀਰ ਸਾਖੀ ਸੰਗ੍ਰਹਿ, ਪੰ. 106)

ਇਸੇ ਭਾਵ ਨੂੰ ਗੁਰੂ ਅਮਰਦਾਸ ਜੀ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ।
ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ।

(ਆਦਿ ਗ੍ਰੰਥ, ਪੰ. 1088)

ਇਸ ਦੈਵੀ ਪ੍ਰੇਮ ਦੀ ਡੂੰਘਾਈ ਅਤੇ ਇਕਾਗਰਤਾ ਦੀ ਸੰਸਾਰ ਵਿਚ ਕੋਈ ਮਿਸਾਲ ਨਹੀਂ ਮਿਲਦੀ। ਜੇ ਪ੍ਰੇਮੀ ਦਾ ਧਿਆਨ ਛਿਨ ਭਰ ਅਤੇ ਤਿਲ ਮਾਤਰ ਵੀ ਪ੍ਰੀਤਮ ਤੋਂ ਬਿਨਾਂ ਦੂਸਰੀ ਚੀਜ਼ ਵੱਲ ਜਾਂਦਾ ਹੈ ਤਾਂ ਪ੍ਰੇਮ ਕੱਚਾ ਹੈ ਅਤੇ ਉਹਨੂੰ ਉਸ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਉਹ ਮਾਲਕ ਤਦ ਹੀ ਪ੍ਰਸੰਨ ਹੁੰਦਾ ਹੈ ਜਦ ਆਤਮਾ ਰੂਪੀ ਪਤਨੀ ਦਾ ਧਿਆਨ ਕੇਵਲ ਪਰਮਾਤਮਾ ਰੂਪੀ ਪਤੀ ਵਿਚ ਹੀ ਡੁੱਬਿਆ ਰਹਿੰਦਾ ਹੈ। ਕਬੀਰ ਸਾਹਿਬ ਇਸ਼ਾਰਾ ਕਰਦੇ ਹਨ :

ਇਕ ਚਿਤ ਹੋਏ ਨ ਪੀਅ ਮਿਲੈ, ਪਤਿਬ੍ਰਤ ਨਾ ਆਵੈ।
ਚੰਚਲ ਮਨ ਚਹੁੰ ਦਿਸ ਫਿਰੈ, ਪੀਅ ਕੈਸੇ ਪਾਵੈ॥

(ਕਬੀਰ ਸਾਖੀ ਸੰਗ੍ਰਹਿ, ਪੰ. 28)

ਅਜਿਹਾ ਰੂਹਾਨੀ ਪ੍ਰੇਮ ਇਕ ਅੰਤਰਮੁਖ ਅਨੁਭਵ ਹੈ। ਇਸ ਵਿਚ ਦੁਨਿਆਵੀ ਪਿਆਰ ਵਾਂਗ ਕਿਸੇ ਤਰ੍ਹਾਂ ਦੇ ਸੁਆਰਥ, ਵਾਸਨਾ ਜਾਂ ਕਾਮਨਾ ਲਈ ਕੋਈ ਥਾਂ ਨਹੀਂ। ਮੌਲਾਨਾ ਰੂਮ ਕਹਿੰਦੇ ਹਨ ਕਿ ਜਿਸ ਇਸ਼ਕ ਦਾ ਮੈਂ ਜ਼ਿਕਰ ਕਰਦਾ ਹਾਂ, ਉਹ ਮਰਦ ਅਤੇ ਔਰਤ ਵਾਲਾ ਦੁਨਿਆਵੀ ਇਸ਼ਕ ਨਹੀਂ। ਸੰਤਾਂ ਅਨੁਸਾਰ ਇਹ ਨਿਰਮਲ ਪ੍ਰੇਮ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਵਿਕਾਰਾਂ ਨੂੰ ਸਾੜ ਕੇ

ਸੁਆਹ ਕਰ ਦਿੰਦਾ ਹੈ :

[1]ਚੜੀ ਅਖਾੜੇ ਸੁੰਦਰੀ, ਮਾਂਡਾ ਪੀਅ ਸੇ ਖੇਲ।
ਦੀਪਕ ਜੋਆ ਗਿਆਨ ਕਾ, ਕਾਮ ਜਰੈ ਜਿਉਂ ਤੇਲ॥

(ਕਬੀਰ ਸਾਖੀ ਸੰਗ੍ਰਹਿ, ਪੰ. 28)

ਉਸ ਅਲਬੇਲੇ ਪ੍ਰੀਤਮ ਉੱਤੇ ਸਰੀਰਕ ਸੁੰਦਰਤਾ ਅਤੇ ਗਹਿਣੇ, ਕਪੜੇ ਦਾ ਜਾਦੂ ਨਹੀਂ ਚਲਦਾ। ਆਤਮਾ ਰੂਪੀ ਇਸਤਰੀ ਸ਼ਰਧਾ, ਪ੍ਰੀਤ-ਪ੍ਰਤੀਤ, ਨਿਰਮਲਤਾ ਅਤੇ ਸੱਚੀ ਲਗਨ ਦਾ ਸ਼ਿੰਗਾਰ ਕਰਕੇ ਹੀ ਪਰਮਾਤਮਾ ਰੂਪੀ ਪ੍ਰੀਤਮ ਨੂੰ ਰਿਝਾ ਸਕਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਉਸ ਪ੍ਰੀਤਮ ਦੀਆਂ ਨਜ਼ਰਾਂ ਵਿਚ ਬਾਹਰਲੇ ਰੂਪ ਅਤੇ ਸ਼ਿੰਗਾਰ ਦਾ ਕੋਈ ਮੁੱਲ ਨਹੀਂ। ਡੂੰਘਾ ਪ੍ਰੇਮ ਅਤੇ ਪਤੀਬਰਤਾ ਹੀ ਆਤਮਾ ਦੀ ਸਭ ਤੋਂ ਵੱਡੀ ਸੁੰਦਰਤਾ ਹੈ :

ਪਤੀਬਰਤਾ ਮੈਲੀ ਭਲੀ, ਕਾਲੀ ਕੁਚਿਲ ਕੁਰੂਪ।
ਪਤੀਬਰਤਾ ਕੇ ਰੂਪ ਪਰ, ਵਾਰੌਂ ਕੋਟਿ ਸੁਰੂਪ॥
ਪਤੀਬਰਤਾ ਮੈਲੀ ਭਲੀ, ਗਲੇ ਕਾਂਚ ਕੀ ਪੋਤ।
ਸਬ ਸਕੀਅਨ ਮੇਂ ਯੋਂ ਦਿਪੈ, ਜਿਉਂ ਰਵਿ ਸਸਿ ਕੀ ਜੋਤ॥

(ਕਬੀਰ ਸਾਖੀ ਸੰਗ੍ਰਹਿ, ਪੰ. 27)

ਪਤਨੀ ਅਤੇ ਪਤੀ, ਆਤਮਾ ਅਤੇ ਪਰਮਾਤਮਾ, ਦੋਵੇਂ ਸਰੀਰ ਰੂਪੀ ਇਕੋ ਘਰ ਵਿਚ ਇਕੱਠੇ ਰਹਿੰਦੇ ਹਨ। ਦੋਹਾਂ ਦਾ ਇਕੋ ਸੇਜ ਤੇ ਵਾਸਾ ਹੈ, ਪਰ ਹਉਮੈ ਦਾ ਪਰਦਾ ਹੋਣ ਕਾਰਨ ਦੋਹਾਂ ਦਾ ਆਪਸ ਵਿਚ ਮਿਲਾਪ ਨਹੀਂ ਹੁੰਦਾ। ਕਬੀਰ ਸਾਹਿਬ ਕਹਿੰਦੇ ਹਨ ਕਿ ਉਹ ਸੁਹਾਗਣ ਧੰਨ ਹੈ ਜਿਹੜੀ ਇਹ ਪਰਦਾ ਚੀਰ ਕੇ ਪ੍ਰੀਤਮ ਨਾਲ ਮਿਲਾਪ ਕਰ ਲੈਂਦੀ ਹੈ। ਉਹ ਫਿਰ ਕਦੇ ਪ੍ਰੀਤਮ ਤੋਂ ਨਹੀਂ ਵਿਛੜਦੀ ਤੇ ਸਦਾ ਲਈ ਜੰਮਣ-ਮਰਨ ਦੇ ਬੰਧਨਾਂ ਤੋਂ ਅਜ਼ਾਦ ਹੋ ਜਾਂਦੀ ਹੈ :

ਧਨ ਪਿਰ ਏਕੈ ਸੰਗਿ ਬਸੇਰਾ। ਸੇਜ ਏਕ ਪੈ ਮਿਲਨੁ ਦੁਹੇਰਾ।
ਧੰਨਿ ਸੁਹਾਗਨਿ ਜੋ ਪੀਅ ਭਾਵੈ। ਕਹਿ ਕਬੀਰ ਫਿਰਿ ਜਨਮਿ ਨ ਆਵੈ।

(ਆਦਿ ਗ੍ਰੰਥ, ਪੰ. 483)

ਇਸ ਰੂਹਾਨੀ ਪ੍ਰੇਮ ਦਾ ਸੱਚਾ ਅਨੁਭਵ ਸ਼ਬਦ ਜਾਂ ਨਾਮ ਦੇ ਅਭਿਆਸ ਦੁਆਰਾ ਅੰਦਰ ਜਾਣ ਤੇ ਹੀ ਹੁੰਦਾ ਹੈ। ਇਹ ਪ੍ਰੇਮ ਅੰਦਰ ਸਤਿਗੁਰੂ ਰੂਪੀ ਪਤੀ ਦੇ ਮਿਲਾਪ ਰਾਹੀਂ ਪੂਰਨ ਹੁੰਦਾ ਹੈ। ਆਤਮਾ ਨਾਮ ਦਾ ਅਭਿਆਸ ਕਰਦੀ ਹੋਈ ਨਾਮ

---

1. ਏਥੇ ਇਸ਼ਾਰਾ ਆਤਮਾ ਦੇ ਤੀਸਰੇ ਤਿਲ ਰੂਪੀ ਅਖਾੜੇ ਵਿਚ ਪਹੁੰਚ ਕੇ ਪ੍ਰੀਤਮ ਨਾਲ ਸੱਚੇ ਪ੍ਰੇਮ ਦੀ ਖੇਡ ਖੇਡਣ ਵੱਲ ਹੈ।

ਵਿਚ ਹੀ ਸਮਾ ਜਾਂਦੀ ਹੈ ਤਾਂ ਇਹਦਾ ਪ੍ਰੀਤਮ ਨਾਲ ਮਿਲਾਪ ਹੋ ਜਾਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਅਜਿਹੀ ਆਤਮਾ ਕਦੇ ਪਰਮਾਤਮਾ ਰੂਪੀ ਪ੍ਰੀਤਮ ਤੋਂ ਦੂਰ ਨਹੀਂ ਹੁੰਦੀ :

ਸੁਰਤ ਸਮਾਨੀ ਨਾਮ ਮੇਂ ਨਾਮ ਕੀਆ ਪਰਕਾਸ[1]।
ਪਤੀਬਰਤਾ ਪਤੀ ਕੋ ਮਿਲੀ, ਪਲਕ ਨ ਛਾਡੇ ਪਾਸ॥

(ਕਬੀਰ ਸਾਖੀ ਸੰਗ੍ਰਹਿ, ਪੰ. 28)

ਪ੍ਰੇਮ ਦੀ ਇਹ ਅਨੂਪਮ ਅਵਸਥਾ ਪ੍ਰਾਪਤ ਕਰਨ ਲਈ ਪ੍ਰੇਮੀ ਨੂੰ ਚਾਹੀਦਾ ਹੈ ਕਿ ਉਹ ਲੋਭ, ਹਉਮੈ ਅਤੇ ਮਨ ਨੂੰ ਪੂਰੀ ਤਰ੍ਹਾਂ ਮਿਟਾ ਦੇਵੇ। ਫਿਰ ਹੀ ਉਹਨੂੰ ਪ੍ਰੀਤਮ ਨਾਲ ਮਿਲਾਪ ਦਾ ਸੱਚਾ ਸੁੱਖ ਮਿਲ ਸਕੇਗਾ :

ਕਬੀਰ ਮਨ ਕੋ ਮੈਦਾ ਕਰੈ, ਨਾਨਹਾ[2] ਕਰਿ ਕਰਿ ਪੀਸ।
ਤਬ ਸੁਖ ਪਾਵੈ ਸੁੰਦਰੀ, ਜੋ ਬ੍ਰਹਮ ਝਲਕੈ ਸੀਸ॥

(ਕਬੀਰ ਗ੍ਰੰਥਾਵਲੀ, ਪੰ. 64)

## ਪ੍ਰੇਮ ਦਾ ਮੁੱਲ

ਪ੍ਰੇਮ ਦੀ ਅਨਮੋਲ ਦੌਲਤ ਨੂੰ ਪ੍ਰਾਪਤ ਕਰਨਾ ਸੌਖਾ ਨਹੀਂ। ਇਹ ਦੌਲਤ ਨਾ ਸੰਸਾਰ ਦੀ ਮਾਣ-ਵਡਿਆਈ ਹਾਸਲ ਕਰਨ ਨਾਲ ਮਿਲ ਸਕਦੀ ਹੈ ਅਤੇ ਨਾ ਦੁਨੀਆ ਦਾ ਤਿਆਗ ਕਰਨ ਨਾਲ। ਨਾ ਇਹ ਰੁਪਏ-ਪੈਸੇ ਨਾਲ ਖ਼ਰੀਦੀ ਜਾ ਸਕਦੀ ਹੈ ਅਤੇ ਨਾ ਹੀ ਤੀਰਥ-ਵਰਤ, ਪੁੰਨ-ਦਾਨ ਆਦਿ ਨਾਲ ਮਿਲ ਸਕਦੀ ਹੈ। ਕਬੀਰ ਸਾਹਿਬ ਕਹਿੰਦੇ ਹਨ:

ਪ੍ਰੇਮ ਨ ਬਾੜੀ ਊਪਜੈ, ਪ੍ਰੇਮ ਨ ਹਾਟ ਬਿਕਾਏ।
ਰਾਜਾ ਪਰਜਾ ਜੇਹਿ ਰੁਚੈ, ਸੀਸ ਦੇਇ ਲੈ ਜਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 43)

ਖ਼੍ਵਾਜਾ ਹਾਫ਼ਿਜ਼ ਕਹਿੰਦੇ ਹਨ ਕਿ ਜਿਹੜੀ ਛੋਟੀ ਤੋਂ ਛੋਟੀ ਕੀਮਤ ਇਸ਼ਕ ਮੰਗਦਾ ਹੈ, ਉਹ ਤੇਰਾ ਸਿਰ ਹੈ। ਜੇ ਤੂੰ ਏਨਾ ਵੀ ਨਹੀਂ ਕਰ ਸਕਦਾ ਤਾਂ ਇਸ਼ਕ ਦਾ ਨਾਂ ਨਾ ਲੈ।[3] ਕਬੀਰ ਸਾਹਿਬ ਕਹਿੰਦੇ ਹਨ : ਪ੍ਰੇਮ ਪਿਆਲਾ ਜੋ ਪੀਏ, ਸੀਸ ਦਛਿਨਾ ਦੇਇ। ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ :

ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।

(ਆਦਿ ਗ੍ਰੰਥ, ਪੰ. 1412)

---

1. ਆਪਣੇ ਅੰਦਰ ਹੀ ਨਾਮ ਪ੍ਰਗਟ ਕਰ ਲਿਆ 2. ਬਾਰੀਕ; ਸੂਖਮ।
3. ਕਮੀਨਾ ਸ਼ਰਤੇ ਵਫ਼ਾ ਤਰਕੇ ਸਰ ਬਵਦ ਹਾਫ਼ਿਜ਼,
ਬਰੋ ਅਗਰ ਜ਼ੇ ਤੂੰ ਈ ਕਾਰ ਬਰ ਨਮੇ ਆਯਦ।

ਸੱਚਾ ਪ੍ਰੇਮੀ, ਪ੍ਰੇਮ ਦਾ ਰਸ ਪਾਉਣ ਲਈ ਸਿਰ ਦੀ ਬਲੀ ਦੇਣ ਲਈ ਤਿਆਰ ਰਹਿੰਦਾ ਹੈ। ਦੂਸਰੇ ਲਫ਼ਜ਼ਾਂ ਵਿਚ ਉਹ ਆਪਣਾ ਤਨ, ਮਨ ਅਤੇ ਆਪਣਾ ਸਰਬੰਸ ਪ੍ਰੇਮ ਉੱਤੇ ਨਿਛਾਵਰ ਕਰ ਦਿੰਦਾ ਹੈ। ਸਿਰ ਦੇ ਕੇ ਪ੍ਰੇਮ ਦਾ ਮੁੱਲ ਤਾਰਨ ਦਾ ਅਰਥ ਹੈ ਕਿ ਉਹ ਆਪਣੀ ਹਉਮੈ ਜਾਂ ਖ਼ੁਦੀ ਦਾ ਪੂਰੀ ਤਰ੍ਹਾਂ ਨਾਸ਼ ਕਰ ਦਿੰਦਾ ਹੈ। ਪ੍ਰੇਮ ਵਿਚ ਸਿਰਫ਼ ਪ੍ਰੀਤਮ ਬਾਕੀ ਰਹਿੰਦਾ ਹੈ, ਪ੍ਰੇਮੀ ਆਪਣੀ ਹਸਤੀ ਪੂਰੀ ਤਰ੍ਹਾਂ ਖੋ ਦਿੰਦਾ ਹੈ। ਪ੍ਰੇਮ ਦਾ ਅਸਲ ਨਿਸ਼ਾਨਾ ਹੀ ਆਪਾ ਵਾਰ ਕੇ ਪ੍ਰੀਤਮ ਦਾ ਰੂਪ ਹੋ ਜਾਣਾ ਹੈ। ਇਨਸਾਨ ਹਰ ਵਸਤੂ ਦੇਣ ਲਈ ਤਿਆਰ ਹੋ ਜਾਂਦਾ ਹੈ, ਹਉਮੈ ਨਹੀਂ ਤਜ ਸਕਦਾ। ਪਰ ਜਦ ਤਕ ਹਉਮੈ ਹੈ, ਸੱਚਾ ਪ੍ਰੇਮ ਨਹੀਂ ਮਿਲ ਸਕਦਾ। ਪ੍ਰੇਮ ਦੀ ਤੰਗ ਗਲੀ ਵਿਚ ਦੋ ਨਹੀਂ ਸਮਾ ਸਕਦੇ। ਜੇ ਪ੍ਰੇਮੀ ਦਾ ਆਪਾ ਕਾਇਮ ਹੈ ਤਾਂ ਪ੍ਰੀਤਮ ਉਸ ਵਿਚ ਨਹੀਂ ਸਮਾ ਸਕਦਾ। ਕਬੀਰ ਸਾਹਿਬ ਕਹਿੰਦੇ ਹਨ:

ਪ੍ਰੇਮ ਗਲੀ ਅਤਿ ਸਾਂਕਰੀ ਤਾਂ ਮੇਂ ਦੋ ਨਾ ਸਮਾਹਿੰ।

ਪ੍ਰੇਮ ਦਾ ਇਹ ਦਾਇਰਾ ਉੱਚਾ ਅਤੇ ਔਖਾ ਲਗਦਾ ਹੈ, ਪਰ ਸੰਤ ਕਹਿੰਦੇ ਹਨ ਕਿ ਪੂਰੇ ਗੁਰੂ ਨਾਲ ਮਿਲਾਪ ਹੋਣ ਤੇ ਅਤੇ ਗੁਰੂ ਦੇ ਉਪਦੇਸ਼ ਉੱਤੇ ਅਮਲ ਕਰਨ ਨਾਲ ਜੀਵ ਪ੍ਰਭੂ ਦੇ ਪ੍ਰੇਮ ਦਾ ਰਸਤਾ ਤੈਅ ਕਰਦਾ ਹੋਇਆ ਇਕ ਦਿਨ ਮੰਜ਼ਲ ਉੱਤੇ ਪਹੁੰਚਣ ਵਿਚ ਸਫਲ ਹੋ ਜਾਂਦਾ ਹੈ।

## ਕਰ ਹਰਿ ਜਨ ਸੇ ਹੇਤ

ਪਰਮਾਤਮਾ ਇਨ੍ਹਾਂ ਅੱਖਾਂ ਨਾਲ ਦਿਖਾਈ ਨਹੀਂ ਦਿੰਦਾ। ਉਹਨੂੰ ਮਨ, ਬੁੱਧੀ ਅਤੇ ਇੰਦਰੀਆਂ ਦੁਆਰਾ ਨਹੀਂ ਪਾਇਆ ਜਾ ਸਕਦਾ। ਸੰਤ-ਜਨ ਜਾਣਦੇ ਹਨ ਕਿ ਜੀਵ ਉਸੇ ਚੀਜ਼ ਨਾਲ ਮੋਹ ਜਾਂ ਪ੍ਰੇਮ ਕਰ ਸਕਦਾ ਹੈ, ਜਿਸ ਨੂੰ ਉਹ ਦੇਖ ਸਕੇ, ਸੁਣ ਸਕੇ, ਜਿਸ ਨਾਲ ਗੱਲ-ਬਾਤ ਕਰ ਸਕੇ ਅਤੇ ਜਿਹਦੇ ਨਾਲ ਨਿੱਜੀ ਸੰਬੰਧ ਕਾਇਮ ਕਰ ਸਕੇ। ਜਿਸਨੂੰ ਕਦੇ ਦੇਖਿਆ ਨਹੀਂ ਅਤੇ ਜਿਸ ਬਾਰੇ ਸਿਰਫ਼ ਕਲਪਨਾ ਹੀ ਕਰਦੇ ਹਾਂ, ਉਹਦਾ ਪ੍ਰੇਮ ਵੀ ਕਲਪਨਾ ਹੀ ਹੋਵੇਗਾ, ਅਸਲੀਅਤ ਨਹੀਂ। ਕਬੀਰ ਸਾਹਿਬ ਕਹਿੰਦੇ ਹਨ ਕਿ ਬਿਨਾਂ ਦੇਖਣ ਅਤੇ ਸੁਣਨ ਦੇ ਕਿਸੇ ਨਾਲ ਪ੍ਰੇਮ ਨਹੀਂ ਹੋ ਸਕਦਾ। ਪ੍ਰਭੂ-ਪ੍ਰਭੂ ਰਟਣ ਨਾਲ ਪ੍ਰਭੂ ਨਹੀਂ ਮਿਲ ਸਕਦਾ। ਜੇ ਸਿਰਫ਼ ਧਨ-ਧਨ ਕਹਿਣ ਨਾਲ ਧਨਵਾਨ ਬਣ ਸਕਦੇ ਤਾਂ ਦੁਨੀਆ ਵਿਚ ਕੋਈ ਨਿਰਧਨ ਨਾ ਰਹਿ ਜਾਂਦਾ :

ਬਿਨ ਦੇਖੇ ਬਿਨ ਅਰਸ ਪਰਸ ਕੇ, ਨਾਮ ਲੀਏ ਕਿਆ ਹੋਇ।<br>
ਧਨ ਕੇ ਕਹੇ ਧਨੀ ਜੋ ਹੋਵੈ, ਨਿਰਧਨ ਰਹੇ ਨਾ ਕੋਇ॥

ਇਸ ਲਈ ਸੰਤ ਕਹਿੰਦੇ ਹਨ ਕਿ ਪ੍ਰਭੂ ਨਾਲ ਪ੍ਰੇਮ ਕਰਨ ਲਈ ਪ੍ਰਭੂ ਦੇ ਭਗਤਾਂ ਜਾਂ ਪ੍ਰੇਮੀਆਂ ਨਾਲ ਪ੍ਰੇਮ ਕਰਨਾ ਚਾਹੀਦਾ ਹੈ ਜਿਹੜੇ ਆਪਣੇ ਪੂਰਨ ਪ੍ਰੇਮ ਦੁਆਰਾ ਪ੍ਰਭੂ ਵਿਚ ਸਮਾ ਕੇ ਪ੍ਰਭੂ ਦਾ ਰੂਪ ਹੋ ਗਏ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ

ਪਰਮਾਤਮਾ ਨਾਲ ਨਹੀਂ ਪਰਮਾਤਮਾ ਦੇ ਭਗਤ ਨਾਲ ਪ੍ਰੇਮ ਕਰੋ : ਹਰਿ ਸੇ ਤੂ ਮਤ ਹੇਤ ਕਰ, ਕਰਿ ਹਰਿ ਜਨ ਸੇ ਹੇਤ।[1] ਕਿਉਂਕਿ ਅਜਿਹੇ ਹਰਿ ਜਨ ਦਾ ਦਰਸ਼ਨ ਖ਼ੁਦ ਪਰਮਾਤਮਾ ਦਾ ਦਰਸ਼ਨ ਹੈ: ਜਾ ਕੇ ਦਰਸਨ ਸਾਹਿਬ ਦਰਸੈ। ਅਜਿਹੇ ਪੂਰੇ ਪ੍ਰੇਮੀ ਜਾਂ ਸਤਿਗੁਰੂ ਦਾ ਮਿਲਾਪ ਪਰਮਾਤਮਾ ਦਾ ਮਿਲਾਪ ਹੈ।

ਹਰਿ ਜਨ ਮਿਲੇ ਤੋ ਹਰਿ ਮਿਲੇ, ਮਨ ਪਾਇਆ ਬਿਸਵਾਸ।
ਹਰਿ ਜਨ ਹਰਿ ਕਾ ਰੂਪ ਹੈ, ਜਿਉਂ ਫੂਲਨ ਮੇਂ ਬਾਸ॥

(ਸੰਤ ਕਬੀਰ ਕੀ ਸ਼ਬਦਾਵਲੀ, ਪੰ. 345)

ਮੌਲਾਨਾ ਰੂਮ ਦਾ ਕਲਾਮ ਹੈ ਕਿ ਮੁਰਸ਼ਦ ਦਾ ਹੱਥ ਖ਼ੁਦਾ ਦਾ ਹੱਥ ਹੈ ਅਤੇ ਉਹਦੀ ਨਜ਼ਰ ਖ਼ੁਦਾ ਦੇ ਨੂਰ ਨਾਲ ਰੋਸ਼ਨ ਹੈ।[2] ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹਰੀ ਦਾ ਸੱਚਾ ਸੇਵਕ ਹਰੀ ਦਾ ਹੀ ਰੂਪ ਹੁੰਦਾ ਹੈ:

ਹਰਿ ਕਾ ਸੇਵਕੁ ਸੋ ਹਰਿ ਜੇਹਾ। ਭੇਦੁ ਨ ਜਾਣਹੁ ਮਾਣਸ ਦੇਹਾ।

(ਆਦਿ ਗ੍ਰੰਥ, ਪੰ. 1076)

ਕਬੀਰ ਸਾਹਿਬ ਕਹਿੰਦੇ ਹਨ ਕਿ ਅਜਿਹੇ ਪ੍ਰਭੂ-ਪ੍ਰੇਮੀ ਗੁਰੂ ਦਾ ਮਿਲਾਪ ਅਸਾਨ ਕੰਮ ਨਹੀਂ। ਅਜਿਹਾ ਸੱਚਾ ਪ੍ਰੇਮੀ ਮਿਲ ਜਾਵੇ ਤਾਂ ਜ਼ਹਿਰ ਵੀ ਅੰਮ੍ਰਿਤ ਦਾ ਰੂਪ ਹੋ ਜਾਵੇ :

ਪ੍ਰੇਮੀ ਢੂੰਡਤ ਮੈਂ ਫਿਰੌਂ, ਪ੍ਰੇਮੀ ਮਿਲੈ ਨ ਕੋਇ।
ਪ੍ਰੇਮੀ ਸੇ ਪ੍ਰੇਮੀ ਮਿਲੈ, ਵਿਸ਼ ਸੇ ਅੰਮ੍ਰਿਤ ਹੋਇ॥

(ਕਬੀਰ ਸਾਖੀ ਸੰਗ੍ਰਹਿ, ਪੰ. 17)

ਪੂਰਨ ਸਤਿਗੁਰੂ ਦੇ ਰਾਹੀਂ ਹੀ ਪ੍ਰਭੂ ਨਾਲ ਸੱਚਾ ਪ੍ਰੇਮ ਪੈਦਾ ਹੁੰਦਾ ਹੈ। ਸਤਿਗੁਰੂ ਹੀ ਇਸ ਪ੍ਰੇਮ ਦੀ ਪ੍ਰੇਰਨਾ ਦੇਣ ਵਾਲਾ ਹੈ। ਅਸਲ ਵਿਚ ਉਹ ਇਸ ਪ੍ਰੇਮ ਦਾ ਪ੍ਰਗਟ ਰੂਪ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਗੁਰੂ ਦੇ ਬਿਨਾਂ ਨਾ ਪ੍ਰੇਮ ਮਿਲਦਾ ਹੈ ਅਤੇ ਨਾ ਹੀ ਹਉਮੈ ਤੋਂ ਛੁਟਕਾਰਾ ਹੁੰਦਾ ਹੈ :

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ।

(ਆਦਿ ਗ੍ਰੰਥ, ਪੰ. 60)

ਸੰਤ ਦਾਦੂ ਦਿਆਲ ਕਹਿੰਦੇ ਹਨ ਕਿ ਸਿਰਫ਼ ਸਤਿਗੁਰੂ ਹੀ ਸੱਚੇ ਪ੍ਰੇਮ ਦਾ ਪਿਆਲਾ ਭਰ ਕੇ ਪਿਲਾ ਸਕਦਾ ਹੈ :

ਭਰਿ ਭਰਿ ਪਿਆਲਾ ਪ੍ਰੇਮ ਰਸ, ਆਪਣੇ ਹਾਥ ਪਿਲਾਇ।
ਸਤਿਗੁਰ ਕੈ ਸਦਕੈ ਕੀਆ, ਦਾਦੂ ਬਲਿ ਬਲਿ ਜਾਇ॥

(ਦਾਦੂ ਦਿਆਲ, ਪੰ. 5)

1. ਕਬੀਰ ਸਾਖੀ ਸੰਗ੍ਰਹਿ, ਪੰ. 48 2. ਦੇਖੋ ਪੰ. 67

ਸਤਿਗੁਰੂ ਦਾ ਪ੍ਰੇਮ ਸਤਿਗੁਰੂ ਦੇ ਦੇਹ ਸਰੂਪ ਤੋਂ ਸ਼ੁਰੂ ਹੁੰਦਾ ਹੈ ਪਰ ਇਹ ਅਜਿਹਾ ਨਿਰਮਲ ਪ੍ਰੇਮ ਹੈ ਜਿਸ ਵਿਚ ਕੋਈ ਲੋਭ ਜਾਂ ਸੁਆਰਥ ਨਹੀਂ ਹੁੰਦਾ। ਗੁਰੂ ਦੇ ਦੇਹ ਸਰੂਪ ਦੀ ਹਜ਼ੂਰੀ ਸਿੱਖ ਲਈ ਇਕ ਡੂੰਘੇ ਆਤਮਿਕ ਹੁਲਾਸ ਅਤੇ ਸਰੂਰ ਦਾ ਸਾਧਨ ਹੁੰਦੀ ਹੈ। ਇਹ ਅਜਿਹਾ ਅਨੰਦ ਹੈ, ਜਿਸਨੂੰ ਸ਼ਿਸ਼ ਅਨੁਭਵ ਤਾਂ ਕਰਦਾ ਹੈ ਪਰ ਬਿਆਨ ਨਹੀਂ ਕਰ ਸਕਦਾ :

ਕਬੀਰ ਲਵ[1] ਲਾਗੀ ਕਲ ਨਾ ਪੜੇ, ਆਪ ਬਿਸਰਜਹਿ ਦੇਹ।
ਅੰਮ੍ਰਿਤ ਪੀਵੈ ਆਤਮਾ, ਗੁਰੂ ਸੇ ਜੁੜੈ ਸਨੇਹ॥
ਔਰ ਸੁਰਤ ਬਿਸਰੀ ਸਕਲ, ਲਵ ਲਾਗੀ ਰਹੇ ਸੰਗ।
ਆਵ ਜਾਵ ਕਾ ਸੇ ਕਹੌਂ, ਮਨ ਰਾਤਾ ਗੁਰੂ ਰੰਗ॥

(ਕਬੀਰ ਸਾਖੀ ਸੰਗ੍ਰਹਿ, ਪੰ. 35)

ਐਸਾ ਪ੍ਰੇਮ ਜ਼ੋਰਾ-ਜਬਰੀ ਨਹੀਂ ਹੋ ਸਕਦਾ। ਇਹ ਸਤਿਗੁਰੂ ਦਾ ਪ੍ਰਸ਼ਾਦ ਜਾਂ ਵਰਦਾਨ ਹੈ। ਜਿਸ ਨੂੰ ਉਹ ਚਾਹੁੰਦਾ ਹੈ ਇਹ ਦਾਤ ਬਖ਼ਸ਼ਦਾ ਹੈ। ਸਤਿਗੁਰੂ ਕਿਸੇ ਸ਼ਿਸ਼ ਨੂੰ ਵੀ ਇਸ ਦਾਤ ਤੋਂ ਵਾਂਝੇ ਨਹੀਂ ਰੱਖਣਾ ਚਾਹੁੰਦਾ ਪਰ ਸ਼ਿਸ਼ ਨੂੰ ਚਾਹੀਦਾ ਹੈ ਕਿ ਹਉਮੈ ਅਤੇ ਆਪਾ-ਭਾਵ ਦਾ ਤਿਆਗ ਕਰਕੇ ਪੂਰੀ ਤਰ੍ਹਾਂ ਸਤਿਗੁਰੂ ਦੇ ਉਪਦੇਸ਼, ਸ਼ਰਨ ਅਤੇ ਹੁਕਮ ਵਿਚ ਆ ਜਾਵੇ ਤਾਂ ਜੋ ਸਤਿਗੁਰੂ ਉਸ ਉੱਤੇ ਇਸ ਪ੍ਰੇਮ ਦੀ ਬਰਖਾ ਕਰ ਦੇਣ।

ਸੰਤ ਸਮਝਾਉਂਦੇ ਹਨ ਕਿ ਇਸ ਮਾਇਆਵੀ ਸੰਸਾਰ ਵਿਚ ਸਤਿਗੁਰੂ ਪ੍ਰੇਮ ਦਾ ਅਵਤਾਰ ਹੈ। ਰੂਹਾਨੀ ਮੰਡਲਾਂ ਵਿਚ ਸਤਿਗੁਰੂ ਆਪਣੇ ਨੂਰੀ ਸਰੂਪ ਵਿਚ ਪ੍ਰੇਮ ਦਾ ਰੂਪ ਹੈ ਅਤੇ ਧੁਰ-ਧਾਮ ਜਾਂ ਸੱਚਖੰਡ ਵਿਚ ਸਤਿਗੁਰੂ ਅਤੇ ਪ੍ਰੇਮ ਇਕ ਹਨ। ਇਸ ਲਈ ਸੱਚਾ ਭਗਤ ਅੰਦਰ ਅਤੇ ਬਾਹਰ ਸਤਿਗੁਰੂ ਦੇ ਸਾਥ ਤੋਂ ਬਿਨਾਂ ਕੋਈ ਦੂਜੀ ਕਾਮਨਾ ਨਹੀਂ ਕਰਦਾ। ਕਬੀਰ ਸਾਹਿਬ ਦੇ ਸ਼ਬਦਾਂ ਵਿਚ ਭਗਤ ਦੀ ਇਕੋ-ਇਕ ਇੱਛਾ ਇਹ ਹੁੰਦੀ ਹੈ : ਔਰ ਕੋਈ ਯਾਚੌਂ ਨਹੀਂ, ਨਿਸ-ਦਿਨ ਯਾਚੌਂ ਤੋਹਿ।[2]

## ਸ਼ਰਨ

ਜਿਉਂ-ਜਿਉਂ ਸਿੱਖ ਦੇ ਅੰਦਰ ਸਤਿਗੁਰੂ ਦਾ ਪ੍ਰੇਮ ਜਾਗਦਾ ਹੈ, ਉਹ ਆਪਣੀ ਮਰਜ਼ੀ ਗੁਰੂ ਦੀ ਰਜ਼ਾ ਵਿਚ ਲੀਨ ਕਰਦਾ ਜਾਂਦਾ ਹੈ। ਉਹ ਤਨ, ਮਨ, ਧਨ ਅਤੇ ਹਉਮੈ ਨੂੰ ਤਿਆਗ ਕੇ ਜ਼ਿੰਦਗੀ ਵਿਚ ਆਉਣ ਵਾਲੇ ਹਰ ਤਰ੍ਹਾਂ ਦੇ ਦੁੱਖ, ਸੁੱਖ ਨੂੰ ਸਤਿਗੁਰੂ ਦੀ ਮੌਜ ਸਮਝ ਕੇ ਪਰਵਾਨ ਕਰ ਲੈਂਦਾ ਹੈ।

ਆਪਣੇ ਆਪ ਨੂੰ ਗੁਰੂ ਦੀ ਰਜ਼ਾ ਦੇ ਹਵਾਲੇ ਕਰ ਦੇਣ ਨੂੰ ਹੀ ਸੰਤਾਂ ਨੇ ਸ਼ਰਨ ਜਾਂ ਭਾਣਾ ਕਿਹਾ ਹੈ। ਪ੍ਰੇਮ ਅਤੇ ਸ਼ਰਨ ਦਾ ਆਪਸ ਵਿਚ ਡੂੰਘਾ ਸੰਬੰਧ ਹੈ। ਪ੍ਰੇਮ

1. ਲਿਵ 2. ਕਬੀਰ ਸਾਖੀ ਸੰਗ੍ਰਹਿ, ਪੰ. 20

ਵਿਚ ਜਦੋਂ ਸਿਰਫ਼ ਪ੍ਰੀਤਮ ਹੀ ਰਹਿ ਜਾਂਦਾ ਹੈ ਤਾਂ ਪ੍ਰੇਮੀ ਨੂੰ ਆਪਣਾ ਕੋਈ ਖ਼ਿਆਲ ਨਹੀਂ ਰਹਿੰਦਾ। ਉਹ ਇਕ ਦਾਸ ਵਾਂਗ ਉਹਦੇ ਹੁਕਮ, ਉਹਦੀ ਸੇਵਾ ਵਿਚ ਰਹਿੰਦਾ ਹੈ ਅਤੇ ਉਹਦਾ ਖ਼ਿਆਲ ਗੁਰੂ ਨੂੰ ਛੱਡ ਕੇ ਹੋਰ ਕਿਤੇ ਨਹੀਂ ਜਾਂਦਾ। ਉਹ ਸੁੱਖ ਜਾਂ ਦੁੱਖ ਜੋ ਵੀ ਆਵੇ ਬਿਨਾਂ ਗਿਲੇ-ਸ਼ਿਕਵੇ ਦੇ ਸਹਿ ਲੈਂਦਾ ਹੈ :

ਸੇਵਕ ਸੇਵਾ ਮੇਂ ਰਹੈ, ਅਨਤ ਕਹੂੰ ਨਹਿ ਜਾਏ।
ਦੂਖ ਸੁਖ ਸਿਰ ਊਪਰ ਸਹੈ, ਕਹ ਕਬੀਰ ਸਮੁਝਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 19)

ਸ਼ਰਨ ਦਾ ਆਧਾਰ ਪ੍ਰੇਮ ਹੈ। ਪ੍ਰੇਮ ਦਾ ਨਿਸ਼ਾਨਾ ਆਪਣੇ ਆਪ ਨੂੰ ਪ੍ਰੀਤਮ ਵਿਚ ਖੋ ਦੇਣਾ ਅਤੇ ਆਪਣੇ ਆਪ ਨੂੰ ਉਹਦੀ ਰਜ਼ਾ ਵਿਚ ਰਾਜ਼ੀ ਰੱਖਣਾ ਹੈ। ਸੱਚੇ ਪ੍ਰੇਮ ਤੋਂ ਬਿਨਾਂ ਸੱਚੀ ਸ਼ਰਨ ਸੰਭਵ ਨਹੀਂ ਅਤੇ ਸ਼ਰਨ ਤੋਂ ਬਿਨਾਂ ਪ੍ਰੇਮ ਅਧੂਰਾ ਹੈ।

ਸ਼ਰਨ ਦੀ ਅਵਸਥਾ ਵਿਚ ਪ੍ਰੇਮੀ ਭਗਤ ਦੀ ਵਿਚਾਰ ਸਤਿਗੁਰੂ ਦੀ ਰੂਹਾਨੀ ਸੋਚ ਦੇ ਅਨੁਕੂਲ ਢਲ ਜਾਂਦੀ ਹੈ। ਉਹਦੀ ਇਕੋ-ਇਕ ਖ਼ਾਹਿਸ਼ ਆਪਣੇ ਗੁਰੂ ਨੂੰ ਖ਼ੁਸ਼ ਕਰਨ ਦੀ ਹੁੰਦੀ ਹੈ। ਉਹ ਸਦਾ ਉਹਦੀ ਮੌਜ ਵਿਚ ਰਹਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਇਹ ਅਵਸਥਾ ਚਤੁਰਾਈ ਨਾਲ ਨਹੀਂ ਮਿਲ ਸਕਦੀ। ਅੰਦਰਲੇ ਸੱਚੇ ਪ੍ਰੇਮ ਰਾਹੀਂ ਹੀ ਸਤਿਗੁਰੂ ਦੀ ਪ੍ਰਸੰਨਤਾ ਮਿਲ ਸਕਦੀ ਹੈ :

ਸੇਵਕ ਸਵਾਮੀ ਏਕ ਮਤਿ, ਜੋ ਮਤਿ ਮੇਂ ਮਤਿ ਮਿਲ ਜਾਏ।
ਚਤੁਰਾਈ ਰੀਝੈਂ ਨਹੀਂ, ਰੀਝੈਂ ਮਨ ਕੇ ਭਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 19)

ਸੂਫ਼ੀ ਫ਼ਕੀਰਾਂ ਨੇ ਵੀ ਮੁਰਸ਼ਦ ਦੀ ਮੌਜ ਜਾਂ ਰਜ਼ਾ ਦੀ ਬਹੁਤ ਮਹਿਮਾ ਕੀਤੀ ਹੈ। ਮੌਲਾਨਾ ਰੂਮ ਲਿਖਦੇ ਹਨ ਕਿ ਹੇ ਮੁਰਸ਼ਦ, ਜੋ ਤੂੰ ਚਾਹੁੰਦਾ ਹੈਂ, ਮੈਂ ਦੇਖਾਂ, ਉਹੀ ਮੈਂ ਦੇਖਦਾ ਹਾਂ, ਜੋ ਤੂੰ ਚਾਹੁੰਦਾ ਹੈਂ ਮੈਂ ਜਾਣਾ, ਉਹੀ ਮੈਂ ਜਾਣਦਾ ਹਾਂ। ਜਿਸ ਹਾਲਤ ਵਿਚ ਵੀ ਤੂੰ ਮੈਨੂੰ ਰੱਖਦਾ ਹੈਂ, ਉਸੇ ਵਿਚ ਮੈਂ ਰਹਿੰਦਾ ਹਾਂ। ਜੇ ਤੂੰ ਖ਼ੁਸ਼ੀ ਦਿੰਦਾ ਹੈਂ, ਤਾਂ ਮੈਨੂੰ ਮੰਨਜ਼ੂਰ ਹੈ, ਜੇ ਤੂੰ ਮੈਨੂੰ ਦੁੱਖ ਤਕਲੀਫ਼ ਦੇਣਾ ਚਾਹੁੰਦਾ ਹੈਂ ਤਾਂ ਉਹਨੂੰ ਵੀ ਤੇਰੀ ਮੌਜ ਸਮਝ ਕੇ ਮੰਨਜ਼ੂਰ ਕਰਦਾ ਹਾਂ[1]।

ਸ਼ਰਨ ਦਾ ਟੀਚਾ ਆਪਣੇ ਆਪ ਨੂੰ ਗੁਰੂ ਵਿਚ ਲੀਨ ਕਰ ਦੇਣਾ ਹੈ। ਸੂਫ਼ੀ ਫ਼ਕੀਰਾਂ ਨੇ ਇਹਨੂੰ 'ਫ਼ਨਾ ਫ਼ਿ ਸ਼ੈਖ਼' ਅਰਥਾਤ ਆਪਣੀ ਹਸਤੀ ਨੂੰ ਮੁਰਸ਼ਦ ਦੀ ਹਸਤੀ ਵਿਚ ਜਜ਼ਬ ਕਰ ਦੇਣਾ ਕਿਹਾ ਹੈ। ਸਾਈਂ ਬੁਲ੍ਹੇਸ਼ਾਹ ਨੇ ਕਿਹਾ ਹੈ: ਰਾਂਝਾ

1. ਬਜੁਜ਼ ਆਂਚੇ ਤੂ ਖ਼੍ਵਾਹੀ ਮਨ ਚੇਹ ਦਾਨਮ, ਬਜੁਜ਼ ਆਂਚੇ ਨੁਮਾਈ ਮਨ ਚੇਹ ਬੀਨਮ।

ਰਾਂਝਾ ਕਰਦੀ ਨੀਂ ਮੈਂ ਆਪੇ ਰਾਂਝਾ ਹੋਈ। ਸੱਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ। ਗੁਰੂ ਅਮਰਦਾਸ ਜੀ ਵੀ ਕਹਿੰਦੇ ਹਨ: ਸਤਿਗੁਰ ਕੈ ਭਾਣੈ ਵਡਿਆਈ ਪਾਵੈ। ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ।[1] ਅੰਦਰੋਂ ਸਤਿਗੁਰੂ ਵਿਚ ਸਮਾ ਜਾਣ ਦੀ ਅਵਸਥਾ ਦਾ ਇਸ਼ਾਰਾ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ : ਜਬ ਮੈਂ ਥਾ ਤਬ ਗੁਰੂ ਨਹੀਂ, ਅਬ ਗੁਰੂ ਹੈਂ ਹਮ ਨਾਹੀਂ।[2]

ਅੰਦਰ ਸਤਿਗੁਰੂ ਦੇ ਸ਼ਬਦ ਸਰੂਪ ਦੇ ਦਰਸ਼ਨ ਹੋਣ ਤੇ ਉਸ ਵਿਚ ਸਮਾਉਣ ਦੀ ਉੱਚੀ ਅਵਸਥਾ, ਖ਼ੁਦੀ ਨੂੰ ਖੋ ਦੇਣ ਤੇ ਹੀ ਨਸੀਬ ਹੁੰਦੀ ਹੈ। ਪ੍ਰੇਮ ਤੋਂ ਬਿਨਾਂ ਸ਼ਰਨ ਸੰਭਵ ਨਹੀਂ। ਜਦ ਤਕ ਦੋ ਹੋਣ ਦਾ ਭਾਵ ਹੈ ਤਦ ਤਕ ਨਾ ਸੱਚੀ ਸ਼ਰਨ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਗੁਰੂ ਦੀ ਪ੍ਰੀਤ। ਕਬੀਰ ਸਾਹਿਬ ਕਹਿੰਦੇ ਹਨ ਕਿ ਪ੍ਰੇਮ ਉਹ ਅਕੱਥ-ਕਹਾਣੀ ਹੈ ਜਿਸ ਦਾ ਗਿਆਨ ਆਪਾ ਮਿਟਾਉਣ ਉੱਤੇ ਹੁੰਦਾ ਹੈ। ਆਪੇ ਦੇ ਮਿਟਾਉਣ ਨਾਲ ਗੁਰੂ ਮਿਲ ਜਾਂਦਾ ਹੈ ਪਰ ਜੇ ਪ੍ਰੇਮੀ ਹਉਮੈ ਨੂੰ ਫੜੀ ਰਖੇ ਤਾਂ ਗੁਰੂ ਦਾ ਪ੍ਰੇਮ ਕਾਇਮ ਨਹੀਂ ਰਹਿ ਸਕਦਾ :

ਆਪਾ ਮੇਟੇ ਗੁਰੂ ਮਿਲੈ, ਗੁਰੂ ਮੇਟੇ ਸਭ ਜਾਏ।
ਅਕਥ ਕਹਾਨੀ ਪ੍ਰੇਮ ਕੀ, ਕਹੇ ਨਾ ਕੋਈ ਪਤਿਆਏ॥

(ਕਬੀਰ ਸਾਖੀ ਸੰਗ੍ਰਹਿ, ਪੰ. 116)

ਇਸ ਤੋਂ ਉਲਟ ਆਪ ਕਹਿੰਦੇ ਹਨ ਕਿ ਜਦ ਪ੍ਰੇਮੀ ਆਪਣੀ ਬਾਹਰਮੁਖੀ ਬਿਰਤੀ ਨੂੰ ਉਲਟਾ ਕੇ ਅੰਦਰ ਜਾਂਦਾ ਹੈ ਤਾਂ ਸਤਿਗੁਰੂ ਅਤੇ ਸੇਵਕ ਇਕ ਹੋ ਜਾਂਦੇ ਹਨ :

ਉਲਟਿ ਸਮਾਨਾ ਆਪ ਮੇਂ, ਪ੍ਰਗਟੀ ਜੋਤਿ ਅਨੰਤ।
ਸਾਹਿਬ ਸੇਵਕ ਏਕ ਸੰਗ, ਖੇਲੈਂ ਸਦਾ ਬਸੰਤ॥

(ਕਬੀਰ ਸਾਖੀ ਸੰਗ੍ਰਹਿ, ਪੰ. 108)

ਬਿਨਾਂ ਸ਼ਬਦ ਦੇ ਅਭਿਆਸ ਦੇ ਪ੍ਰੇਮ ਅਤੇ ਸ਼ਰਨ ਦੀ ਇਹ ਉੱਚੀ-ਸੁੱਚੀ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ। ਜਦ ਪ੍ਰੇਮੀ ਸਿੱਖ ਸ਼ਬਦ ਦੀ ਕਮਾਈ ਕਰਦਾ ਹੋਇਆ, ਅੰਦਰ ਜਾ ਕੇ ਸਤਿਗੁਰੂ ਦੇ ਨੂਰੀ ਸਰੂਪ ਵਿਚ ਸਮਾ ਜਾਂਦਾ ਹੈ ਤਾਂ ਪ੍ਰੇਮ ਅਤੇ ਸ਼ਰਨ ਦੋਵੇਂ ਆਪਣੀ ਸਿਖਰ ਤੇ ਪਹੁੰਚ ਜਾਂਦੇ ਹਨ। ਸ਼ਬਦ ਰੂਪੀ ਅਕੱਥ-ਕਥਾ ਦਾ ਅਸਲ ਮਰਮ ਵੀ ਅੰਦਰ ਸਤਿਗੁਰੂ ਦੇ ਸ਼ਬਦ ਸਰੂਪ ਵਿਚ ਲੀਨ ਹੋਣ ਤੇ ਹੀ ਪਤਾ ਲੱਗਦਾ ਹੈ। ਗੁਰੂ ਨਾਨਕ ਸਾਹਿਬ ਫ਼ਰਮਾਉਂਦੇ ਹਨ :

ਅਕਥ ਕਥਾ ਵੀਚਾਰੀਐ ਜੇ ਸਤਿਗੁਰੂ ਮਾਹਿ ਸਮਾਇ।

(ਆਦਿ ਗ੍ਰੰਥ, ਪੰ. 62)

---

1. ਆਦਿ ਗ੍ਰੰਥ, ਪੰ. 509 2. ਕਬੀਰ ਸਾਖੀ ਸੰਗ੍ਰਹਿ, ਪੰ. 44

ਪ੍ਰੇਮ ਅਤੇ ਸ਼ਰਨ ਦੋਵੇਂ ਗੁਰੂ ਦੀ ਦਾਤ ਹਨ। ਗੁਰੂ ਦੀ ਕਿਰਪਾ ਨਾਲ ਹੀ ਇਨ੍ਹਾਂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਸ਼ਰਨ ਪਰਮਾਤਮਾ ਦੀ ਸ਼ਰਨ ਹੈ ਅਤੇ ਗੁਰੂ ਦੇ ਭਾਣੇ ਵਿਚ ਰਹਿਣਾ ਪਰਮਾਤਮਾ ਦੇ ਭਾਣੇ ਵਿਚ ਰਹਿਣਾ ਹੈ। ਕਬੀਰ ਸਾਹਿਬ ਸ਼ਰਨ ਜਾਂ ਭਾਣੇ ਦੀ ਅਵਸਥਾ ਨੂੰ ਮੁਰਦੇ ਦੀ ਮਿਸਾਲ ਦੇ ਕੇ ਸਮਝਾਉਂਦੇ ਹਨ। ਮੁਰਦੇ ਨੂੰ ਸੋਹਣੇ ਕੱਪੜੇ ਪੁਆ ਦਿਓ ਤਾਂ ਉਹ ਖ਼ੁਸ਼ ਨਹੀਂ ਹੁੰਦਾ, ਲੀਰਾਂ ਗਲ ਪਾ ਦਿਓ ਤਾਂ ਉਹ ਗੁੱਸਾ ਨਹੀਂ ਕਰਦਾ। ਨਾ ਉਹ ਪਾਲਕੀ ਵਿਚ ਬਹਿਣਾ ਪਸੰਦ ਕਰਦਾ ਹੈ ਅਤੇ ਨਾ ਹੀ ਅਲਾਣੀ ਧਰਤੀ 'ਤੇ ਲਿਟਾਇਆਂ ਬੁਰਾ ਮਨਾਉਂਦਾ ਹੈ। ਇਸੇ ਤਰ੍ਹਾਂ ਸੱਚਾ ਪ੍ਰੇਮੀ ਹਰ ਤਰ੍ਹਾਂ ਦੇ ਸੰਸਾਰਕ ਹਾਲਾਤ ਨੂੰ ਪ੍ਰੀਤਮ ਦੀ ਰਜ਼ਾ ਸਮਝ ਕੇ ਬਿਨਾਂ ਮਨ ਡੁਲਾਏ ਪਰਵਾਨ ਕਰ ਲੈਂਦਾ ਹੈ। ਉਹ ਇਸ ਤਰ੍ਹਾਂ ਸਤਿਗੁਰੂ ਦੇ ਪ੍ਰੇਮ ਵਿਚ ਡੁੱਬਾ ਹੁੰਦਾ ਹੈ ਕਿ ਉਹਨੂੰ ਅਰਾਮ ਅਤੇ ਬੇ-ਅਰਾਮੀ, ਦੁੱਖ ਅਤੇ ਸੁੱਖ ਦਾ ਫ਼ਰਕ ਵੀ ਪਤਾ ਨਹੀਂ ਲੱਗਦਾ।[1]

ਭਾਣੇ ਜਾਂ ਰਜ਼ਾ ਦੀ ਭਾਵਨਾ ਦਾ ਬਿਆਨ ਕਰਦੇ ਹੋਏ ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਮੈਨੂੰ ਰਾਜਾ ਬਣਾ ਦੇਵੇ ਤਾਂ ਇਸ ਵਿਚ ਮੇਰੀ ਵਡਿਆਈ ਕੋਈ ਨਹੀਂ ਅਤੇ ਜੇ ਮੈਨੂੰ ਭਿਖਾਰੀ ਬਣਾ ਦੇਵੇ ਤਾਂ ਇਸ ਨਾਲ ਮੇਰਾ ਘਟਦਾ ਕੁਝ ਨਹੀਂ :

ਜੌ ਰਾਜੁ ਦੇਹਿ ਤ ਕਵਨ ਬਡਾਈ।
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ।

(ਆਦਿ ਗ੍ਰੰਥ, ਪੰ. 525)

ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਸੱਚਾ ਪ੍ਰੇਮੀ ਏਥੋਂ ਤਕ ਪ੍ਰੀਤਮ ਦੀ ਰਜ਼ਾ ਦਾ ਰੂਪ ਹੋ ਜਾਂਦਾ ਹੈ ਕਿ ਉਹ ਉਹਦੇ ਕੋਲੋਂ ਕਿਸੇ ਚੀਜ਼ ਦੀ ਕਾਮਨਾ ਨਹੀਂ ਕਰਦਾ। ਹੋਰ ਤਾਂ ਹੋਰ ਉਹ ਮੁਕਤੀ ਵੀ ਨਹੀਂ ਮੰਗਦਾ :

ਕਹਿ ਰਵਿਦਾਸ ਸਰਨਿ ਪ੍ਰਭ ਤੇਰੀ।
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ।

(ਆਦਿ ਗ੍ਰੰਥ, ਪੰ. 793)

ਪ੍ਰੇਮੀ ਹਰ ਤਰ੍ਹਾਂ ਦੇ ਦੁੱਖ-ਕਸ਼ਟ ਨੂੰ ਪ੍ਰੀਤਮ ਦੀ ਦਾਤ ਸਮਝਦਾ ਹੈ। ਗੁਰੂ ਨਾਨਕ ਸਾਹਿਬ ਦਾ ਕਥਨ ਹੈ : ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ।[2] ਕਬੀਰ ਸਾਹਿਬ ਵੀ ਇਸੇ ਭਾਵ ਵਿਚ ਕਹਿੰਦੇ ਹਨ ਕਿ ਹੇ ਸੁਆਮੀ,

1. ਅਨੁਰਾਗ ਸਾਗਰ, ਪੰ. 3 2. ਆਦਿ ਗ੍ਰੰਥ, ਪੰ. 5

ਜੋ ਕੁਝ ਹੋ ਰਿਹਾ ਹੈ, ਤੇਰੀ ਮੌਜ ਵਿਚ ਹੋ ਰਿਹਾ ਹੈ। ਜੋ ਕੋਈ ਇਹ ਗੱਲ ਸਮਝ ਲੈਂਦਾ ਹੈ, ਉਹ ਸਹਿਜ ਅਵਸਥਾ ਦਾ ਮਾਲਕ ਬਣ ਜਾਂਦਾ ਹੈ :

ਜੋ ਕਿਛੁ ਹੋਆ ਸੁ ਤੇਰਾ ਭਾਣਾ।
ਜੋ ਇਵ ਬੂਝੈ ਸੁ ਸਹਜਿ ਸਮਾਣਾ।

(ਆਦਿ ਗ੍ਰੰਥ, ਪੰ. 1349)

ਕਬੀਰ ਸਾਹਿਬ ਕਹਿੰਦੇ ਹਨ ਕਿ ਸੰਸਾਰ ਵਿਚ 'ਹਰਿ ਜਨ' ਜਾਂ ਪ੍ਰਭੂ ਦੇ ਪ੍ਰੇਮੀ ਉੱਤਮ ਹਨ। ਉਨ੍ਹਾਂ ਦੇ ਹੁਕਮ ਵਿਚ ਰਹਿਣਾ ਅਤੇ ਮਨ ਵਿਚ ਉਨ੍ਹਾਂ ਦੇ ਭਾਣੇ ਦਾ ਪਿਆਰ ਪੈਦਾ ਕਰਨਾ, ਸੱਚੇ ਸੁੱਖ ਦਾ ਉੱਤਮ ਸਾਧਨ ਹੈ :

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ।
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ।

(ਆਦਿ ਗ੍ਰੰਥ, ਪੰ. 480)

ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਭਾਣੇ ਵਿਚ ਆਉਣ ਨਾਲ ਜੀਵਾਂ ਨੂੰ ਹਰ ਤਰ੍ਹਾਂ ਦੇ ਸੁੱਖ ਪ੍ਰਾਪਤ ਹੁੰਦੇ ਹਨ। ਜੀਂਦੇ-ਜੀਅ ਉਹ ਪ੍ਰਭੂ-ਪ੍ਰੇਮ ਵਿਚ ਲੀਨ ਰਹਿੰਦੇ ਹਨ। ਜਿਸ ਹਾਲਤ ਵਿਚ ਪ੍ਰਭੂ ਉਨ੍ਹਾਂ ਨੂੰ ਰੱਖਦਾ ਹੈ, ਉਹ ਪ੍ਰਸੰਨ ਰਹਿੰਦੇ ਹਨ ਅਤੇ ਅੰਤ ਸਮੇਂ ਨਾਮ ਉਨ੍ਹਾਂ ਦਾ ਸਹਾਈ ਹੁੰਦਾ ਹੈ :

ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ।

(ਆਦਿ ਗ੍ਰੰਥ, ਪੰ. 910)

ਸ਼ਰਨ ਬਿਖੜਾ ਮਾਰਗ ਹੈ। ਦੁਨੀਆ ਦੇ ਸੁੱਖਾਂ, ਪਦਾਰਥਾਂ ਅਤੇ ਮਾਣ-ਵਡਿਆਈ ਦਾ ਤਿਆਗ ਕਰ ਦੇਣਾ ਸੁਖਾਲਾ ਹੈ ਪਰ ਆਪਣੇ ਆਪ ਨੂੰ ਸਤਿਗੁਰੂ ਦੀ ਰਜ਼ਾ ਵਿਚ ਰਾਜ਼ੀ ਰੱਖਣਾ ਮੁਸ਼ਕਿਲ ਹੈ। ਸ਼ਰਨ ਜਾਂ ਭਾਣਾ ਪ੍ਰੇਮ ਦੀ ਉੱਚੀ ਅਵਸਥਾ ਦਾ ਨਾਂ ਹੈ।ਖ਼ੁਦੀ ਨੂੰ ਸਤਿਗੁਰੂ ਵਿਚ ਮਿਟਾ ਦੇਣਾ ਹੀ ਪ੍ਰੇਮ ਦਾ ਆਦਰਸ਼ ਹੈ ਤੇ ਇਹੋ ਭਾਣੇ ਜਾਂ ਸ਼ਰਨ ਦਾ ਨਿਸ਼ਾਨਾ ਹੈ। ਪ੍ਰੇਮ ਅਤੇ ਰਜ਼ਾ ਦਾ ਮਾਰਗ ਮੁਸ਼ਕਲ ਹੈ ਪਰ ਇਹ ਕਰਮਾਂ ਦੇ ਬੰਧਨ ਕੱਟਣ ਅਤੇ ਪਰਮਾਤਮਾ ਨਾਲ ਮਿਲਾਪ ਕਰਨ ਦਾ ਅਚੂਕ ਸਾਧਨ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਤਿਗੁਰੂ ਦੀ ਦਇਆ ਨਾਲ ਮੈਂ ਸਦਾ ਸਤਿਗੁਰੂ ਦੇ ਪ੍ਰੇਮ ਅਤੇ ਉਨ੍ਹਾਂ ਦੀ ਮੌਜ ਵਿਚ ਸਮਾਇਆ ਰਹਿੰਦਾ ਹਾਂ, ਜਿਸ ਕਾਰਨ ਮੈਂ ਨਰਕ ਦੇ ਡਰ ਅਤੇ ਸੁਰਗ ਦੇ ਲਾਲਚ, ਦੋਹਾਂ ਤੋਂ ਹੀ ਬਚ ਗਿਆ ਹਾਂ :

ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ।
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ।

(ਆਦਿ ਗ੍ਰੰਥ, ਪੰ. 1370)

ਸਤਿਗੁਰੂ ਦੀ ਸ਼ਰਨ ਕਰਮਾਂ ਦੇ ਨਾਸ਼ ਅਤੇ ਜੰਮਣ-ਮਰਣ ਦੇ ਬੰਧਨਾਂ ਤੋਂ ਛੁਟਕਾਰੇ ਦਾ ਉੱਤਮ ਸਾਧਨ ਹੈ। ਗੁਰੂ ਦੀ ਰਜ਼ਾ ਵਿਚ ਆਉਣ ਨਾਲ ਹਉਮੈ ਦਾ ਨਾਸ਼ ਹੋ ਜਾਂਦਾ ਹੈ, ਜਿਸ ਕਾਰਨ ਸਿੱਖ ਕਰਮ ਕਰਦਾ ਹੋਇਆ ਵੀ ਇਨ੍ਹਾਂ ਵਿਚ ਲਿਪਤ ਨਹੀਂ ਹੁੰਦਾ। ਉਹਦੇ ਕਰਮ ਹਉਮੈ ਦੇ ਭਾਵ ਤੋਂ ਮੁਕਤ ਹੁੰਦੇ ਹਨ, ਜਿਸ ਕਾਰਨ ਉਹ ਕਰਮ ਕਰਦਾ ਹੋਇਆ ਵੀ ਨਿਹਕਰਮੀ ਰਹਿੰਦਾ ਹੈ। ਪ੍ਰੇਮ ਦੀ ਅਗਨੀ ਵਿਚ ਸਭ ਵਾਸਨਾਵਾਂ ਅਤੇ ਤ੍ਰਿਸ਼ਨਾਵਾਂ ਭਸਮ ਹੋ ਜਾਂਦੀਆਂ ਹਨ। ਸੁਆਮੀ ਜੀ ਮਹਾਰਾਜ ਕਹਿੰਦੇ ਹਨ ਕਿ ਸਤਿਗੁਰੂ ਦੀ ਸ਼ਰਨ ਕਰਮਾਂ ਦੇ ਕਰਜ਼ੇ ਖ਼ਤਮ ਕਰਨ ਦਾ ਉੱਤਮ ਸਾਧਨ ਹੈ : ਸਤਿਗੁਰ ਸਰਨ ਗਹੋ ਮੇਰੇ ਪਿਆਰੇ। ਕਰਮ ਜਗਾਤ ਚੁਕਾਇ। (ਸਾਰ ਬਚਨ, 8 : 13)

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਇਸ ਸੁੱਖ-ਦੁੱਖ ਦੀ ਨਗਰੀ ਵਿਚ ਆ ਕੇ ਜਿਹੜਾ ਸਿੱਖ ਗੁਰੂ ਦੀ ਸ਼ਰਨ ਵਿਚ ਪਹੁੰਚ ਜਾਂਦਾ ਹੈ, ਉਹ ਕਰਮਾਂ ਦੇ ਜਾਲ ਤੋਂ ਸਦਾ ਲਈ ਮੁਕਤ ਹੋ ਜਾਂਦਾ ਹੈ:

ਹਰਖ ਸੋਗ ਕਾ ਨਗਰੁ ਇਹੁ ਕੀਆ।
ਸੇ ਉਬਰੇ ਜੋ ਸਤਿਗੁਰ ਸਰਣੀਆ।

(ਆਦਿ ਗ੍ਰੰਥ, ਪੰ. 1075)

ਸਤਿਗੁਰੂ ਦਾ ਭਾਣਾ ਅਤੇ ਉਨ੍ਹਾਂ ਦਾ ਪ੍ਰੇਮ ਸਭ ਇੱਛਾਵਾਂ ਨੂੰ ਸਾੜ ਕੇ ਸਵਾਹ ਕਰ ਦਿੰਦਾ ਹੈ। ਪ੍ਰੇਮੀ ਸਿੱਖ ਦੀ ਸੰਸਾਰਕ ਪਦਾਰਥਾਂ ਦੀ ਤੇਹ ਬੁੱਝ ਜਾਂਦੀ ਹੈ। ਉਹਦੀ ਇਕੋ-ਇਕ ਚਾਹ ਇਹ ਹੁੰਦੀ ਹੈ ਕਿ ਮੈਂ ਸਤਿਗੁਰੂ ਤੋਂ ਦੂਰ ਨਾ ਹੋਵਾਂ ਤੇ ਮੈਨੂੰ ਸਦਾ ਉਹਦੇ ਦਰਸ਼ਨ ਹੁੰਦੇ ਰਹਿਣ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਅੰਦਰ ਜਾ ਕੇ ਗੁਰੂ ਦੇ ਪ੍ਰੇਮ ਦਾ ਉਹ ਅਨੂਠਾ ਰਸ ਪੀ ਲਿਆ ਹੈ ਕਿ ਹੁਣ ਮੇਰੀ ਕੋਈ ਪਿਆਸ ਬਾਕੀ ਨਹੀਂ ਰਹੀ। ਮੈਂ ਪ੍ਰੇਮ ਦੇ ਇਲਾਹੀ ਨਸ਼ੇ ਵਿਚ ਮਸਤ ਹਾਂ। ਆਪ ਕਹਿੰਦੇ ਹਨ ਕਿ ਮੈਂ ਗੁਰੂ ਦੇ ਪ੍ਰੇਮ ਦਾ ਅਨੁਭਵ ਕਰ ਲਿਆ ਹੈ। ਹੁਣ ਨਾ ਮੇਰੀ ਕੋਈ ਕਾਮਨਾ ਬਾਕੀ ਰਹੀ ਹੈ, ਨਾ ਕਰਮ, ਜੋ ਮੈਨੂੰ ਸੰਸਾਰ ਵਿਚ ਵਾਪਸ ਖਿੱਚ ਕੇ ਲਿਆ ਸਕੇ। ਜਿਸ ਤਰ੍ਹਾਂ ਘੁਮਿਆਰ ਦੇ ਆਵੇ ਵਿਚ ਪਕਾਏ ਭਾਂਡੇ ਨੂੰ ਦੁਬਾਰਾ ਚੱਕ ਉੱਤੇ ਨਹੀਂ ਚੜ੍ਹਾਇਆ ਜਾਂਦਾ, ਉਸੇ ਤਰ੍ਹਾਂ ਪ੍ਰੇਮ ਦੇ ਆਵੇ ਵਿਚ ਪੱਕਣ ਤੋਂ ਬਾਅਦ, ਮੈਨੂੰ ਦੁਬਾਰਾ ਜੰਮਣ-ਮਰਨ ਦੇ ਚੱਕ ਉੱਤੇ ਨਹੀਂ ਚੜ੍ਹਾਇਆ ਜਾ ਸਕਦਾ :

ਕਬੀਰ ਪਿਆਲਾ ਪ੍ਰੇਮ ਕਾ, ਅੰਤਰ ਲੀਆ ਲਗਾਏ।
ਰੋਮ ਰੋਮ ਮੇਂ ਰਮਿ ਰਹਾ, ਔਰ ਅਮਲ ਕਿਆ ਖਾਏ॥
ਕਬੀਰ ਹਮ ਗੁਰੁ-ਰਸ ਪੀਆ, ਬਾਕੀ ਰਹੀ ਨਾ ਛਾਕ।
ਪਾਕਾ ਕਲਸ ਕੁਮ੍ਹਾਰ ਕਾ, ਬਹੁਰਿ ਨਾ ਚੜ੍ਹਸੀ ਚਾਕ॥

(ਕਬੀਰ ਸਾਖੀ ਸੰਗ੍ਰਹਿ, ਪੰ. 46)

## ਬਿਰਹਾ

ਜਿਵੇਂ ਪ੍ਰੇਮ ਅਤੇ ਪ੍ਰਭੂ-ਪ੍ਰਾਪਤੀ ਸਤਿਗੁਰੂ ਜਾਂ ਪਰਮਾਤਮਾ ਦਾ ਪ੍ਰਸ਼ਾਦ ਹੈ, ਬਿਰਹਾ ਵੀ ਉਨ੍ਹਾਂ ਦੀ ਹੀ ਦਾਤ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਪ੍ਰੀਤਮ ਨੇ ਖ਼ੁਦ ਬਿਰਹਾ ਭੇਜੀ ਹੈ ਕਿ ਜਿਨ੍ਹਾਂ ਭਗਤਾਂ ਦੇ ਹਿਰਦੇ ਵਿਚ ਸੱਚੀ ਤੜਪ ਹੈ, ਉਨ੍ਹਾਂ ਨੂੰ ਖੋਜ ਕੇ ਪ੍ਰੀਤਮ ਨਾਲ ਮਿਲਾ ਦੇਵੇ ਅਤੇ ਉਨ੍ਹਾਂ ਦੇ ਤਪਦੇ ਹਿਰਦਿਆਂ ਵਿਚ ਠੰਢ ਪਾ ਦੇਵੇ :

ਬਿਰਹਾ ਪੀਵ ਪਠਾਇਆ, ਕਹਿ ਸਾਧੂ ਪਰਮੋਧਿ।
ਜਾ ਘਟ ਤਾਲਾਬੇਲੀਆ, ਤਾ ਕੌ ਲਾਵੌ ਸੋਧਿ॥

(ਕਬੀਰ ਸਾਖੀ ਸੰਗ੍ਰਹਿ, ਪੰ. 37)

ਬਿਰਹਾ ਪ੍ਰੇਮ ਨੂੰ ਪਕਾਉਂਦੀ ਹੈ ਅਤੇ ਇਸ ਵਿਚ ਤੀਬਰਤਾ ਪੈਦਾ ਕਰਦੀ ਹੈ। ਪ੍ਰੀਤਮ ਨੂੰ ਦੇਖਣ ਅਤੇ ਉਹਦੇ ਨਾਲ ਮਿਲ ਕੇ ਸਦਾ ਉਹਦੇ ਕੋਲ ਰਹਿਣ ਦੀ ਤੜਪ ਸੰਸਾਰ ਦੀਆਂ ਸਭ ਖ਼ਾਹਿਸ਼ਾਂ ਭਸਮ ਕਰ ਦਿੰਦੀ ਹੈ। ਬਿਰਹਨ ਉਹ ਭਿਖਾਰਨ ਹੈ, ਜਿਹੜੀ ਕੇਵਲ ਪ੍ਰੀਤਮ ਦੇ ਦਰਸ਼ਨਾਂ ਦੀ ਭੀਖ ਮੰਗਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਬਿਰਹਾ ਰੂਪੀ ਕਮੰਡਲ ਲੈ ਕੇ ਮੇਰੀਆਂ ਅੱਖਾਂ ਪ੍ਰੀਤਮ ਦੇ ਦਰਸ਼ਨ ਦੀ ਭਿਖਿਆ ਮੰਗ ਰਹੀਆਂ ਹਨ ਤਾਂ ਜੋ ਉਸ ਪ੍ਰੀਤਮ ਨੂੰ ਦੇਖ ਕੇ ਸਦਾ ਉਹਦੇ ਵਿਚ ਲੀਨ ਰਹਿਣ :

ਬਿਰਹ ਕਮੰਡਲ ਕਰ ਲੀਏ, ਬੈਰਾਗੀ ਦੋ ਨੈਨ।
ਮਾਂਗੈ ਦਰਸ ਮਧੂਕਰੀ, ਛਕੇ ਰਹੈਂ ਦਿਨ ਰੈਨ॥

(ਕਬੀਰ ਸਾਖੀ ਸੰਗ੍ਰਹਿ, ਪੰ. 37)

ਸਭ ਸੰਤਾਂ ਨੇ ਆਪਣੀ ਬਾਣੀ ਵਿਚ ਪ੍ਰਭੂ ਰੂਪੀ ਪ੍ਰੀਤਮ ਦੇ ਵਿਛੋੜੇ ਦੀ ਪੀੜ ਪ੍ਰਗਟ ਕਰਨ ਦਾ ਜਤਨ ਕੀਤਾ ਹੈ। ਸੱਚੇ ਭਗਤ ਦੇ ਹਿਰਦੇ ਵਿਚ ਨਿਰਮਲ ਰੂਹਾਨੀ ਪ੍ਰੇਮ ਹੁੰਦਾ ਹੈ। ਉਹਦੇ ਅੰਦਰ ਸਤਿਗੁਰੂ ਵਿਚ ਸਮਾ ਜਾਣ ਦੀ ਤੜਪ ਹੁੰਦੀ ਹੈ ਅਤੇ ਉਹਦਾ ਰੋਮ-ਰੋਮ ਪ੍ਰੀਤਮ ਨੂੰ ਯਾਦ ਕਰਦਾ ਹੈ। ਦਾਦੂ ਸਾਹਿਬ ਕਹਿੰਦੇ ਹਨ :

ਪ੍ਰੀਤਿ ਜੁ ਮੇਰੇ ਪੀਵ ਕੀ, ਪੈਠੀ ਪਿੰਜਰ ਮਾਹਿ।
ਰੋਮ ਰੋਮ ਪੀਵ ਪੀਵ ਕਰੈ, ਦਾਦੂ ਦੂਸਰ ਨਾਹਿ॥

(ਦਾਦੂ ਦਿਆਲ ਕੀ ਬਾਨੀ, ਪੰ. 40)

ਬਿਰਹਾ ਦੀ ਪੀੜ ਅਸਹਿ ਹੈ ਪਰ ਇਸ ਤੋਂ ਘਬਰਾ ਕੇ ਪ੍ਰੇਮੀ ਨਾ ਤਾਂ ਪ੍ਰੀਤਮ ਨੂੰ ਪਲ ਭਰ ਲਈ ਵਿਸਾਰਦਾ ਹੈ ਅਤੇ ਨਾ ਹੀ ਪ੍ਰੇਮ ਦਾ ਪੱਲਾ ਛੱਡਦਾ ਹੈ। ਸੰਸਾਰ ਦੇ ਸੁੱਖਾਂ ਦਾ ਲੋਭ ਅਤੇ ਇਸ ਦੇ ਦੁੱਖਾਂ ਦਾ ਡਰ, ਉਸਨੂੰ ਪ੍ਰੇਮ ਦੀ ਰਾਹ ਤੋਂ ਨਹੀਂ ਡੁਲਾ ਸਕਦਾ। ਪ੍ਰੇਮੀ ਨੂੰ ਹਰ ਸਮੇਂ ਪ੍ਰੀਤਮ ਦਾ ਸਾਥ ਚਾਹੀਦਾ ਹੈ ਜਾਂ ਉਹਦੀ ਯਾਦ।

ਅਜਿਹੇ ਪ੍ਰੇਮ ਦਾ ਰੰਗ ਕਦੇ ਨਹੀਂ ਉੱਤਰਦਾ ਅਤੇ ਸੱਚਾ ਪ੍ਰੇਮੀ ਇਕ ਵਾਰ ਪ੍ਰੀਤਮ ਦੇ ਪ੍ਰੇਮ ਦੀ ਗਲੀ ਵਿਚ ਆ ਕੇ ਪਿਛਾਂਹ ਵਲ ਨਹੀਂ ਦੇਖਦਾ। ਪਲਟੂ ਸਾਹਿਬ ਕਹਿੰਦੇ ਹਨ :

ਪਲਟੂ ਐਸੀ ਪ੍ਰੀਤ ਕਰ, ਜਿਓਂ ਮਜੀਠ ਕੋ ਰੰਗ।
ਟੂਕ ਟੂਕ ਕਪੜਾ ਉੜੈ, ਰੰਗ ਨਾ ਛਾਡੈ ਸੰਗ॥

(ਪਲਟੂ ਸਾਹਿਬ ਕੀ ਬਾਨੀ, ਭਾਗ 3, ਪੰ. 70)

ਮਿਲਾਪ ਵਾਂਗ ਬਿਰਹਾ ਵਿਚ ਵੀ ਆਪਣਾ ਹੀ ਨਸ਼ਾ ਹੈ, ਜਿਸਨੂੰ ਪ੍ਰੇਮੀ ਕਿਸੇ ਹਾਲਤ ਵਿਚ ਛੱਡਣ ਲਈ ਤਿਆਰ ਨਹੀਂ ਹੁੰਦਾ। ਕਬੀਰ ਸਾਹਿਬ ਆਪਣੇ ਪ੍ਰੀਤਮ ਨੂੰ ਸੰਬੋਧਨ ਕਰ ਕੇ ਕਹਿੰਦੇ ਹਨ ਕਿ ਜਿਹੜਾ ਪ੍ਰੇਮ ਦਾ ਤੀਰ ਤੂੰ ਕਲ੍ਹ ਮੈਨੂੰ ਮਾਰਿਆ ਸੀ, ਉਹ ਮੇਰੇ ਕਲੇਜੇ ਵਿਚ ਖੁੱਭ ਗਿਆ ਹੈ। ਤੂੰ ਫਿਰ ਮੈਨੂੰ ਉਹੀ ਤੀਰ ਮਾਰ, ਕਿਉਂਕਿ ਮੈਨੂੰ ਉਸ ਤੋਂ ਬਿਨਾਂ ਚੈਨ ਨਹੀਂ ਪੈ ਸਕਦੀ :

ਜਿਹਿ ਸਰਿ[1] ਮਾਰੀ ਕਾਲ੍ਹਿ, ਸੋ ਸਰ ਮੇਰੇ ਮਨ ਬਸਿਆ।
ਤਿਹਿ ਸਰਿ ਅਜਹੂੰ ਮਾਰਿ, ਸਰ ਬਿਨ ਸਚ[2] ਪਾਊਂ ਨਹੀਂ॥

(ਕਬੀਰ ਗ੍ਰੰਥਾਵਲੀ, ਪੰ. 7)

ਗੁਰੂ ਅਰਜਨ ਦੇਵ ਜੀ ਬਿਰਹਾ ਦੀ ਪੀੜ ਦਾ ਹਾਲ ਬਿਆਨ ਕਰਦੇ ਹੋਏ ਕਹਿੰਦੇ ਹਨ :

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ।
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ।

(ਆਦਿ ਗ੍ਰੰਥ, ਪੰ. 96)

ਪ੍ਰੇਮੀ ਸ਼ਿਸ਼ ਦੇ ਹਿਰਦੇ ਵਿਚ ਸਤਿਗੁਰੂ ਦੇ ਦਰਸ਼ਨ ਦੀ ਏਨੀ ਜ਼ਬਰਦਸਤ ਚਾਹ ਹੁੰਦੀ ਹੈ ਕਿ ਉਹ ਭਾਵੇਂ ਜਿੰਨੀ ਦੇਰ ਚਾਹੇ ਇਕ ਟੱਕ ਸਤਿਗੁਰੂ ਵੱਲ ਤੱਕਦਾ ਰਹੇ, ਉਹਦੀ ਦਰਸ਼ਨਾਂ ਦੀ ਪਿਆਸ ਨਹੀਂ ਬੁਝਦੀ। ਸੰਤ ਧਰਨੀ ਦਾਸ ਜੀ ਕਹਿੰਦੇ ਹਨ:

ਧਰਨੀ ਪਲਕ ਪਰੈ ਨਹੀਂ, ਪੀਅ ਕੀ ਝਲਕ ਸੋਹਾਏ।
ਪੁਨਿ ਪੁਨਿ ਪੀਵਤ ਪਰਮ ਰਸ, ਤਬਹੂੰ ਪਿਆਸ ਨਾ ਜਾਏ॥

(ਧਰਨੀ ਦਾਸ ਜੀ ਕੀ ਬਾਨੀ, ਪੰ. 42)

ਮੁਰਸ਼ਦ ਦੇ ਇਸ਼ਕ ਵਿਚ ਮਸਤ ਸੂਫ਼ੀ ਸੰਤ ਹਜ਼ਰਤ ਸੁਲਤਾਨ ਬਾਹੂ ਕਹਿੰਦੇ ਹਨ, 'ਜੇ ਮੇਰਾ ਸਾਰਾ ਜਿਸਮ ਅੱਖਾਂ ਬਣ ਜਾਵੇ ਤਾਂ ਵੀ ਮੇਰਾ ਦਿਲ ਮੁਰਸ਼ਦ ਦਾ ਦੀਦਾਰ ਕਰਕੇ ਨਹੀਂ ਰੱਜ ਸਕਦਾ। ਜੇ ਮੇਰੇ ਰੋਮ-ਰੋਮ ਨੂੰ ਲੱਖਾਂ ਅੱਖਾਂ ਲਗ ਜਾਣ ਅਤੇ ਮੈਂ ਪਲ-ਪਲ ਮੁਰਸ਼ਦ ਦਾ ਦੀਦਾਰ ਕਰਦਾ ਰਹਾਂ ਤਾਂ ਵੀ ਇਸ ਨਾਲ ਮੇਰਾ

1. ਤੀਰ 2. ਚੈਨ।

ਦਿਲ ਨਹੀਂ ਭਰ ਸਕਦਾ। ਮੇਰੇ ਲਈ ਮੁਰਸ਼ਦ ਦਾ ਦੀਦਾਰ ਕਰੋੜਾਂ ਹੱਜਾਂ ਤੋਂ ਵਧ ਕੇ ਹੈ :

ਅਲਫ ਇਹ ਤਨ ਮੇਰਾ ਚਸ਼ਮਾ ਹੋਵੇ, ਮੈਂ ਮੁਰਸ਼ਿਦ ਵੇਖ ਨਾ ਰੱਜਾ ਹੂ।
ਲੂੰ ਲੂੰ ਦੇ ਮੁਢ ਲਖ ਲਖ ਚਸ਼ਮਾਂ, ਇਕ ਖੋਲ੍ਹਾਂ ਇਕ ਕੱਜਾਂ ਹੂ॥
ਇਤਨਿਆਂ ਡਿੱਠਿਆਂ ਸਬਰ ਨਾ ਆਵੇ, ਹੋਰ ਕਿਤੇ ਵਲ ਭੱਜਾਂ ਹੂੰ।
ਮੁਰਸ਼ਿਦ ਦਾ ਦੀਦਾਰ ਹੈ ਬਾਹੂ, ਮੈਨੂੰ ਲੱਖ ਕਰੋੜਾਂ ਹੱਜਾਂ ਹੂ॥

ਸੱਚਾ ਪ੍ਰੇਮੀ ਬਿਨਾਂ ਪ੍ਰੀਤਮ ਦੇ ਦਰਸ਼ਨਾਂ ਦੇ ਹੋਰ ਕੁਝ ਨਹੀਂ ਚਾਹੁੰਦਾ ਏਥੋਂ ਤਕ ਕਿ ਉਹ ਮੁਕਤੀ ਵੀ ਨਹੀਂ ਮੰਗਦਾ :

ਰਾਤਾ ਮਾਤਾ ਨਾਮ ਕਾ, ਪੀਆ ਪ੍ਰੇਮ ਅਘਾਏ।
ਮਤਵਾਲਾ ਦੀਦਾਰ ਕਾ, [1]ਮਾਗੈ ਮੁਕਤਿ ਬਲਾਏ॥

(ਕਬੀਰ ਵਚਨਾਵਲੀ, ਪੰ. 104)

ਸੱਚੀ ਬਿਰਹਾ ਦਾ ਫਲ ਮਿਲਾਪ ਹੈ। ਬਿਰਹਾ ਉਹ ਪੌੜੀ ਹੈ ਜਿਹੜੀ ਪ੍ਰੇਮੀ ਭਗਤ ਨੂੰ ਧੁਰ-ਧਾਮ ਲਿਜਾ ਕੇ ਪ੍ਰੀਤਮ ਦੇ ਚਰਨਾਂ ਵਿਚ ਪਹੁੰਚਾ ਦਿੰਦੀ ਹੈ :

ਬਿਰਹਾ ਮੋ ਸੇ ਯੋਂ ਕਹੈ, ਗਾੜ੍ਹਾ ਪਕੜੋ ਮੋਹਿ।
ਚਰਨ ਕਮਲ ਕੀ ਮੌਜ ਮੇਂ, ਲੇ ਪਹੁੰਚਾਊਂ ਤੋਹਿ॥

(ਕਬੀਰ ਸਾਖੀ ਸੰਗ੍ਰਹਿ, ਪੰ. 40)

ਜਦ ਸ਼ਿਸ਼ ਸਿਰਫ ਸਤਿਗੁਰੂ ਦੇ ਦਰਸ਼ਨ ਚਾਹੁੰਦਾ ਹੈ ਅਤੇ ਉਹ ਨਾ ਸਤਿਗੁਰੂ ਦੇ ਦਰਸ਼ਨਾਂ ਬਿਨਾਂ ਰਹਿ ਸਕਦਾ ਹੈ ਅਤੇ ਨਾ ਹੀ ਕਿਸੇ ਦੂਜੀ ਵਸਤੂ ਨਾਲ ਸ਼ਾਂਤ ਹੁੰਦਾ ਹੈ ਤਾਂ ਸਤਿਗੁਰੂ ਦਇਆ-ਮਿਹਰ ਕਰ ਕੇ ਉਹਨੂੰ ਦਰਸ਼ਨ ਦੀ ਦਾਤ ਬਖ਼ਸ਼ ਦਿੰਦਾ ਹੈ :

ਬਿਰਹ ਜਲੰਤੀ ਦੇਖਿ ਕਰ, ਸਾਈਂ ਆਏ ਧਾਏ।
ਪ੍ਰੇਮ ਬੂੰਦ ਸੇ ਛਿਰਕਿ ਕੇ, ਜਲਤੀ ਲਈ ਬੁਝਾਏ॥

(ਕਬੀਰ ਸਾਖੀ ਸੰਗ੍ਰਹਿ, ਪੰ. 36)

ਇਸ ਤਰ੍ਹਾਂ ਦੀ ਤਿੱਖੀ ਪੀੜ ਹੀ ਪ੍ਰੇਮੀ ਨੂੰ ਪ੍ਰੀਤਮ ਦੇ ਮਿਲਾਪ ਵੱਲ ਖਿੱਚ ਕੇ ਲੈ ਜਾਂਦੀ ਹੈ। ਜਦ ਤਕ ਪ੍ਰੇਮੀ ਅਤੇ ਪ੍ਰੀਤਮ ਦੂਰ ਰਹਿੰਦੇ ਹਨ, ਪ੍ਰੇਮੀ ਦੇ ਹਿਰਦੇ ਵਿਚ ਵਿਜੋਗ ਦੀ ਪੀੜ ਦਾ ਤੀਰ ਚੁਭਦਾ ਰਹਿੰਦਾ ਹੈ। ਜਦ ਮਿਲਾਪ ਹੋ ਜਾਂਦਾ ਹੈ ਤਾਂ ਪ੍ਰੇਮ ਹੀ ਬਾਕੀ ਰਹਿ ਜਾਂਦਾ ਹੈ ਕਿਉਂਕਿ ਪ੍ਰੀਤਮ ਪ੍ਰੇਮ ਦਾ ਹੀ ਰੂਪ ਹੈ। ਮਿਲਾਪ ਦੀ ਇਸ ਉੱਚੀ ਰੂਹਾਨੀ ਅਵਸਥਾ ਦਾ ਬਿਆਨ ਕਰ ਸਕਣਾ ਅਸੰਭਵ ਹੈ। ਪ੍ਰੇਮੀ ਪ੍ਰੀਤਮ ਦੇ ਰੂਪ ਵਿਚ ਸਮਾ ਕੇ ਵੀ ਉਸ ਦੇ ਅਦੁੱਤੀ ਰੂਪ ਦਾ ਵਰਨਨ ਨਹੀਂ ਕਰ ਸਕਦਾ। ਉਹ

1. ਮੁਕਤੀ ਮੇਰੀ ਬਲਾ ਮੰਗੇ; ਭਾਵ ਮੈਨੂੰ ਮੁਕਤੀ ਦੀ ਲੋੜ ਨਹੀਂ।

ਉਹਦੇ ਰੰਗ ਵਿਚ ਇਸ ਤਰ੍ਹਾਂ ਰੰਗਿਆ ਜਾਂਦਾ ਹੈ ਕਿ ਉਹਨੂੰ ਆਪਣੇ ਤਨ, ਮਨ ਦੀ ਸੁੱਧ-ਬੁੱਧ ਹੀ ਨਹੀਂ ਰਹਿੰਦੀ :

ਪੀਆ ਕਾ ਰੂਪ ਕਹਾਂ ਲਗ ਬਰਨੌਂ, ਰੂਪਹਿ ਮਾਹਿੰ ਸਮਾਨੀ।
ਸੋ ਰੰਗ ਰੰਗੇ ਸਕਲ ਛਬਿ ਛਾਕੇ, ਤਨ ਮਨ ਸਭੀ ਭੁਲਾਨੀ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 13)

ਹਰ ਤਰ੍ਹਾਂ ਦੇ ਰੂਹਾਨੀ ਅਭਿਆਸ ਦਾ ਆਧਾਰ ਪ੍ਰੇਮ ਹੈ। ਨਾਮ ਜਾਂ ਸ਼ਬਦ ਦੇ ਅਭਿਆਸ ਦੇ ਪਿੱਛੇ ਪਰਮਾਤਮਾ ਨਾਲ ਮਿਲਣ ਦੀ ਡੂੰਘੀ ਚਾਹ ਅਤੇ ਤੜਪ ਹੋਣੀ ਚਾਹੀਦੀ ਹੈ। ਸ਼ਬਦ ਪਰਮਾਤਮਾ ਦਾ ਨਿਜ-ਰੂਪ ਹੈ ਤੇ ਸੰਸਾਰ ਵਿਚ ਸਤਿਗੁਰੂ ਦਾ ਰੂਪ ਧਾਰ ਕੇ ਆਉਂਦਾ ਹੈ। ਪ੍ਰਭੂ, ਸ਼ਬਦ ਅਤੇ ਸਤਿਗੁਰੂ ਤਿੰਨਾਂ ਦਾ ਸਰੂਪ ਇਕ ਹੈ ਅਤੇ ਉਹ ਪ੍ਰੇਮ ਹੈ। ਸਤਿਗੁਰੂ ਜੀਵ ਨੂੰ ਨਾਮ-ਦਾਨ ਦਿੰਦੇ ਸਮੇਂ ਉਸਨੂੰ ਸ਼ਬਦ ਜਾਂ ਪ੍ਰਭੂ-ਪ੍ਰੇਮ ਦੀ ਨਿਰਮਲ ਧਾਰ ਨਾਲ ਜੋੜ ਦਿੰਦੇ ਹਨ।

ਸਥੂਲ ਸੰਸਾਰ ਵਿਚ ਹਰ ਗੱਲ ਦਾ ਕੋਈ ਸਥੂਲ ਆਧਾਰ ਹੁੰਦਾ ਹੈ। ਪ੍ਰੇਮ ਨੂੰ ਵੀ ਸ਼ੁਰੂ ਵਿਚ ਅਜਿਹੇ ਆਧਾਰ ਦੀ ਲੋੜ ਹੁੰਦੀ ਹੈ। ਇਹ ਆਧਾਰ ਦੇਹ ਸਰੂਪ ਸਤਿਗੁਰੂ ਦਾ ਪ੍ਰੇਮ ਹੈ। ਜਦ ਤਕ ਬਾਹਰ ਦੇਹ ਸਰੂਪ ਸਤਿਗੁਰੂ ਦਾ ਪ੍ਰੇਮ ਨਹੀਂ ਜਾਗਦਾ, ਆਤਮਾ ਅੰਦਰ ਜਾ ਕੇ ਗੁਰੂ ਦੇ ਸ਼ਬਦ ਰੂਪ ਦੇ ਸੱਚੇ ਪ੍ਰੇਮ ਦਾ ਰਸ ਨਹੀਂ ਲੈ ਸਕਦੀ। ਸੂਫ਼ੀ ਫ਼ਕੀਰਾਂ ਨੇ ਮਜਾਜ਼[1] ਦੇ ਇਸ਼ਕ ਭਾਵ ਦੇਹ ਸਰੂਪ ਸਤਿਗੁਰੂ ਦੇ ਪ੍ਰੇਮ ਨੂੰ ਹਕੀਕੀ ਇਸ਼ਕ ਅਰਥਾਤ ਪਰਮਾਤਮਾ ਦੇ ਪ੍ਰੇਮ ਦੀ ਪੌੜੀ ਮੰਨਿਆ ਹੈ। ਇਸ ਲਈ ਕਬੀਰ ਸਾਹਿਬ ਵੀ ਕਹਿੰਦੇ ਹਨ ਕਿ ਜੇ ਤੂੰ ਪਰਮਾਤਮਾ ਨਾਲ ਮਿਲਣਾ ਚਾਹੁੰਦਾ ਹੈ ਤਾਂ ਪਰਮਾਤਮਾ ਨਾਲ ਪ੍ਰੇਮ ਕਰਨ ਦੀ ਥਾਂ ਸਤਿਗੁਰੂ ਨਾਲ ਪ੍ਰੇਮ ਕਰ। ਇਹੋ ਪਰਮਾਤਮਾ ਜਾਂ ਉਸਦੇ ਪ੍ਰੇਮ ਦੀ ਪ੍ਰਾਪਤੀ ਦਾ ਅਸਲ ਸਾਧਨ ਹੈ :

ਹਰਿ ਸੇ ਤੂ ਮਤਿ ਹੇਤ ਕਰ, ਕਰ ਹਰਿਜਨ ਸੇ ਹੇਤ।
ਮਾਲ ਮੁਲਕ ਹਰਿ ਦੇਤ ਹੈ, ਹਰਿਜਨ ਹਰਿ ਹੀ ਦੇਤ॥

(ਕਬੀਰ ਸਾਖੀ ਸੰਗ੍ਰਹਿ, ਪੰ. 48)

ਸੰਤ ਖ਼ੁਦ ਪਰਮਾਤਮਾ ਦੇ ਸੱਚੇ ਪ੍ਰੇਮੀ ਹੁੰਦੇ ਹਨ। ਉਹ ਸਦਾ ਪਰਮਾਤਮਾ ਦੇ ਪ੍ਰੇਮ ਵਿਚ ਲੀਨ ਰਹਿੰਦੇ ਹਨ। ਉਹ ਪ੍ਰੇਮ ਦੀ ਹੀ ਸਿੱਖਿਆ ਦਿੰਦੇ ਹਨ ਅਤੇ ਉਨ੍ਹਾਂ ਵਿਚੋਂ ਇਸ ਪ੍ਰੇਮ ਦੀਆਂ ਹੀ ਨਿਰਮਲ ਕਿਰਨਾਂ ਫੁਟਦੀਆਂ ਹਨ। ਉਹ ਪਰਮਾਤਮਾ ਦਾ ਰੂਪ ਹੁੰਦੇ ਹਨ ਪਰ ਨਿਮਰਤਾ ਦੇ ਪੁੰਜ ਹੋਣ ਕਾਰਨ ਉਹ ਆਪਣੇ ਆਪ ਨੂੰ ਉਹਦਾ ਦਾਸ ਜਾਂ ਲਾਲਾ-ਗੋਲਾ ਕਹਿੰਦੇ ਹਨ। ਉਹ ਆਪਣੇ ਹਰ ਗੁਣ ਨੂੰ ਉਸ ਪ੍ਰਭੂ ਦੀ ਦਾਤ

---

1. ਮਜਾਜ਼ ਦਾ ਅਰਥ ਦੇਹ ਹੈ। ਇਸ਼ਕੇ-ਮਜਾਜ਼ੀ ਦਾ ਅਰਥ ਮੁਰਸ਼ਦ ਦੇ ਇਨਸਾਨੀ ਕਾਲਬ ਦਾ ਇਸ਼ਕ ਹੈ।

ਕਹਿੰਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਨੂੰ ਨਿਮਾਣੀ ਨੂੰ ਜੋ ਰਾਮ ਰੂਪੀ ਅਮਰ ਸੁਹਾਗ ਮਿਲਿਆ ਹੈ, ਇਸ ਵਿਚ ਮੇਰੀ ਆਪਣੀ ਕੋਈ ਵਡਿਆਈ ਨਹੀਂ, ਇਹ ਸਭ ਉਸ ਪ੍ਰੀਤਮ ਦੀ ਆਪਣੀ ਵਡਿਆਈ ਅਤੇ ਬਖ਼ਸ਼ਿਸ਼ ਹੈ ਕਿ ਉਹਨੇ ਕਿਰਪਾ ਕਰਕੇ ਮੈਨੂੰ ਆਪਣੇ ਨਾਲ ਮਿਲਾ ਲਿਆ ਹੈ :

ਮੈਂ ਨਿਰਾਸੀ ਜੋ ਨਿਧਿ ਪਾਈ। ਹਮਹਿ ਕਹਾ ਯਹੁ ਤੁਮਹਿ ਬੜਾਈ।
ਕਹੈ ਕਬੀਰ ਮੈਂ ਕਛੂ ਨਾ ਕੀਨ੍ਹਾ। ਸਖੀ ਸੁਹਾਗ ਰਾਮ ਮੋਹਿ ਦੀਨ੍ਹਾ॥

(ਕਬੀਰ ਗ੍ਰੰਥਾਵਲੀ, ਪੰ. 69)

ਸੰਤ ਆਤਮਿਕ ਤੌਰ ਤੇ ਪ੍ਰਭੂ ਰੂਪੀ ਪ੍ਰੀਤਮ ਨਾਲ ਇਕ ਹੋਣ ਦੇ ਬਾਵਜੂਦ ਦੇਹ ਸਰੂਪ ਵਿਚ ਉਹਦੇ ਪ੍ਰੇਮੀ ਦਾ ਰੂਪ ਧਾਰ ਕੇ, ਆਪਣੇ ਸਿੱਖਾਂ-ਸੇਵਕਾਂ ਸਾਹਮਣੇ ਸੱਚੇ ਪ੍ਰਭੂ-ਪ੍ਰੇਮ ਦੀ ਜ਼ਿੰਦਾ ਮਿਸਾਲ ਕਾਇਮ ਕਰਦੇ ਹਨ। ਆਪਣੇ ਬਿਰਹਾ ਅਤੇ ਪ੍ਰੇਮ ਦੇ ਪਦਾਂ ਦੁਆਰਾ ਉਹ ਦੂਸਰਿਆਂ ਨੂੰ ਵੀ ਪ੍ਰੇਮ ਦੀ ਪ੍ਰੇਰਨਾ ਦਿੰਦੇ ਹਨ। ਉਹ ਸਾਨੂੰ ਇਕ ਸੱਚੀ ਪਤੀਬ੍ਰਤਾ ਇਸਤਰੀ ਵਾਂਗ ਆਪਣੇ ਪਰਮਾਤਮਾ ਰੂਪੀ ਪ੍ਰੀਤਮ ਨਾਲ ਪ੍ਰੇਮ ਕਰਨ ਦਾ ਉਪਦੇਸ਼ ਦਿੰਦੇ ਹਨ। ਜਦੋਂ ਉਹ ਮਿਲਾਪ ਦਾ ਵਰਨਨ ਕਰਦੇ ਹਨ ਤਾਂ ਉਹ ਅੰਦਰਲੇ ਮੰਡਲਾਂ ਵਿਚ ਹੋਏ ਪ੍ਰਭੂ ਨਾਲ ਪ੍ਰਤੱਖ ਵਸਾਲ ਦਾ ਸੰਕੇਤ ਦਿੰਦੇ ਹਨ, ਜਿਹੜਾ ਉਨ੍ਹਾਂ ਦਾ ਰੋਜ਼ ਦਾ ਨਿਜੀ ਅਨੁਭਵ ਹੁੰਦਾ ਹੈ। ਇਕ ਦੁਲਹਨ ਦੇ ਰੂਪ ਵਿਚ ਕਬੀਰ ਸਾਹਿਬ ਕਹਿੰਦੇ ਹਨ :

ਚੁਨਰੀਆ ਹਮਰੀ ਪੀਆ ਨੇ ਸੰਵਾਰੀ। ਕੋਈ ਪਹਿਰੈ ਪੀਆ ਕੀ ਪਿਆਰੀ॥
ਆਠ ਹਾਥ ਕੀ ਬਨੀ ਚੁਨਰੀਆ। ਪੰਚ ਰੰਗ ਪਟੀਆ ਪਾਰੀ॥
ਚਾਂਦ ਸੂਰਜ ਜਾ ਮੇਂ ਆਂਚਲ ਲਾਗੇ। ਜਗ ਮਗ ਜੋਤਿ ਉਜਾਰੀ॥
ਬਿਨ ਤਾਨੇ ਯਹ ਬਨੀ ਚੁਨਰੀਆ। ਦਾਸ ਕਬੀਰ ਬਲਿਹਾਰੀ॥

(ਕਬੀਰ ਸ਼ਬਦਾਵਲੀ, ਭਾਗ 1, ਪੰ. 92)

ਕਬੀਰ ਸਾਹਿਬ ਦੇ ਪਦਾਂ ਵਿਚ ਭਗਤੀ ਅਤੇ ਪ੍ਰੇਮ ਦੀ ਕੋਮਲ ਭਾਵਨਾ ਹੈ, ਉਨ੍ਹਾਂ ਦੇ ਬਿਰਹਾ ਦੇ ਗੀਤਾਂ ਵਿਚ ਜੁਦਾਈ ਦੀ ਡੂੰਘੀ ਪੀੜ ਤੇ ਵਿਆਕੁਲਤਾ ਹੈ ਅਤੇ ਮਿਲਾਪ ਲਈ ਤੀਬਰ ਖਿੱਚ ਅਤੇ ਤੜਪ ਹੈ। ਉਨ੍ਹਾਂ ਦੇ ਮਿਲਾਪ ਦੇ ਸ਼ਬਦ ਅਨੂਪਮ ਸੁੰਦਰਤਾ, ਪ੍ਰੇਮ, ਅਤੇ ਦਇਆ ਦੇ ਪੁੰਜ ਉਸ ਪ੍ਰਭੂ ਰੂਪੀ ਪ੍ਰੀਤਮ ਦੇ ਮਿਲਾਪ ਦੇ ਡੂੰਘੇ ਅਤੇ ਅਦਭੁਤ ਅਨੰਦ ਨੂੰ ਬਿਆਨ ਕਰਦੇ ਹਨ।

ਕਬੀਰ ਪੰਥੀਆਂ ਵਿਚ ਇਹ ਧਾਰਨਾ ਪ੍ਰਚਲਿਤ ਹੈ ਕਿ ਇਸ ਮਾਤਲੋਕ ਵਿਚ ਜੀਵਨ ਦੇ ਆਖ਼ਰੀ ਦਿਨ ਆਪਣੇ ਸ਼ਿਸ਼ਾਂ ਨੂੰ ਦਰਸ਼ਨ ਦਿੰਦੇ ਸਮੇਂ ਕਬੀਰ ਸਾਹਿਬ ਨੇ ਉਨ੍ਹਾਂ ਨੂੰ ਸੁਹਾਗ ਨਾਲ ਮਿਲਾਪ ਦਾ ਸ਼ਬਦ ਗਾਉਣ ਦਾ ਹੁਕਮ ਦਿੱਤਾ। ਇਸ ਸ਼ਬਦ

ਦੀ ਸਮਾਪਤੀ ਉੱਤੇ ਉਹ ਆਪਣੀ ਕੁਟੀਆ ਦੇ ਅੰਦਰ ਚਲੇ ਗਏ ਅਤੇ ਉਨ੍ਹਾਂ ਦੀ ਦਿੱਭ ਜੋਤੀ ਉਸ ਪਰਮ-ਜੋਤ ਵਿਚ ਸਮਾ ਗਈ ਜਿਸ ਵਿਚੋਂ ਉਹ ਆਈ ਸੀ। ਕਬੀਰ ਸਾਹਿਬ ਆਪ ਸਦਾ ਪ੍ਰਭੂ-ਪ੍ਰੇਮ ਵਿਚ ਲੀਨ ਰਹੇ। ਇਸੇ ਪ੍ਰੇਮ ਦੀ ਉਨ੍ਹਾਂ ਨੇ ਪ੍ਰੇਰਨਾ ਦਿੱਤੀ ਅਤੇ ਅੰਤ ਇਸੇ ਪ੍ਰੇਮ ਵਿਚ ਹੀ ਉਹ ਸਦਾ ਲਈ ਅਭੇਦ ਹੋ ਗਏ। ਉਨ੍ਹਾਂ ਦੀ ਬਾਣੀ ਜੀਵ ਨੂੰ ਵੀ ਪਰਮਾਤਮਾ ਨਾਲ ਅਭੇਦ ਹੋ ਕੇ ਉਹੀ ਅਮਰ ਪ੍ਰੇਮ ਅਤੇ ਅਮਰ ਅਨੰਦ ਪ੍ਰਾਪਤ ਕਰਨ ਦਾ ਸੰਦੇਸ਼ ਦਿੰਦੀ ਹੈ :

ਦੁਲਹਨੀ ਗਾਵਹੁ ਮੰਗਲਚਾਰ।
ਹਮ ਘਰਿ ਆਏ ਹੋ ਰਾਜਾ ਰਾਮ ਭਰਤਾਰ॥
ਰਾਮ ਦੇਵ ਮੋਰੈ ਪਾਹੁਨੇ ਆਏ, ਮੈਂ ਜੋਬਨ ਮੈਂ ਮਾਤੀ।
ਕਹੈ ਕਬੀਰ ਹਮ ਬਿਆਹ ਚਲੇ ਹੈਂ, ਪੁਰਿਸ਼ ਏਕ ਅਬਿਨਾਸੀ॥

(ਕਬੀਰ ਗ੍ਰੰਥਾਵਲੀ, ਪੰ. 69)

# ਬਾਣੀ

## ਬੇਨਤੀ

ਇਸ ਪਦ ਵਿਚ ਇਕ ਭਗਤ ਪਰਮਾਤਮਾ ਦੇ ਚਰਨਾਂ ਵਿਚ ਪ੍ਰਾਰਥਨਾ ਕਰਦਾ ਹੈ। ਜਦ ਉਹ ਆਪਣੇ ਔਗੁਣਾਂ ਅਤੇ ਪਾਪਾਂ ਵੱਲ ਦੇਖਦਾ ਹੈ ਤਾਂ ਉਹਨੂੰ ਲੱਗਦਾ ਹੈ ਕਿ ਪਰਮਾਤਮਾ ਕਦੇ ਉਹਨੂੰ ਮਾਫ਼ ਨਹੀਂ ਕਰੇਗਾ ਕਿਉਂਕਿ ਉਹ ਜਾਣੀ-ਜਾਣ ਹੈ ਅਤੇ ਉਹਦਾ ਕੋਈ ਕਰਮ ਉਹਦੇ ਤੋਂ ਛੁਪਿਆ ਹੋਇਆ ਨਹੀਂ ਹੈ। ਉਹ ਮਹਿਸੂਸ ਕਰਦਾ ਹੈ ਕਿ ਇਨ੍ਹਾਂ ਕਰਮਾਂ ਲਈ ਉਹਨੂੰ ਬਹੁਤ ਲੰਮੀ ਅਤੇ ਕਰੜੀ ਸਜ਼ਾ ਭੁਗਤਣੀ ਪੈ ਸਕਦੀ ਹੈ। ਉਹ ਨਿਮਰਤਾ ਅਤੇ ਭਗਤੀ-ਭਾਵ ਨਾਲ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ, ਤੂੰ ਮੇਰੇ ਕਰਮਾਂ ਦਾ ਹਿਸਾਬ ਮੰਗਣ ਤੋਂ ਪਹਿਲੋਂ ਹੀ ਮੇਰੇ ਸਭ ਪਾਪਾਂ ਦੀ ਮਾਫ਼ੀ ਦੇ ਦੇ :

1. ਬਾਪ ਰਾਮ ਸੁਨ ਬੇਨਤੀ ਮੋਰੀ, ਤੁਮ ਸੂ ਪ੍ਰਗਟ ਲੋਗਨ ਸੇ ਚੋਰੀ॥
[1]ਪਹਿਲੇ ਕਾਮ ਮੁਗਧ ਮਤਿ ਕੀਆ, ਤਾ ਭੈ ਕੰਪੈ ਮੇਰਾ ਜੀਆ॥
ਰਾਮ ਰਾਇ ਮੇਰਾ ਕਹਿਆ ਸੁਨੀਜੈ, ਪਹਿਲੇ ਬਕਸਿ ਤਬ ਲੇਖਾ ਲੀਜੈ॥
ਕਹੈ ਕਬੀਰ ਬਾਪ ਰਾਮ ਰਾਇਆ, ਅਬ ਹੂ ਸਰਨਿ ਤੁਮ੍ਹਾਰੀ ਆਇਆ॥
(ਕਬੀਰ ਗ੍ਰੰਥਾਵਲੀ, ਪੰ. 156)

2. ਬੇਨਤੀ ਏਕ ਰਾਮ ਸੁਨ ਥੋਰੀ, [2]ਅਬ ਨਾ ਬਚਾਇ ਰਾਖਿ ਪਤਿ ਮੋਰੀ॥
[3]ਜੈਸੇ ਮੰਦਲਾ ਤੁਮਹਿ ਬਜਾਵਾ, ਤੈਸੇ ਨਾਚਤ ਮੈਂ ਦੂਖ ਪਾਵਾ॥
[4]ਜੇ ਮਸਿ ਲਾਗੀ ਸਬੈ ਛੁਡਾਵੌ, ਅਬ ਮੋਹਿ ਜਨਿ ਬਹੁ ਰੂਪ ਕਛਾਵੌ॥
ਕਹੈਂ ਕਬੀਰ ਮੇਰੀ ਨਾਚ ਉਠਾਵੌ, ਤੁਮ੍ਹਾਰੇ ਚਰਨ ਕੰਵਲ ਦਿਖਲਾਵੌ॥
(ਓਹੀ ਪੰ. 88)

3. [5]ਮਨ ਥਿਰ ਰਹੈ ਨਾ ਘਰ ਹੋਇ ਮੇਰਾ, ਇਸ ਮਨ ਘਰ ਜਾਰੇ ਬਹੁਤੇਰਾ॥
ਘਰ ਤਜਿ ਬਨ ਬਾਹਰਿ ਕੀਉ ਬਾਸ, ਘਰ ਬਨ ਦੇਖੌ ਦੋਊ ਨਿਰਾਸ॥
[6]ਜਹਾਂ ਜਾਊਂ ਤਹਾਂ ਸੋਗ ਸੰਤਾਪ, ਜਰਾ ਮਰਣ ਕੌ ਅਧਿਕ ਬਿਆਪ॥
ਕਹੈ ਕਬੀਰ ਚਰਨ ਤੋਹਿ ਬੰਦਾ, ਘਰ ਮੇਂ ਘਰ ਦੇ ਪਰਮਾਨੰਦਾ॥ (ਓਹੀ)

---

1. ਪਹਿਲੋਂ ਕਾਮ ਨੇ ਮੇਰੀ ਮੱਤ ਮਾਰੀ ਹੋਈ ਹੈ 2. ਤੂੰ ਆਪਣਾ ਆਪ ਮੇਰੇ ਤੋਂ ਨਾ ਬਚਾਅ, ਭਾਵ ਮੇਰੇ ਤੋਂ ਦੂਰ ਨਾ ਰਹੁ 3. ਮੈਂ ਤੇਰੇ ਹੁਕਮ ਮੁਤਾਬਿਕ ਰਚਨਾ ਵਿਚ ਵੱਜਦਾ ਅਤੇ ਨੱਚਦਾ ਰਿਹਾ ਹਾਂ 4. ਮਸਿ-ਕਾਲਖ; ਮੈਨੂੰ ਲੱਗੀ ਸਾਰੀ ਮੈਲ ਦੂਰ ਕਰ ਦਿਉ। ਜਨਿ-ਨਾ; ਹੁਣ ਮੈਨੂੰ ਅਨੇਕ ਰੂਪ ਧਾਰ ਕੇ ਰਚਨਾ ਵਿਚ ਆਉਣ ਲਈ ਮਜਬੂਰ ਨਾ ਕਰੋ। 5. ਨਾ ਮੇਰਾ ਮਨ ਨਿਹਚਲ ਹੁੰਦਾ ਹੈ, ਨਾ ਅੱਖਾਂ ਪਿੱਛੇ ਟਿਕ ਕੇ ਬੈਠਦਾ ਹੈ। 6. ਸੰਤਾਪ=ਦੁੱਖ; ਜਰਾ=ਬੁਢਾਪਾ; ਮਰਨ=ਮੌਤ।

4. ਮੈਂ ਗੁਲਾਮ ਮੋਹਿ ਬੇਚਿ ਗੁਸਾਈਂ, ਤਨ ਮਨ ਧਨ ਮੇਰਾ ਰਾਮਜੀ ਤਾਈਂ।
ਆਨਿ ਕਬੀਰਾ ਹਾਟਿ ਉਤਾਰਾ, ਸੋਈ ਗਾਹਕ ਸੋਈ ਬੇਚਨਹਾਰਾ।
ਬੇਚੈ ਰਾਮ ਤੋ ਰਾਖੈ ਕੌਣ, ਰਾਖੈ ਰਾਮ ਤੌਂ ਬੇਚੈ ਕੌਣ।
ਕਹੈਂ ਕਬੀਰ ਮੈਂ ਤਨ ਮਨ ਜਾਰਿਆ, ਸਾਹਿਬ ਆਪਣਾ ਛਿਨ ਨ ਬਿਸਾਰਿਆ॥
ਕਬੀਰ ਗ੍ਰੰਥਾਵਲੀ, ਪੰ. 95)

5. ਸਤਿਗੁਰੂ ਮੋਰੀ ਚੂਕ ਸੰਭਾਰੋ।
ਹਉਂ ਅਧੀਨ ਹੀਨ ਮਤਿ ਮੋਰੀ, ਚਰਨਨ ਤੇਂ [1]ਜਿਨ ਟਾਰੋ॥
ਮਨ ਕਠੋਰ ਕਛੂ ਕਹਾ ਨਾ ਮਾਨੇ, ਬਹੁ ਵਾ ਕੋ ਕਹਿ ਹਾਰੋ।
ਤੁਮ ਹੀ ਤੇ ਸਬ ਹੋਤ ਗੁਸਾਈਂ, ਯਾ ਕੋ ਬੇਗ ਸੰਵਾਰੋ॥
ਅਬ ਦੀਜੈ ਸੰਗਤ ਸਤਿਗੁਰ ਜੀ, ਜਾ ਤੇ ਹੋਇ ਨਿਸਤਾਰੋ।
ਔਰ ਸਕਲ ਸੰਗੀ ਸਭ ਬਿਸਰੈ, ਹੋਅ ਤੁਮ ਏਕ ਪਿਆਰੋ॥
ਕਰ ਦੇਖਿਓ ਹਿਤ ਸਾਰੇ ਜਗ ਸੇ, ਕੋਈ ਨਾ ਮਿਲਿਓ ਪੁਨਿ ਭਾਰੋ।
ਕਹੈ ਕਬੀਰ ਸੁਨੋ ਪ੍ਰਭ ਮੇਰੇ, ਭਵਸਾਗਰ ਸੇ ਤਾਰੋ॥
(ਕਬੀਰ ਸ਼ਬਦਾਵਲੀ ਭਾਗ 1, ਪੰ. 10)

## ਸਤਿਗੁਰੂ

ਲੋਕ ਕੋਈ ਵੀ ਨਵਾਂ ਕੰਮ ਕਰਨ ਤੋਂ ਪਹਿਲੋਂ ਸ਼ੁਭ ਦਿਨ, ਸ਼ੁਭ ਮਹੂਰਤ ਅਤੇ ਸੁਲੱਖਣੀ ਘੜੀ ਲੱਭਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਸੱਚੇ ਜਗਿਆਸੂ ਲਈ ਉਹੀ ਦਿਨ, ਉਹੀ ਮਹੂਰਤ ਭਲਾ ਹੈ, ਜਿਸ ਵਿਚ ਉਹਦਾ ਪ੍ਰਭੂ-ਭਗਤ ਅਰਥਾਤ ਸੰਤ-ਸਤਿਗੁਰੂ ਨਾਲ ਮਿਲਾਪ ਹੋ ਜਾਂਦਾ ਹੈ। ਪੂਰੇ ਸਤਿਗੁਰੂ ਦੇ ਦਰਸ਼ਨਾਂ ਨਾਲ ਅੰਦਰਲੀ ਅੱਖ ਅੱਗੋਂ ਅਗਿਆਨਤਾ ਅਤੇ ਭਰਮ ਦਾ ਪਰਦਾ ਹਟ ਜਾਂਦਾ ਹੈ, ਅੰਦਰ ਸ਼ਬਦ ਦਾ ਪ੍ਰਕਾਸ਼ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਸ਼ਬਦ ਦੀ ਦੈਵੀ-ਧੁਨੀ ਸੁਣਾਈ ਦੇਣ ਲਗ ਪੈਂਦੀ ਹੈ। ਇਸ ਨਾਲ ਦੂਈ ਦਾ ਪਰਦਾ ਚਾਕ ਹੋ ਜਾਂਦਾ ਹੈ ਅਤੇ ਉਹ ਪੂਰਨ ਏਕਤਾ ਵਿਚ ਆ ਜਾਂਦਾ ਹੈ :

1. ਧੰਨ ਸੋ ਘੜੀ ਮਹੂਰਤ ਦਿਨਾਂ। ਜਬ ਗ੍ਰਿਹ ਆਏ ਹਰਿ ਕੇ ਜਨਾਂ॥
ਦਰਸਨ ਦੇਖਤ ਯੋਹ ਫਲ ਭਇਆ। [2]ਨੈਨਾਂ ਪਟਲ ਦੂਰ ਹੋਇ ਗਇਆ॥

---

1. ਦੂਰ ਨਾ ਕਰੋ 2. ਪਟਲ-ਪਰਦਾ; ਅੱਖਾਂ ਅੱਗੋਂ ਅਗਿਆਨਤਾ ਦਾ ਪਰਦਾ ਦੂਰ ਹੋ ਗਿਆ।

ਸ਼ਬਦ ਸੁਨਤ ਸੰਸਾ ਸਭ ਛੂਟਾ। [1]ਸ਼੍ਵਨ ਕਪਾਟ ਬਜਰ ਥਾ ਤੂਟਾ॥
ਪਰਸਤ ਘਾਟ ਫੇਰਿ ਕਰਿ ਘੜਿਆ। ਕਾਇਆ ਕਰਮ ਸਕਲ ਝੜਿ ਪੜਿਆ॥
ਕਹੈ ਕਬੀਰ ਸੰਤ ਭਲ ਭਾਇਆ। ਸਕਲ ਸਿਰੋਮਨੀ ਘਟ ਮੈਂ ਪਾਇਆ॥
(ਕਬੀਰ ਗ੍ਰੰਥਾਵਲੀ, ਪੰ. 165)

2. ਹਰਿਜਨ ਹੰਸ ਦਸਾ ਲੀਐਂ ਡੋਲੈ, [2]ਨਿਰਮਲ ਨਾਂਵ ਚਵੈ ਜਸ ਬੋਲੈ॥
[3]ਮਾਨਸਰੋਵਰ ਤਟ ਕੇ ਵਾਸੀ। ਰਾਮ ਚਰਨ ਚਿਤ ਆਨ ਉਦਾਸੀ॥
[4]ਮੁਕਾਤਾਹਲ ਬਿਨ ਚੁੰਚ ਨ ਲਾਵੈ, [5]ਮੌਨਿ ਗਹੈ ਕੈ ਹਰਿਗੁਨ ਗਾਵੈ॥
ਕਊਆ ਕੁਬਧਿ ਨਿਕਟ ਨਹੀਂ ਆਵੈ। ਸੋ ਹੰਸਾ ਨਿਜ ਦਰਸਨ ਪਾਵੈ॥
ਕਹੈ ਕਬੀਰ ਸੋਈ ਜਨ ਤੇਰਾ। ਖੀਰ ਨੀਰ ਕਾ ਕਰੈ ਨਿਬੇਰਾ॥
(ਓਹੀ, ਪੰ. 153)

3. ਸਾਧੋ ਸੋ ਸਤਗੁਰੂ ਮੋਹਿ ਭਾਵੈ।
ਸੱਤ ਨਾਮ ਕਾ ਭਰਿ ਭਰਿ ਪਿਆਲਾ, ਆਪ ਪੀਵੈ ਮੋਹਿ ਪਿਆਵੈ।
ਮੇਲੇ ਜਾਏ ਨਾ ਮਹੰਤ ਕਹਾਵੈ, ਪੂਜਾ ਭੇਂਟ ਨਾ ਲਾਵੈ।
ਪਰਦਾ ਦੂਰਿ ਕਰੈ ਆਂਖਿਨ ਕਾ, ਨਿਜ ਦਰਸਨ ਦਿਖਲਾਵੈ।
ਜਾ ਕੇ ਦਰਸਨ ਸਾਹਿਬ ਦਰਸੈ, ਅਨਹਦ ਸ਼ਬਦ ਸੁਨਾਵੈ।
ਮਾਇਆ ਕੇ ਸੁੱਖ, ਦੁੱਖ ਕਰ ਜਾਨੈ, ਸੰਗ ਨਾ ਸੁਪਨ ਚਲਾਵੈ।
ਨਿਸ ਦਿਨ ਸਤਸੰਗਤ ਮੇਂ ਰਾਚੈ, ਸਬਦ ਮੇਂ ਸੁਰਤ ਸਮਾਵੈ।
ਕਹੈ ਕਬੀਰ ਤਾ ਕੋ ਭੈ ਨਾਹੀਂ, ਨਿਰਭੈ ਪਦ ਪਰਸਾਵੈ॥
(ਕਬੀਰ ਸ਼ਬਦਾਵਲੀ ਭਾਗ 2, ਪੰ. 18)

4. ਜਗ ਮੇਂ ਗੁਰੂ ਸਮਾਨ ਨਹੀਂ ਦਾਤਾ॥
ਬਸਤੁ ਅਗੋਚਰ ਦਈ ਸਤਿਗੁਰੂ ਨੇਂ, ਭਲੀ ਬਤਾਈ ਬਾਟਾ[6]॥
ਕਾਮ ਕ੍ਰੋਧ ਕੈਦ ਕਰਿ ਰਾਖੇ, ਲੋਭ ਕੋ ਲੀਨ੍ਹੋ ਨਾਥਾ[7]॥
[8]ਕਾਲਹ ਕਰੈ ਸੋ ਹਾਲਹਿ ਕਰ ਲੇ, ਫਿਰ ਨਾ ਮਿਲੇ ਯਹ ਸਾਥਾ॥
ਚੌਰਾਸੀ ਮੇਂ ਜਾਇ ਪੜੋਗੇ, ਭੁਗਤੋ ਦਿਨ ਔਰ ਰਾਤਾ॥

---

1. ਸ਼੍ਵਨ-ਕੰਨ; ਕੰਨਾਂ ਉੱਤੇ ਲੱਗੇ ਬਜਰ-ਕਪਾਟ ਦੂਰ ਹੋ ਜਾਂਦੇ ਹਨ 2. ਚਵੈ-ਚੋਂਦਾ ਹੈ; ਝਰਦਾ ਹੈ; ਉਨਾਂ ਤੋਂ ਨਾਮ ਝਰਦਾ ਹੈ ਅਤੇ ਉਹ ਨਾਮ ਦਾ ਹੀ ਜਸ ਕਰਦੇ ਹਨ 3. ਉਹ ਮਾਨਸਰੋਵਰ (ਦਸਮ-ਦੁਆਰ) ਦੇ ਵਾਸੀ ਹੁੰਦੇ ਹਨ, ਉਨ੍ਹਾਂ ਦਾ ਸਿਰਫ਼ ਪਰਮਾਤਮਾ ਦੇ ਚਰਨਾਂ ਨਾਲ ਪ੍ਰੇਮ ਹੁੰਦਾ ਹੈ; ਬਾਕੀ ਕਿਸੇ ਚੀਜ਼ ਨਾਲ ਨਹੀਂ 4. ਉਹ ਸ਼ਬਦ ਜਾਂ ਨਾਮ ਦੇ ਮੋਤੀਆਂ ਤੋਂ ਬਿਨਾਂ ਕੁਝ ਨਹੀਂ ਖਾਂਦੇ 5. ਉਹ ਦੁੱਖ ਦਿੱਤੇ ਵੀ ਸਦਾ ਪਰਮਾਤਮਾ ਦੀ ਮਹਿਮਾ ਵਿਚ ਲੱਗੇ ਰਹਿੰਦੇ ਹਨ 6. ਰਸਤਾ 7. ਨੱਥ ਲਿਆ=ਕਾਬੂ ਕਰ ਲਿਆ 8. ਜੋ ਕਲ੍ਹ ਕਰਨਾ ਹੈ, ਅੱਜ ਕਰ ਲੈ।

ਸਬਦ ਪੁਕਾਰ ਪੁਕਾਰ ਕਹਤ ਹੈ, ਕਰ ਲੇ ਸੰਤਨ ਸਾਥਾ॥
ਸੁਮਿਰ ਬੰਦਗੀ ਕਰ ਸਾਹਿਬ ਕੀ, ਕਾਲਿ ਨਵਾਏ ਮਾਥਾ॥
ਕਹੈ ਕਬੀਰ ਸੁਨੋ ਹੋ ਧਰਮਨ, ਮਾਨੋ ਬਚਨ ਹਮਾਰਾ॥
ਪਰਦਾ ਖੋਲਿ ਮਿਲੋ ਸਤਗੁਰੂ ਸੇ, ਆਵੇ ਲੋਕ ਦਇਆਲਾ॥

(ਕਬੀਰ ਸ਼ਬਦਾਵਲੀ ਭਾਗ 2, ਪੰ. 17)

## ਨਾਮ ਦਾ ਰੰਗ

ਕਬੀਰ ਸਾਹਿਬ ਕਹਿੰਦੇ ਹਨ ਕਿ ਨਾਮ ਦਾ ਰੰਗ ਪੱਕਾ ਹੈ, ਸੰਸਾਰ ਦੇ ਰੰਗ ਕੱਚੇ ਹਨ। ਨਾਮ ਸੰਸਾਰ ਦੇ ਸਭ ਰੰਗ ਕੱਟ ਦਿੰਦਾ ਹੈ ਅਤੇ ਪਰਮਾਤਮਾ ਦੇ ਪ੍ਰੇਮ ਦਾ ਰੰਗ ਚੜ੍ਹਾ ਦਿੰਦਾ ਹੈ। ਜਦ ਇਕ ਵਾਰ ਆਤਮਾ ਉੱਤੇ ਨਾਮ ਦਾ ਰੰਗ ਚੜ੍ਹ ਜਾਵੇ ਤਾਂ ਫਿਰ ਕਦੇ ਨਹੀਂ ਉੱਤਰਦਾ ਅਤੇ ਇਸ ਉੱਤੇ ਮੋਹ-ਮਾਇਆ ਅਤੇ ਵਿਸ਼ੇ-ਵਿਕਾਰਾਂ ਦੇ ਰੰਗ ਦੁਬਾਰਾ ਨਹੀਂ ਚੜ੍ਹ ਸਕਦੇ :

1. ਰਾਮ ਨਾਮ ਰੰਗ ਲਾਗੌ, ਕੁਰੰਗ ਨ ਹੋਈ। ਹਰਿ ਰੰਗ ਸੌ[1] ਰੰਗ ਔਰ ਨ ਕੋਈ॥
ਔਰ ਸਬੈ ਰੰਗ ਇਹਿ ਰੰਗ ਥੈਂ ਛੂਟੈ। ਹਰਿ ਰੰਗ ਲਾਗਾ ਕਦੇ ਨ [2]ਖੂਟੇ॥
ਕਹੈ ਕਬੀਰ ਮੇਰੇ ਰੰਗ ਰਾਮਰਾਈ। ਔਰ ਪਤੰਗ ਰੰਗ ਉਡਿ ਜਾਈ॥

(ਕਬੀਰ ਗ੍ਰੰਥਾਵਲੀ, ਪੰ. 120)

2. ਨਾਮ ਅਮਲ ਉਤਰੈ ਨ ਭਾਈ।
ਔਰ ਅਮਲ ਛਿਨ ਛਿਨ ਚੜ੍ਹਿ ਉਤਰੈ, ਨਾਮ ਅਮਲ ਦਿਨ ਬੜ੍ਹੈ ਸਵਾਈ॥
ਦੇਖਤ ਚੜ੍ਹੈ ਸੁਨਤ ਹੀਏ ਲਾਗੈ, [3]ਸੁਰਤ ਕੀਏ ਤਨ ਦੇਤ ਘੁਮਾਈ॥
ਪੀਅਤ ਪਿਆਲਾ ਭਏ ਮਤਵਾਲਾ, ਪਾਇਓ ਨਾਮ ਮਿਟੀ [4]ਦੁਚਿਤਾਈ॥
ਜੋ ਜਨ ਨਾਮ ਅਮਲ ਰਸ ਚਾਖਾ, ਤਰ ਗਈ ਗਨਿਕਾ ਸਦਨ ਕਸਾਈ॥
ਕਹੈ ਕਬੀਰ ਗੂੰਗੇ ਗੁੜ ਖਾਇਆ, ਬਿਨ ਰਸਨਾ ਕਿਆ ਕਰੈ ਬੜਾਈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 75)

## ਨਾਮ ਦਾ ਜੁਲਾਹਾ

ਇਸ ਸ਼ਬਦ ਵਿਚ ਕਬੀਰ ਜੁਲਾਹੇ ਦੇ ਕਿੱਤੇ ਦੀ ਮਿਸਾਲ ਲੈ ਕੇ ਨਾਮ ਦੇ ਅਭਿਆਸ ਦੀ ਮਹਿਮਾ ਕਰਦੇ ਹਨ। ਦੁਨੀਆਦਾਰ ਦੁੱਖ ਦਾ ਕਪੜਾ ਬੁਣਦੇ ਹਨ, ਜਿਸਦਾ ਤਾਣਾ-ਬਾਣਾ ਆਸਾ-ਮਨਸਾ ਹੈ ਅਤੇ ਇਹ ਮਨ ਰੂਪੀ ਖੱਡੀ ਉੱਤੇ ਤਣਿਆ ਹੋਇਆ ਹੈ। ਇਹ ਕਪੜਾ ਬੁਣਨ ਦਾ ਫਲ ਉਨ੍ਹਾਂ ਨੂੰ ਜੰਮਣ-ਮਰਨ ਦੇ ਰੂਪ ਵਿਚ ਮਿਲਦਾ ਹੈ ਅਤੇ ਉਹ ਸਦਾ ਚੌਰਾਸੀ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ।

---

1. ਵਰਗਾ 2. ਨਿਖੁਟਦਾ ਨਹੀਂ 3. ਸੁਰਤ ਨਾਮ ਵਿਚ ਜੋੜਨ ਨਾਲ ਕਾਇਆ-ਕਲਪ ਹੋ ਜਾਂਦੀ ਹੈ 4. ਦੁਚਿੱਤੀ; ਭਰਮ; ਸੰਸਾ।

ਕਬੀਰ ਸਾਹਿਬ ਉਪਦੇਸ਼ ਕਰਦੇ ਹਨ ਕਿ ਤੁਸੀਂ ਪ੍ਰਭੂ ਦੇ ਨਾਮ ਦਾ ਕਪੜਾ ਬੁਣੋ ਜਿਸ ਨਾਲ ਤੁਹਾਨੂੰ ਉਹਦੇ ਨਾਲ ਮਿਲਾਪ ਦੀ ਕਮਾਈ ਹੋਵੇ।

ਕਬੀਰ ਸਾਹਿਬ ਕਹਿੰਦੇ ਹਨ : ਹੇ ਹਰੀ, ਮੈਂ ਤੇਰੇ ਨਾਮ ਦਾ ਜੁਲਾਹਾ ਹਾਂ। ਮੈਨੂੰ ਨਫ਼ਾ ਇਹ ਹੈ ਕਿ ਮੈਂ ਤੇਰੇ ਨਾਮ ਵਿਚ ਰਮ ਗਿਆ ਹਾਂ। ਮੈਂ ਦਸ ਸੈ ਧਾਗਿਆਂ ਦਾ ਪੁੜਾ ਬੰਨ੍ਹ ਲਿਆ ਹੈ ਅਤੇ ਚੰਦ-ਸੂਰਜ ਮੇਰੇ ਗੁਆਹ ਹਨ[1]। ਦਸ ਸੈ ਧਾਗਿਆਂ ਤੋਂ ਕਬੀਰ ਸਾਹਿਬ ਦਾ ਇਸ਼ਾਰਾ ਸਹੰਸ-ਦਲ-ਕੰਵਲ ਵੱਲ ਹੈ, ਜੋ ਸੂਰਜ-ਮੰਡਲ ਅਤੇ ਚੰਦਰਮਾ-ਮੰਡਲ ਨੂੰ ਪਾਰ ਕਰਕੇ ਆਉਂਦਾ ਹੈ। ਆਪ ਦੇ ਕਹਿਣ ਦਾ ਭਾਵ ਹੈ ਕਿ ਮੈਂ ਅੰਦਰਲੇ ਰੂਹਾਨੀ ਮੰਡਲਾਂ ਵਿਚ ਨਾਮ ਦੀ ਕਮਾਈ ਕਰਦਾ ਹਾਂ।

ਆਪ ਕਹਿੰਦੇ ਹਨ : ਮੈਂ ਤੇਰੇ ਅਨੰਤ ਨਾਮ ਦੀ ਮਜ਼ਦੂਰੀ ਲੈ ਲਈ ਹੈ ਅਤੇ ਇਹਨੂੰ ਹਿਰਦੇ ਵਿਚ ਰੱਖ ਲਿਆ ਹੈ। ਸੰਤਾਂ ਨੇ ਹਿਰਦੇ ਦਾ ਨਿਵਾਸ-ਸਥਾਨ ਤ੍ਰਿਕੁਟੀ ਮੰਨਿਆ ਹੈ। ਇਸ ਦਾ ਵੀ ਇਹੋ ਭਾਵ ਹੈ ਕਿ ਮੈਂ ਉੱਚੇ ਰੂਹਾਨੀ ਮੰਡਲਾਂ ਵਿਚ ਨਾਮ ਦੀ ਕਮਾਈ ਕਰਦਾ ਹਾਂ।

ਫਿਰ ਕਹਿੰਦੇ ਹਨ : ਆਤਮਾ ਦੀ ਸੁਣਨ ਦੀ ਸ਼ਕਤੀ ਸੁਰਤ ਅਤੇ ਇਸ ਦੀ ਦੇਖਣ ਦੀ ਸ਼ਕਤੀ ਨਿਰਤ ਦੀਆਂ ਖੂੰਡੀਆਂ ਆਸਰੇ ਤਾਣੀ ਖੜੀ ਕਰ ਕੇ ਮੈਂ ਸਿਆਣਪ ਨਾਲ ਨਾਮ ਦੀ ਕਮਾਈ ਦਾ ਕੰਮ ਸ਼ੁਰੂ ਕੀਤਾ ਹੈ। ਮੈਂ ਗਿਆਨ ਦੀ ਨਲੀ ਭਰਾਈ ਹੈ ਅਤੇ ਇਸ ਤਰ੍ਹਾਂ ਬੁਣਾਈ ਕਰਦੇ ਹੋਏ ਆਤਮਾ ਦੇਖੀ ਹੈ ਭਾਵ ਆਤਮਾ ਦੀ ਪਛਾਣ ਕਰ ਲਈ ਹੈ। ਮੈਨੂੰ ਨਾਸ਼ ਨਾ ਹੋਣ ਵਾਲੇ ਨਾਮ ਰੂਪੀ ਧਨ ਦੀ ਮਜ਼ਦੂਰੀ ਮਿਲੀ ਹੈ ਅਤੇ ਮੈਨੂੰ ਨਿਹਚਲ ਅਵੱਸਥਾ ਦਾ ਸੱਚਾ ਅਨੰਦ ਪ੍ਰਾਪਤ ਹੋ ਗਿਆ ਹੈ।

ਸਭ ਲੋਕ ਜੰਗਲਾਂ ਅਤੇ ਪਹਾੜਾਂ ਵਿਚ ਪਰਮਾਤਮਾ ਦੀ ਖੋਜ ਕਰਦੇ ਰਹੇ, ਪਰ ਮੈਨੂੰ ਉਹ ਨੇੜਿਓਂ ਹੀ ਮਿਲ ਗਿਆ ਹੈ। ਮੈਂ ਮਨ ਨੂੰ ਸਿੱਧਾ ਕਰਨ ਲਈ ਨਾਮ ਦਾ ਆਸਰਾ ਲਿਆ ਅਤੇ ਆਤਮਾ ਦੀਆਂ ਗੁੰਝਲਾਂ ਕੱਢ ਕੇ ਇਸਨੂੰ ਆਪਣੀ ਮੂਲ ਅਵਸਥਾ ਵਿਚ ਲੈ ਆਂਦਾ। ਇਸ ਤਰ੍ਹਾਂ ਇਹਦੀ ਦੁਨੀਆ ਦਾ ਤਾਣਾ-ਬਾਣਾ ਬੁਣਨ ਦੀ ਵਗਾਰ ਖ਼ਤਮ ਹੋ ਗਈ, ਇਹਦੀਆਂ ਸਭ ਬੁਰਾਈਆਂ ਦੂਰ ਹੋ ਗਈਆਂ ਅਤੇ ਇਹਨੂੰ ਨਿਰਭਉ ਪਦ ਦੀ ਪ੍ਰਾਪਤੀ ਹੋ ਗਈ। ਦਾਸ ਕਬੀਰ ਨੂੰ ਇਸ ਤਰ੍ਹਾਂ ਦੀ ਬੁਣਾਈ ਕਰਨ ਨਾਲ ਪਰਮਾਤਮਾ ਰੂਪੀ ਸੱਚ ਦੀ ਪ੍ਰਾਪਤੀ ਹੋ ਗਈ ਅਤੇ ਉਹਦੇ ਸਭ ਸੰਸੇ ਅਤੇ ਭਰਮ ਦੂਰ ਹੋ ਗਏ।

ਤੇਰਾ ਹਰਿ ਨਾਮੈਂ ਜੁਲਾਹਾ। ਮੇਰੇ ਰਾਮ ਰਮਣ ਕਾ ਲਾਹਾ॥
ਦਸਸੈ ਸੂਤਰ ਕੀ ਪੁਰੀਆ ਪੂਰੀ, ਚੰਦ ਸੂਰ ਦੋਇ ਸਾਖੀ।
ਅਨਤ ਨਾਂਵ ਗਿਨਿ ਲਈ ਮਜੂਰੀ, ਹਿਰਦਾ ਕੰਵਲ ਮੈਂ ਰਾਖੀ॥

---

1. ਦਸ ਸੈ ਸੂਤ; ਭਾਵ ਸਹੰਸ-ਦਲ-ਕੰਵਲ

ਸੁਰਤਿ ਨਿਰਤ ਦੋਇ ਖੂੰਟੀ ਕੀਨ੍ਹੀ, ਆਰੰਭ ਕੀਆ ਬਮੇਕੀ[1]।
ਗਿਆਨ ਤਤ ਕੀ ਨਲੀ ਭਰਾਈ, ਬੁਨਤ ਆਤਮਾ ਪੋਖੀ॥
ਅਬਿਨਾਸੀ ਧਨ ਲਈ ਮਜੂਰੀ, [2]ਪੂਰੀ ਥਾਪਨਿ ਪਾਈ।
ਰਨ ਬਨ ਸੋਧਿ ਸੋਧਿ ਸਬ ਆਏ, ਨਿਕਟੈ ਦੀਆ ਬਤਾਈ॥
ਮਨ ਸੂਧਾ ਕੌ ਕੂਚ ਕੀਓ ਹੈ, ਗਿਆਨ ਬਿਥਰਨੀ ਪਾਈ।
[3]ਜੀਵ ਕੀ ਗਾਂਠਿ ਗੁੜੀ ਸਬ ਭਾਗੀ, ਜਹਾਂ ਕੀ ਤਹਾਂ ਲਿਓ ਲਾਈ॥
[4]ਬੈਠਿ ਬੇਗਾਰਿ ਬੁਰਾਈ ਥਾਕੀ, ਅਨਭੈ ਪਦ ਪਰਕਾਸਾ।
ਦਾਸ ਕਬੀਰ ਬੁਨਤ ਸਚ ਪਾਇਆ, ਦੁਖ ਸੰਸਾ ਸਬ ਨਾਸਾ॥

(ਕਬੀਰ ਗ੍ਰੰਥਾਵਲੀ, ਪੰ. 139)

## ਪ੍ਰਭੂ ਦੇ ਗੁਣ ਗਾਉਣਾ

ਅੰਦਰ ਸ਼ਬਦ ਦੀ ਧੁਨੀ ਨੂੰ ਸੁਣਨ ਨੂੰ ਸੰਤਾਂ ਨੇ ਪਰਮਾਤਮਾ ਦੇ ਗੁਣ ਗਾਉਣਾ ਕਿਹਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਸਭ ਤੋਂ ਉੱਚੇ ਰੂਹਾਨੀ ਮੰਡਲ ਵਿਚ ਸ਼ਬਦ ਦੀ ਬੀਨ ਨੂੰ ਸੁਣੇ ਅਤੇ ਧੁਰ-ਧਾਮ ਨੂੰ ਆਪਣਾ ਅਸਲ ਟਿਕਾਣਾ ਬਣਾ ਲਵੇ। ਇਸ ਤਰ੍ਹਾਂ ਉਹ ਪ੍ਰਭੂ ਦੇ ਸੱਚੇ ਗੁਣ ਗਾਉਣ ਦੇ ਕਾਬਲ ਬਣ ਜਾਵੇਗਾ।

ਅਭਿਆਸੀ ਇਕ ਵਾਰ ਅੰਦਰ ਸ਼ਬਦ ਦੀ ਦਿੱਭ-ਧੁਨੀ ਵਿਚ ਲੀਨ ਹੋ ਜਾਵੇ ਅਤੇ ਇਕ ਵਾਰ ਅੰਦਰ ਨਾਮ ਦੀ ਰਸਾਇਣ ਨੂੰ ਹੱਡਾਂ ਵਿਚ ਰਚਾ ਲਵੇ ਤਾਂ ਉਹਦੀ ਸੰਸਾਰਕ ਪਦਾਰਥਾਂ ਅਤੇ ਸੁੱਖਾਂ ਦੀ ਪਿਆਸ ਸਦਾ ਲਈ ਬੁਝ ਜਾਂਦੀ ਹੈ। ਸੰਸਾਰ ਦੀ ਉਤਪਤੀ ਓਂਕਾਰ ਜਾਂ ਬ੍ਰਹਮ ਤੋਂ ਹੋਈ ਹੈ। ਇਹ ਸੰਸਾਰ ਮਨ, ਮਾਇਆ ਦੇ ਵਿਕਾਰਾਂ, ਛਲ ਅਤੇ ਭਰਮ ਆਸਰੇ ਚੱਲ ਰਿਹਾ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਸੰਸਾਰ ਦੀ ਅਸਲੀਅਤ ਨੂੰ ਸਮਝੇ ਅਤੇ ਦੁੱਖ-ਸੁੱਖ ਤੇ ਅਮੀਰੀ-ਗ਼ਰੀਬੀ ਨੂੰ ਇਕੋ ਨਜ਼ਰ ਨਾਲ ਦੇਖੇ। ਉਹਨੂੰ ਚਾਹੀਦਾ ਹੈ ਕਿ ਨਾ ਸ੍ਵਰਗ ਦੀ ਕਾਮਨਾ ਕਰੇ, ਨਾ ਨਰਕ ਤੋਂ ਡਰੇ ਅਤੇ ਨਾ ਹੀ ਮਨ ਵਿਚ ਹੋਰ ਕਿਸੇ ਤਰ੍ਹਾਂ ਦੀ ਆਸਾ-ਮਨਸਾ ਪੈਦਾ ਕਰੇ। ਜੋ ਕੁਝ ਹੋ ਰਿਹਾ ਹੈ ਅਤੇ ਜਿਹੜਾ ਪਾਰਟ ਰਚਨਾ ਦੇ ਨਾਟਕ ਵਿਚ ਮਨੁੱਖ ਨੇ ਅਦਾ ਕਰਨਾ ਹੈ, ਉਹ ਪਹਿਲੋਂ ਹੀ ਲਿਖਿਆ ਜਾ ਚੁੱਕਾ ਹੈ। ਜਪ-ਤਪ, ਤੀਰਥ-ਵਰਤ, ਸੁੱਚ-ਸੰਜਮ ਆਦਿ ਸਭ ਬਾਹਰਮੁਖੀ ਕਿਰਿਆਵਾਂ ਫ਼ਜ਼ੂਲ ਹਨ। ਜਗਿਆਸੂ ਨੂੰ ਚਾਹੀਦਾ ਹੈ ਕਿ ਇਨ੍ਹਾਂ ਸਭ ਦਾ ਤਿਆਗ ਕਰਕੇ ਸੰਤਾਂ ਦੀ ਸੰਗਤ ਵਿਚ ਜਾ ਕੇ ਸ਼ਬਦ ਦਾ ਅਭਿਆਸ ਕਰੇ

---

1. ਬਿਮੇਕੀ-ਵਿਵੇਕ ਨਾਲ; ਵਿਵੇਕ ਜਾ ਸਿਆਣਪ ਨਾਲ ਬੁਣਾਈ ਦਾ ਕੰਮ ਸ਼ੁਰੂ ਕੀਤਾ 2. ਨਿਹਚਲ ਅਵਸਥਾ ਦਾ ਪੂਰਨ ਅਨੰਦ ਮਿਲ ਗਿਆ 3. ਜੀਵਾਤਮਾ ਦੀਆਂ ਸਭ ਗੁੰਝਲਾਂ ਦੂਰ ਹੋ ਗਈਆਂ 4. ਵਗਾਰ ਅਤੇ ਬੁਰਾਈਆਂ ਦੂਰ ਹੋ ਗਈਆਂ।

ਅਤੇ ਗੁਰਭਗਤੀ ਤੇ ਗੁਰ-ਸੇਵਾ ਰਾਹੀਂ ਪ੍ਰਭੂ ਨਾਲ ਵਸਾਲ ਕਰ ਲਵੇ :

ਗੋਬਿੰਦਾ ਗੁਣ ਗਾਈਏ ਰੇ। ਤਾਥੈਂ ਭਾਈ ਪਾਈਏ ਪਰਮ ਨਿਧਾਨ।
ਊਂਕਾਰੇ ਜਗ ਉਪਜੈ, ਬਿਕਾਰੇ ਜਗ ਜਾਇ।
ਅਨਹਦ ਬੇਨ ਬਜਾਇ ਕਰਿ, ਰਹੋ ਗਗਨ ਮਠ ਛਾਇ॥
ਝੂਠੈ ਜਗ ਡਹਕਾਇਆ[1] ਰੇ, ਕਿਆ ਜੀਵਣ ਕੀ ਆਸ।
ਰਾਮ ਰਸਾਇਨ ਜਿਨਿ ਪੀਆ, ਤਿਨਕੌਂ ਬਹੁਰਿ ਨ ਲਾਗੀ ਰੇ ਪਿਆਸ॥
[2]ਅਰਧ ਖਿਨ ਜੀਵਨ ਭਲਾ, ਭਗਵੰਤ ਭਗਤਿ ਸਹੇਤ।
[3]ਕੋਟਿ ਕਲਪ ਜੀਵਨ ਬਿਰਥਾ, ਨਾਹਿੰਨ ਹਰਿ ਸੂੰ ਹੇਤ॥
[4]ਸੰਪਤਿ ਦੇਖਿ ਨ ਹਰਖੀਏ, ਬਿਪਤਿ ਦੇਖਿ ਨ ਰੋਇ।
ਜਿਉਂ ਸੰਪਤਿ ਤਿਉਂ ਬਿਪਤਿ ਹੈ, ਕਰਤਾ ਕਰੈ ਸੁ ਹੋਇ॥
ਸੁਰਗ ਲੋਕ ਨ ਬਾਂਛੀਏ, ਡਰੀਏ ਨ ਨਰਕ ਨਿਵਾਸ।
ਹੋਣਾ ਥਾ ਸੋ ਹੋਇ ਰਹਿਆ, ਮਨਹੁ ਨ ਕੀਜੈ ਝੂਠੀ ਆਸ॥
ਕਿਆ ਜਪ ਕਿਆ ਤਪ ਸੰਜਮਾਂ, ਕਿਆ ਤੀਰਥ ਵਰਤ ਅਸਨਾਨ।
ਜੋ ਪੈ ਜੁਗਤਿ ਨ ਜਾਨੀਐ, ਭਾਵ ਭਗਤਿ ਭਗਵਾਨ॥
ਸੁੰਨਿ ਮੰਡਲ ਮੈਂ ਸੋਧਿ ਲੈ, ਪਰਮ ਜੋਤਿ ਪਰਕਾਸ।
ਤਹਵਾਂ ਰੂਪ ਨ ਰੇਖ ਹੈ, ਬਿਨ ਫੂਲਨਿ ਫੂਲਿਓ ਰੇ ਆਕਾਸ॥
ਕਹੈ ਕਬੀਰ ਹਰਿ ਗੁਣ ਗਾਈ ਲੈ, ਸਤਸੰਗਤਿ ਰਿਦੇ ਮੰਝਾਰਿ।
ਜੋ ਸੇਵਗ ਸੇਵਾ ਕਰੈ, ਤਾ ਸੰਗਿ ਰਮੈ ਰੇ ਮੁਰਾਰਿ॥

(ਕਬੀਰ ਗ੍ਰੰਥਾਵਲੀ, ਪੰ. 96)

## ਗੁਰੂ ਦੇ ਗਿਆਨ ਦਾ ਦੀਵਾ

ਸੰਤਾਂ ਨੇ ਸੰਸਾਰ ਨੂੰ ਅੰਨ੍ਹਾਂ ਖੂਹ ਕਿਹਾ ਹੈ। ਇਹ ਅਜਿਹੀ ਦੁੱਖਾਂ ਦੀ ਨਗਰੀ ਹੈ ਕਿ ਏਥੇ ਆ ਕੇ ਨਾ ਤਾਂ ਜੀਵ ਸੰਸਾਰ ਦੀ ਅਸਲੀਅਤ ਸਮਝ ਸਕਦਾ ਹੈ ਅਤੇ ਨਾ ਹੀ ਪਰਮਾਤਮਾ ਨਾਲ ਮਿਲਾਪ ਕਰ ਸਕਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੀਵ ਗੁਰੂ ਦੇ ਸ਼ਬਦ ਦਾ ਦੀਵਾ ਬਾਲ ਕੇ ਇਸ ਅੰਨ੍ਹੇਂ ਖੂਹ ਵਿਚ ਦੇਖ ਵੀ ਸਕਦਾ ਹੈ ਅਤੇ ਇਸ ਵਿਚੋਂ ਬਾਹਰ ਵੀ ਨਿਕਲ ਸਕਦਾ ਹੈ। ਪਰਮਾਤਮਾ ਸਰੀਰ ਦੇ ਅੰਦਰ ਹੈ। ਉਹ ਪਰਬਤ ਜਿੱਡਾ ਵਿਸ਼ਾਲ ਹੈ ਪਰ ਉਹ ਹੰਕਾਰ ਅਤੇ ਮੋਹ ਦੀ ਤਿਣ ਓਹਲੇ ਲੁਕਿਆ ਹੋਇਆ ਹੈ। ਮਾਇਆ ਦਾ ਰੰਗ ਏਨਾ ਪੱਕਾ ਹੈ ਅਤੇ ਭਰਮ ਦਾ ਪਰਦਾ

---

1. ਭਰਮਾਇਆ ਹੋਇਆ 2. ਪਰਮਾਤਮਾ ਦੀ ਭਗਤੀ ਵਾਲਾ ਅੱਧੇ ਖਿਨ ਦਾ ਜੀਵਨ ਚੰਗਾ ਹੈ 3. ਪ੍ਰਭੂ ਦੇ ਪ੍ਰੇਮ ਤੋਂ ਸੱਖਣਾ ਕਰੋੜਾਂ ਸਾਲ ਦਾ ਜੀਵਨ ਵਿਅਰਥ ਹੈ 4. ਧਨ-ਦੌਲਤ ਦੇਖ ਕੇ ਖ਼ੁਸ਼ ਨਹੀਂ ਹੋਣਾ ਚਾਹੀਦਾ ਅਤੇ ਬਿਪਤਾ ਦੇਖ ਕੇ ਰੋਣਾ ਨਹੀਂ ਚਾਹੀਦਾ।

ਏਨਾ ਮੋਟਾ ਹੈ ਕਿ ਮਨੁੱਖ ਇਸ ਨੂੰ ਚੀਰ ਕੇ ਅਸਲੀਅਤ ਨੂੰ ਨਹੀਂ ਦੇਖ ਸਕਦਾ। ਸਤਿਗੁਰੂ ਦੀ ਸ਼ਰਨ ਵਿਚ ਜਾ ਕੇ ਅਤੇ ਉਸ ਤੋਂ ਸੱਚਾ ਰੂਹਾਨੀ ਗਿਆਨ ਪ੍ਰਾਪਤ ਕਰ ਕੇ ਹੀ ਜੀਵ ਜਗਤ ਦੀ ਅਸਲੀਅਤ ਸਮਝ ਸਕਦਾ ਹੈ ਅਤੇ ਇਸ ਭਵ-ਸਾਗਰ ਨੂੰ ਪਾਰ ਕਰ ਕੇ ਪਰਮਾਤਮਾ ਨਾਲ ਮਿਲਾਪ ਕਰ ਸਕਦਾ ਹੈ :

ਗੁਰੁ ਦੀਅਨਾ ਬਾਰੁ ਰੇ, ਯਹ ਅੰਧ ਕੂਪ ਸੰਸਾਰ।
ਮਾਇਆ ਕੇ ਰੰਗ ਰਚੀ ਸਬ ਦੁਨੀਆ, ਨਹਿੰ ਸੂਝ ਪਰਤ ਕਰਤਾਰ।
[1]ਪੁਰਸ਼ ਪੁਰਾਨ ਬਸੈ ਘਟ ਭੀਤਰ, ਤਿਨਕਾ ਓਟ ਪਹਾਰ।
ਮ੍ਰਿਗ ਕੇ ਨਾਭਿ ਬਸਤ ਕਸਤੂਰੀ, ਸੂੰਘਤ ਭਰਮਤ ਉਜਾਰ।
ਕਹੈ ਕਬੀਰ ਸੁਨੋ ਭਾਈ ਸਾਧੋ, ਛੂਟਿ ਜਾਤ ਭ੍ਰਮ ਜਾਰ॥

(ਕਬੀਰ ਸ਼ਬਦਾਵਲੀ ਭਾਗ 2, ਪੰ. 74)

## ਰਾਮ ਕਾ ਮਰਮ ਨਾ ਜਾਨਾ

ਇਸ ਪਦ ਵਿਚ ਕਬੀਰ ਸਾਹਿਬ ਕਰਮ-ਕਾਂਡ ਅਤੇ ਗ੍ਰੰਥਾਂ-ਸ਼ਾਸਤਰਾਂ ਦਾ ਪਾਠ-ਵਿਚਾਰ ਕਰਨ ਵਾਲੇ ਪੰਡਤਾਂ, ਪ੍ਰੋਹਿਤਾਂ ਆਦਿ ਦੀ ਨਿਖੇਧੀ ਕਰਦੇ ਹਨ। ਆਪ ਫ਼ਰਮਾਉਂਦੇ ਹਨ ਕਿ ਇਹ ਲੋਕ ਵੇਦਾਂ-ਸ਼ਾਸਤਰਾਂ ਦੇ ਕਹਿਣ ਮੁਤਾਬਿਕ ਅੰਤਰਮੁਖ ਅਭਿਆਸ ਤਾਂ ਕਰਦੇ ਨਹੀਂ, ਸਵੇਰ ਤੋਂ ਸ਼ਾਮ ਤਕ ਧਰਮ-ਗ੍ਰੰਥਾਂ ਦੀ ਕਥਾ ਜ਼ਰੂਰ ਸੁਣਾਉਂਦੇ ਰਹਿੰਦੇ ਹਨ। ਇਹ ਸਤਿ ਦੇ ਨਿਜੀ ਅਨੁਭਵ ਤੋਂ ਕੋਰੇ ਹਨ। ਅਜਿਹੇ ਪ੍ਰਾਣੀ ਅਸੱਤ ਜਾਂ ਝੂਠ ਵਿਚ ਹੀ ਵੱਸਦੇ ਹਨ, ਝੂਠ ਵਿਚ ਹੀ ਫਲਦੇ-ਫੁਲਦੇ ਹਨ ਅਤੇ ਝੂਠ ਦਾ ਹੀ ਪ੍ਰਚਾਰ ਕਰਦੇ ਹੋਏ ਉਮਰ ਵਿਅਰਥ ਗੁਆ ਲੈਂਦੇ ਹਨ :

ਧਰਮ ਕਥਾ ਜੋ ਕਹਤੇ ਰਹਈ, [2]ਲਬਰੀ ਨਿਤ ਉਠ ਪ੍ਰਾਤਹਿ ਕਹਈ।
[3]ਲਬਰਿ ਬਿਹਾਨੇ ਲਬਰੀ ਸਾਂਝ, [4]ਏਕ ਲਬਰੀ ਬਸੈ ਹਿਰਦੈ ਮਾਂਝ।
ਰਾਮਹੁ ਕੇਰ ਮਰਮ ਨਹਿ ਜਾਨਾ, ਲੈ ਮਤਿ ਠਾਨਿਨ ਵੇਦ ਪੁਰਾਨਾ।
[5]ਵੇਦਹੁ ਕੇਰ ਕਹਲ ਨਹਿ ਕਰਈ, ਜਰਤੇ ਰਹੈ ਸੁਸਤ ਨਹਿੰ ਪਰਈ॥
[6]ਗੁਨਾਤੀਤ ਕੇ ਗਾਵਤੇ, ਅਪੁਹਿ ਗਏ ਗੰਵਾਏ।
ਮਾਟੀ ਤਨ ਮਾਟੀ ਮਿਲਿਓ, ਪਵਨਹਿੰ ਪਵਨ ਸਮਾਏ॥

## ਅਬ ਕਿਆ ਸੋਵੇ

ਜੁਆਨੀ ਵਿਚ ਸਰੀਰ ਵਿਚ ਬਲ ਹੁੰਦਾ ਹੈ, ਮਨ ਵਿਚ ਉਤਸ਼ਾਹ ਹੁੰਦਾ ਹੈ

---

1. ਆਦਿ ਪੁਰਖ ਪਰਮਾਤਮਾ। 2. ਲਬਰੀ-ਝੂਠ; ਉਹ ਸਵੇਰੇ ਵੀ ਝੂਠ ਬੋਲਦੇ ਹਨ 3. ਸ਼ਾਮ ਨੂੰ ਵੀ ਝੂਠ ਬੋਲਦੇ ਹਨ 4. ਉਨ੍ਹਾਂ ਦੇ ਹਿਰਦੇ ਵਿਚ ਵੀ ਝੂਠ ਵੱਸਿਆ ਹੋਇਆ ਹੈ 5. ਉਹ ਵੇਦਾਂ ਦਾ ਕਿਹਾ ਨਹੀਂ ਮੰਨਦੇ 6. ਦੂਸਰੇ ਲੋਕਾਂ ਨੂੰ ਪਰਮਾਤਮਾ ਦੇ ਗੀਤ ਗਾ-ਗਾ ਕੇ ਸੁਣਾਉਂਦੇ ਹਨ ਪਰ ਆਪਣਾ ਆਪ ਬਰਬਾਦ ਕਰ ਲੈਂਦੇ ਹਨ।

ਅਤੇ ਇੱਛਾ-ਸ਼ਕਤੀ ਵਿਚ ਦ੍ਰਿੜ੍ਹਤਾ ਹੁੰਦੀ ਹੈ। ਇਹ ਪ੍ਰਭੂ-ਭਗਤੀ ਅਤੇ ਰੂਹਾਨੀ ਅਭਿਆਸ ਲਈ ਉੱਤਮ ਸਮਾਂ ਹੈ। ਕਬੀਰ ਸਾਹਿਬ ਇਸਨੂੰ ਰਾਤ ਨਾਲ ਉਪਮਾ ਦਿੰਦੇ ਹਨ, ਜਿਸ ਵਿਚ ਰੂਹ ਰੂਪੀ ਇਸਤਰੀ, ਪਰਮਾਤਮਾ ਰੂਪੀ ਪਤੀ ਨਾਲ ਮਿਲਾਪ ਕਰ ਸਕਦੀ ਹੈ। ਜਿਹੜੀ ਇਸਤਰੀ ਇਹ ਸਮਾਂ ਸੌਂ ਕੇ ਗੁਆ ਦਿੰਦੀ ਹੈ ਅਤੇ ਸੰਸਾਰ ਦੇ ਧੰਦਿਆਂ ਵਿਚ ਹੀ ਉਲਝੀ ਰਹਿੰਦੀ ਹੈ, ਉਹ ਪ੍ਰੀਤਮ ਨਾਲ ਮਿਲਾਪ ਦੇ ਅਨੂਠੇ ਪਦਾਰਥ ਤੋਂ ਵਾਂਝੀ ਰਹਿ ਜਾਂਦੀ ਹੈ। ਜਦ ਬਿਰਧ ਅਵਸਥਾ ਦਾ ਦਿਨ ਚੜ੍ਹ ਜਾਂਦਾ ਹੈ ਤਾਂ ਸਰੀਰ ਢਿੱਲਾ ਪੈ ਜਾਂਦਾ ਹੈ। ਘੱਟੋ-ਘੱਟ ਇਸ ਸਮੇਂ ਤਾਂ ਜੀਵ ਨੂੰ ਗ਼ਫ਼ਲਤ 'ਚੋਂ ਜਾਗ ਪੈਣਾ ਚਾਹੀਦਾ ਹੈ ਅਤੇ ਬਚਿਆ ਸਮਾਂ ਪ੍ਰਭੂ-ਭਗਤੀ ਵਿਚ ਲਾਉਣਾ ਚਾਹੀਦਾ ਹੈ। ਆਪ ਇਸ਼ਾਰਾ ਕਰਦੇ ਹਨ ਕਿ ਸਿਰਫ਼ ਸ਼ਬਦ ਦੇ ਅਭਿਆਸ ਜਾਂ ਨਾਮ ਦੀ ਕਮਾਈ ਦੁਆਰਾ ਹੀ ਜੀਵ ਸਹੀ ਅਰਥਾਂ ਵਿਚ ਜਾਗ ਸਕਦਾ ਹੈ :

1. ਜਾਗ ਪਿਆਰੀ ਅਬ ਕਾ ਸੋਵੈ। ਰੈਨ ਗਈ ਦਿਨ ਕਾਹੇ ਕੋ ਖੋਵੈ॥
ਜਿਨ ਜਾਗਾ ਤਿਨ ਮਾਨਿਕ ਪਾਇਆ। ਤੈਂ ਬੌਰੀ ਸਬ ਸੋਇ ਗੰਵਾਇਆ॥
ਪੀਆ ਤੇਰੇ ਚਤੁਰ ਤੂ ਮੂਰਖ ਨਾਰੀ। ਕਬਹੂੰ ਨ ਪੀਆ ਕੀ ਸੇਜ ਸੰਵਾਰੀ॥
ਤੈਂ ਬੌਰੀ ਬੌਰਾਪਨ ਕੀਨ੍ਹੌਂ। ਭਰ-ਜੋਬਨ ਪੀਆ ਅਪਨ ਨ ਚੀਨ੍ਹੌਂ॥
ਜਾਗ ਦੇਖ ਪੀਆ ਸੇਜ ਨਾ ਤੇਰੇ। ਤਾਹਿ ਛਾਂਡਿ ਉਠਿ ਗਏ ਸਵੇਰੇ॥
ਕਹੈ ਕਬੀਰ ਸੋਈ ਧਨ ਜਾਗੈ। ਸਬਦ ਬਾਨ ਉਰ ਅੰਤਰ ਲਾਗੈ॥
(ਕਬੀਰ ਸ਼ਬਦਾਵਲੀ ਭਾਗ 2, ਪੰ. 26)

2. ਕਿਆ ਸੋਵੈ ਗਫਲਤ ਕੇ ਮਾਰੈ, ਜਾਗੁ ਜਾਗੁ ਉਠਿ ਉਠਿ ਜਾਗੁ ਰੇ।
ਔਰ ਤੇਰੇ ਕੋਇ ਕਾਮ ਨ ਆਵੇ, ਗੁਰੂ ਚਰਨਨ ਉਠਿ ਲਾਗੁ ਰੇ॥
ਉੱਤਮ ਚੋਲਾ ਬਨਾ ਅਮੋਲਾ, ਲਗਤ ਦਾਗ ਪਰ ਦਾਗ ਰੇ।
ਦੁਇ ਦਿਨ ਕਾ ਗੁਜਰਾਨ ਜਗਤ ਮੇਂ, ਜਰਤ ਮੋਹ ਕੀ ਆਗ ਰੇ॥
ਤਨ ਸਰਾਏ ਮੇਂ ਜੀਵ ਮੁਸਾਫਿਰ, ਕਰਤਾ ਬਹੁਤ ਦਿਮਾਗ[1] ਰੇ।
ਰੈਨ ਬਸੇਰਾ ਕਰਿ ਲੇ ਡੇਰਾ, ਚਲਨ ਸਵੇਰਾ ਤਾਕ ਰੇ॥
ਯੇ ਸੰਸਾਰ ਵਿਸ਼ੈ ਰਸ ਮਾਤੇ, ਦੇਖੋ ਸਮੁਝਿ ਵਿਚਾਰ ਰੇ।
ਮਨ ਭੰਵਰਾ ਤਜਿ ਵਿਸ਼ ਕੇ ਬਨ ਕੋ, ਚਲੁ ਬੇਗਮ ਕੇ ਬਾਗ ਰੇ॥
ਕੇਂਚੁਲਿ[2] ਕਰਮ ਲਗਾਇ ਚਿਤ ਮੇਂ, ਹੂਆ ਮਨੁਸ਼ ਤੇ ਨਾਗ ਰੇ।

---

1. ਹੰਕਾਰ 2. ਸੱਪ ਦੀ ਕੁੰਜ।

ਬੈਠਾ ਨਾਹਿੰ ਸਮੁਝ ਸੁਖ ਸਾਗਰ, ਬਿਨਾ ਪ੍ਰੇਮ ਬੈਰਾਗ ਰੇ॥
ਸਾਹਿਬ ਭਜੈ ਸੋ ਹੰਸ ਕਹਾਵੈ, ਕਾਮੀ ਕ੍ਰੋਧੀ ਕਾਗ ਰੇ।
ਕਹੈ ਕਬੀਰ ਸੁਨੋ ਭਾਈ ਸਾਧੋ, ਪ੍ਰਗਟੇ ਪੂਰਨ ਭਾਗ ਰੇ॥
(ਕਬੀਰ ਸ਼ਬਦਾਵਲੀ ਭਾਗ 3, ਪੰ. 30)

ਬਿਰਧ ਅਵਸਥਾ ਵਿਚ ਸਰੀਰ ਦੇ ਅੰਗ ਜਵਾਬ ਦੇ ਜਾਂਦੇ ਹਨ। ਅੱਖਾਂ ਅਤੇ ਕੰਨ ਆਦਿ ਮਾਂਦੇ ਪੈ ਜਾਂਦੇ ਹਨ ਅਤੇ ਸਰੀਰ ਥੱਕ ਜਾਂਦਾ ਹੈ। ਸਰੀਰ ਦੇ ਨਿਰਬਲ ਹੋ ਜਾਣ ਦੇ ਬਾਵਜੂਦ ਨਾ ਮਨ ਦੀ ਚੰਚਲਤਾ ਘਟਦੀ ਹੈ ਅਤੇ ਨਾ ਹੀ ਮਾਇਆ ਦਾ ਮੋਹ ਢਿੱਲਾ ਪੈਂਦਾ ਹੈ। ਕਬੀਰ ਸਾਹਿਬ ਚੇਤਾਵਨੀ ਦਿੰਦੇ ਹਨ ਕਿ ਹੇ ਪ੍ਰਾਣੀ, ਜਦ ਤਕ ਸਰੀਰ ਵਿਚ ਸਾਹ ਹੈ, ਤੂੰ ਪ੍ਰਭੂ ਦੀ ਭਗਤੀ ਕਰਦਾ ਜਾ। ਜੇ ਤੂੰ ਪ੍ਰਭੂ-ਭਗਤੀ ਵਿਚ ਲੱਗਾ ਰਹੇਂਗਾ ਤਾਂ ਸਰੀਰ ਭਾਵੇਂ ਛੁੱਟ ਜਾਵੇ ਪਰ ਤੇਰੇ ਅੰਦਰ ਜਾਗਿਆ ਪ੍ਰਭੂ ਦਾ ਸੱਚਾ ਪ੍ਰੇਮ ਕਦੇ ਨਹੀਂ ਟੁੱਟੇਗਾ। ਜਿਨ੍ਹਾਂ ਦੇ ਅੰਦਰ ਪਰਮਾਤਮਾ ਦਾ ਪ੍ਰੇਮ ਅਤੇ ਪਰਮਾਤਮਾ ਦਾ ਸ਼ਬਦ ਵੱਸ ਜਾਂਦਾ ਹੈ, ਉਨ੍ਹਾਂ ਦੀ ਆਸਾ-ਤ੍ਰਿਸ਼ਨਾਂ ਜਾਂ ਇੱਛਾ-ਕਾਮਨਾ ਦੀ ਪਿਆਸ ਸਦਾ ਲਈ ਬੁਝ ਜਾਂਦੀ ਹੈ। ਉਹ ਰਚਨਾ ਦੇ ਕਣ-ਕਣ ਵਿਚ ਵਿਆਪਕ ਹੋ ਰਹੇ ਕੁੱਲ-ਮਾਲਕ ਦੇ ਹੁਕਮ ਨੂੰ ਸਮਝ ਕੇ ਉਹਦੇ ਅਨੁਕੂਲ ਜੀਵਨ ਬਿਤਾਉਂਦੇ ਹਨ। ਉਹ ਪਰਮਾਤਮਾ ਦੇ ਹੁਕਮ ਨੂੰ ਸਮਝ ਕੇ ਭਾਵ ਉਹਦੇ ਸ਼ਬਦ ਨਾਲ ਜੁੜ ਕੇ ਨਿਰਲੇਪ ਭਾਵ ਨਾਲ ਜੀਵਨ ਰੂਪੀ ਚੌਪੜ ਦਾ ਪਾਸਾ ਢਾਲਦੇ ਹਨ :

ਥਾਕੇ ਨੈਣ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥
[1]ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ। ਬਿਰਥਾ ਜਨਮੁ ਗਵਾਇਆ॥
[2]ਤਬ ਲਗੁ ਪ੍ਰਾਣੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ॥
[3]ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ॥
ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ॥
ਹੁਕਮੈ ਬੂਝੈ ਚਉਪੜਿ ਖੇਲੈ [4]ਮਨੁ ਜਿਣਿ ਢਾਲੇ ਪਾਸਾ॥
[5]ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ॥
(ਆਦਿ ਗ੍ਰੰਥ, ਪੰ. 793)

---

1. ਜਰਾ-ਬੁਢਾਪਾ; ਹਾਕ ਦੀ-ਆਵਾਜ਼ ਮਾਰੀ; ਜਦੋਂ ਬੁਢਾਪੇ ਨੇ ਆਵਾਜ਼ ਮਾਰੀ ਤਾਂ ਬੁੱਧੀ ਜਵਾਬ ਦੇ ਗਈ 2. ਜਦ ਤਕ ਸਰੀਰ ਵਿਚ ਪ੍ਰਾਣ ਹਨ ਪਰਮਾਤਮਾ ਦਾ ਨਾਮ ਸਿਮਰੋ 3. ਸਰੀਰ ਚਲਿਆ ਜਾਵੇਗਾ, ਪਰ ਪ੍ਰਭੂ ਦਾ ਪ੍ਰੇਮ ਨਹੀਂ ਜਾਵੇਗਾ 4. ਮਨ ਨੂੰ ਜਿੱਤ ਕੇ ਜੀਵਨ ਦੀ ਬਾਜ਼ੀ ਜਿੱਤ ਲਵੋ 5. ਜਿਹੜਾ ਪਰਮਾਤਮਾ ਨੂੰ ਭਜਦਾ ਹੈ, ਉਹਦਾ ਕੁਝ ਨਹੀਂ ਵਿਗਾੜਦਾ।

## ਸਹਿਜ ਦਾ ਪ੍ਰਕਾਸ਼

ਪਰਮਾਤਮਾ ਦੀ ਪਛਾਣ ਤੋਂ ਸਾਧਕ ਨੂੰ ਜੋ ਅਨੰਦ ਪ੍ਰਾਪਤ ਹੁੰਦਾ ਹੈ, ਉਸ ਅਵਸਥਾ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਉਹਦਾ ਜੰਮਣ-ਮਰਨ ਦਾ ਭੈ ਦੂਰ ਹੋ ਜਾਂਦਾ ਹੈ ਅਤੇ ਅੰਦਰਲੀ ਰੂਹਾਨੀ ਜੋਤੀ ਦੇ ਪ੍ਰਕਾਸ਼ ਨਾਲ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ। ਇਸ ਅਨੰਦ ਨੂੰ ਪਾ ਕੇ ਸੰਸਾਰ ਦੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਮਨ ਰੂਪੀ ਮਾਣਿਕ ਪ੍ਰਭੂ ਦੇ ਪ੍ਰੇਮ ਵਿਚ ਲੀਨ ਹੋ ਜਾਂਦਾ ਹੈ। ਅਜਿਹੀ ਅਵਸਥਾ ਵਿਚ ਸਾਧਕ ਨੂੰ ਗਿਆਨ ਹੋ ਜਾਂਦਾ ਹੈ ਕਿ ਉਹ ਪਰਮਾਤਮਾ ਕਰਨ-ਕਾਰਨ-ਸਮਰੱਥ ਹੈ। ਉਹ, ਜੋ ਕੁਝ ਵੀ ਹੁੰਦਾ ਹੈ, ਉਹਨੂੰ ਪ੍ਰਭੂ ਦਾ ਭਾਣਾ ਜਾਂ ਰਜ਼ਾ ਸਮਝ ਕੇ, ਖ਼ੁਸ਼ੀ-ਖ਼ੁਸ਼ੀ ਪਰਵਾਨ ਕਰ ਲੈਂਦਾ ਹੈ। ਉਹ ਸਹਿਜ ਅਵਸਥਾ ਵਿਚ ਪਹੁੰਚ ਜਾਂਦਾ ਹੈ ਅਤੇ ਪ੍ਰਭੂ ਦੀ ਮੌਜ ਵਿਚ ਪੂਰੀ ਤਰ੍ਹਾਂ ਪ੍ਰਸੰਨ ਰਹਿੰਦਾ ਹੈ :

ਮਰਨ ਜੀਵਨ ਕੀ ਸੰਕਾ ਨਾਸੀ। ਆਪਨ ਰੰਗਿ ਸਹਜ ਪਰਗਾਸੀ॥
ਪ੍ਰਗਟੀ ਜੋਤਿ ਮਿਟਿਆ ਅੰਧਿਆਰਾ। ਰਾਮ ਰਤਨੁ ਪਾਇਆ ਕਰਤ ਬੀਚਾਰਾ॥
ਜਹ ਅਨੰਦੁ ਦੁਖੁ ਦੂਰਿ ਪਇਆਨਾ[1]। ਮਨੁ ਮਾਨਕੁ ਲਿਵ ਤਤੁ ਲੁਕਾਨਾ[2]॥
ਜੋ ਕਿਛੁ ਹੋਆ ਸੁ ਤੇਰਾ ਭਾਣਾ। ਜੋ ਇਵ ਬੂਝੈ ਸੁ ਸਹਜਿ ਸਮਾਣਾ॥
ਕਹਤੁ ਕਬੀਰੁ ਕਿਲਬਿਖ[3] ਗਏ ਖੀਣਾ। ਮਨੁ ਭਇਆ ਜਗਜੀਵਨ ਲੀਣਾ॥
(ਆਦਿ ਗ੍ਰੰਥ, ਪੰ. 1349)

## ਜੀਵਨ-ਮੁਕਤ

ਬਹੁਤ ਸਾਰੇ ਧਰਮ, ਧਰਮ-ਗ੍ਰੰਥ ਅਤੇ ਜੋਗੀ-ਸੰਨਿਆਸੀ, ਮਰਨ ਉਪਰੰਤ ਮੁਕਤੀ ਦੇਣ ਦਾ ਦਾਅਵਾ ਕਰਦੇ ਹਨ। ਸੰਤ-ਜਨ ਆਪਣੇ ਸਿੱਖਾਂ-ਸੇਵਕਾਂ ਨੂੰ ਇਸ ਤਰ੍ਹਾਂ ਦੀ ਮੁਕਤੀ ਦਾ ਝੂਠਾ ਲਾਰਾ ਨਹੀਂ ਲਾਉਂਦੇ। ਉਹ ਕਹਿੰਦੇ ਹਨ ਕਿ ਜਿਹੜਾ ਇਨਸਾਨ ਜੀਂਦੇ-ਜੀਅ ਅਨਪੜ੍ਹ ਹੈ, ਉਹ ਮਰ ਕੇ ਵਿਦਵਾਨ ਨਹੀਂ ਬਣ ਸਕਦਾ ਅਤੇ ਜਿਹੜਾ ਵਿਅਕਤੀ ਜੀਂਦੇ-ਜੀਅ ਦੁਨੀਆਦਾਰ ਅਤੇ ਮਾਇਆਧਾਰੀ ਹੈ, ਉਹ ਮਰ ਕੇ ਸੰਤ-ਮਹਾਤਮਾ ਨਹੀਂ ਬਣ ਜਾਂਦਾ। ਭਰੋਸਾ ਸਿਰਫ਼ ਉਸ ਉੱਤੇ ਕਰਨਾ ਚਾਹੀਦਾ ਹੈ, ਜੋ ਕੁਝ ਜੀਂਦੇ-ਜੀਅ ਪ੍ਰਾਪਤ ਹੋ ਜਾਵੇ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਜੀਂਦੇ-ਜੀਅ ਉੱਚੇ ਰੂਹਾਨੀ ਮੰਡਲਾਂ ਵਿਚ ਚਲਿਆ ਜਾਵੇ, ਜਿੱਥੇ ਪਹੁੰਚ ਕੇ ਉਹਨੂੰ ਦੋਬਾਰਾ ਸੰਸਾਰ ਵਿਚ ਨਾ ਆਉਣਾ ਪਵੇ। ਜਿਹੜੀ ਰੂਹਾਨੀ ਤਰੱਕੀ ਇਨਸਾਨ ਜੀਂਦੇ-ਜੀਅ ਪ੍ਰਾਪਤ ਕਰੇਗਾ, ਉਹੀ ਮੌਤ ਤੋਂ ਬਾਅਦ ਉਹਦੇ ਨਾਲ ਚੱਲੇਗੀ। ਇਨ੍ਹਾਂ ਦੋ-ਪਦਾਂ ਵਿਚ ਕਬੀਰ ਸਾਹਿਬ ਜੀਂਦੇ-ਜੀਅ ਪ੍ਰਾਪਤ ਕੀਤੀ ਮੁਕਤੀ ਦੀ ਮਹੱਤਤਾ

1. ਦੌੜ ਗਿਆ 2. ਮਿਲ ਗਿਆ; ਸਮਾ ਗਿਆ 3. ਪਾਪ।

ਦਰਸਾਉਂਦੇ ਹਨ ਅਤੇ ਇਸੇ ਨੂੰ ਹੀ ਸੱਚੀ ਮੁਕਤੀ ਦਾ ਨਾਂ ਦਿੰਦੇ ਹਨ :

1. ਸਾਧੋ ਭਾਈ ਜੀਵਤ ਹੀ ਕਰੋ ਆਸਾ॥
ਜੀਵਤ ਸਮੁਝੈ ਜੀਵਤ ਬੂਝੈ, ਜੀਵਤ ਮੁਕਤਿ ਨਿਵਾਸਾ॥
ਜੀਅਤ ਕਰਮ ਕੀ ਫਾਂਸਿ ਨ ਕਾਟੀ, ਮੂਏ ਮੁਕਤਿ ਕੀ ਆਸਾ॥
[1]ਤਨ ਛੂਟੇ ਜਿਵ ਮਿਲਨ ਕਹਤੁ ਹੈ, ਸੋ ਸਬ ਝੂਠੀ ਆਸਾ॥
ਅਬਹੂੰ ਮਿਲਾ ਸੋ ਤਬਹੂੰ ਮਿਲੈਗਾ, ਨਹਿੰ ਤੋ ਜਮਪੁਰ ਬਾਸਾ॥
ਦੂਰ ਦੂਰ ਢੂੰਢੈ ਮਨ ਲੋਭੀ, [2]ਮਿਟੈ ਨ ਗਰਭ ਤਰਾਸਾ॥
ਸਾਧ ਸੰਤ ਕੀ ਕਰੈ ਨ ਬੰਦਗੀ, ਕਟੈ ਕਰਮ ਕੀ ਫਾਂਸਾ॥
ਸੱਤ ਗਹੈ ਸਤਗੁਰੂ ਕੋ ਚੀਨ੍ਹੈ, ਸੱਤਨਾਮ ਬਿਸਵਾਸਾ॥
ਕਹੈ ਕਬੀਰ ਸਾਧਨ ਹਿਤਕਾਰੀ, ਹਮ ਸਾਧਨ ਕੇ ਦਾਸਾ॥
(ਕਬੀਰ ਸ਼ਬਦਾਵਲੀ ਭਾਗ 1, ਪੰ. 38)

2. ਜੀਵਤ ਮੁਕਤ ਸੋਇ ਮੁਕਤਾ ਹੋ॥
ਜਬ ਲਗ ਜੀਵਨ ਮੁਕਤਾ ਨਾਹੀਂ, ਤਬ ਲਗ ਦੁਖ ਸੁਖ ਭੁਗਤਾ ਹੋ॥
ਦੇਹ ਸੰਗ ਨ ਹੋਵੈ ਮੁਕਤਾ, ਮੂਏ ਮੁਕਤਿ ਕਹੰ ਹੋਈ ਹੋ॥
ਤੀਰਥ ਬਾਸੀ ਹੋਏ ਨ ਮੁਕਤਾ, ਮੁਕਤਿ ਨ ਧਰਨੀ[3] ਸੋਈ ਹੋ॥
ਜੀਵਤ ਭਰਮ ਕੀ ਫਾਂਸ ਨ ਕਾਟੀ, ਮੂਏ ਮੁਕਤਿ ਕੀ ਆਸਾ ਹੋ॥
ਜਲ ਪਿਆਸਾ ਜੈਸੇ ਨਰ ਕੋਈ, ਸੁਪਨੇ ਫਿਰੈ ਪਿਆਸਾ ਹੋ॥
ਹੋਇ ਅਤੀਤ ਬੰਧਨ ਤੇਂ ਛੂਟੈ, ਜਹੰ ਇੱਛਾਤਹੰ ਜਾਈ ਹੋ॥
ਬਿਨਾ ਅਤੀਤ ਸਦਾ ਬੰਧਨ ਮੇਂ, ਕਿਤਹੂੰ ਜਾਨਿ ਨ ਪਾਈ ਹੋ॥
ਆਵਾਗਵਨ ਸੇ ਗਏ ਛੂਟਿ ਕੇ, ਸੁਮਿਰਿ ਨਾਮ ਅਬਿਨਾਸੀ ਹੋ॥
ਕਹੈ ਕਬੀਰ ਸੋਈ ਜਨ ਗੁਰੂ ਹੈ, ਕਾਟੀ ਭਰਮ ਕੀ ਫਾਂਸੀ ਹੋ॥
(ਕਬੀਰ ਸ਼ਬਦਾਵਲੀ ਭਾਗ 2, ਪੰ. 10)

## ਜੇ ਧੋਵੈ ਸੌ ਵਾਰ

ਲੋਕਾਂ ਦੀ ਆਮ ਧਾਰਨਾ ਹੈ ਕਿ ਪਵਿੱਤਰ ਨਦੀਆਂ ਅਤੇ ਸਰੋਵਰਾਂ ਉੱਤੇ ਇਸ਼ਨਾਨ ਕਰਨ ਨਾਲ ਮਨੁੱਖ ਦੇ ਪਾਪਾਂ ਦੀ ਮੈਲ ਉੱਤਰ ਜਾਂਦੀ ਹੈ ਅਤੇ ਮਨ ਨਿਰਮਲ ਹੋ ਕੇ ਪ੍ਰਭੂ ਦੀ ਭਗਤੀ ਵਿਚ ਲੀਨ ਹੋਣ ਦੇ ਕਾਬਲ ਬਣ ਜਾਂਦਾ ਹੈ।

---

1. ਜਿਵ=ਜੀਵਾਤਮਾ; ਇਹ ਲਾਰਾ ਝੂਠਾ ਹੈ ਕਿ ਮੌਤ ਤੋਂ ਬਾਅਦ ਜੀਵ ਨੂੰ ਪ੍ਰਭੂ ਮਿਲੇਗਾ 2. ਜੰਮਣ-ਮਰਨ ਦਾ ਡਰ ਦੂਰ ਨਹੀਂ ਹੁੰਦਾ 3. ਧਰਨੀ-ਧਰਤੀ; ਭੁੰਜੇ ਸੌਣ ਨਾਲ ਵੀ ਮੁਕਤੀ ਨਹੀਂ ਹੁੰਦੀ।

ਕਬੀਰ ਸਾਹਿਬ ਕਹਿੰਦੇ ਹਨ ਕਿ ਸਰੀਰ ਨੂੰ ਧੋਣ ਨਾਲ ਮਨ ਦੀ ਮੈਲ ਨਹੀਂ ਉੱਤਰਦੀ। ਸਦਾ ਗੰਗਾ-ਜਲ ਵਿਚ ਰਹਿਣ ਵਾਲਾ ਡੱਡੂ ਮੁਕਤੀ ਨਹੀਂ ਪ੍ਰਾਪਤ ਕਰ ਲੈਂਦਾ। ਰਾਮ-ਨਾਮ ਨਾਲ ਲਿਵ ਜੋੜਨ ਨਾਲ ਹੀ ਜੀਵ ਦੀ ਰਹਿਣੀ ਨਿਰਮਲ ਬਣਦੀ ਹੈ ਤੇ ਉਹਦੇ ਮਨ ਦੇ ਭੈ ਅਤੇ ਪਾਪ ਦੂਰ ਹੁੰਦੇ ਹਨ। ਇਸ ਨਾਲ ਆਤਮਾ ਨਿਰਮਲ ਹੋ ਜਾਂਦੀ ਹੈ ਅਤੇ ਪਰਮਾਤਮਾ ਨਾਲ ਮਿਲ ਕੇ ਮੁਕਤੀ ਪ੍ਰਾਪਤ ਕਰਨ ਦੇ ਕਾਬਲ ਬਣ ਜਾਂਦੀ ਹੈ :

ਕਿਆ ਹੋਇ ਤੇਰੇ ਨਹਾਈ ਧੋਈ। ਆਤਮ ਰਾਮ ਨ ਚੀਨ੍ਹਾ ਸੋਈ॥
ਕਿਆ ਘਟਿ ਊਪਰਿ ਮੰਜਨ ਕੀਐਂ, ਭੀਤਰਿ ਮੈਲ ਅਪਾਰਾ।
ਰਾਮ ਨਾਮ ਬਿਨ ਨਰਕ ਨ ਛੂਟੈ, ਜੇ ਧੋਵੈ ਸੌ ਬਾਰਾ॥
ਕਾ ਨਟ ਭੇਖ ਭਗਵਾਂ ਬਸਤਰ, ਭਸਮ ਲਗਾਵੈ ਲੋਈ।
[1]ਜਿਉਂ ਦਾਦੁਰ ਸੁਰਸਰੀ ਜਲ ਭੀਤਰਿ, ਹਰਿ ਬਿਨ ਮੁਕਤਿ ਨ ਹੋਈ॥
[2]ਪਰਹਰਿ ਕਾਮ ਰਾਮ ਕਹਿ ਬੌਰੇ, ਸੁਨਿ ਸਿਖ ਬੰਧੂ ਮੋਰੀ।
[3]ਹਰਿ ਕੌ ਨਾਉਂ ਅਭੈ ਪਦ ਦਾਤਾ, ਕਹੈ ਕਬੀਰਾ ਕੋਰੀ॥

(ਕਬੀਰ ਗ੍ਰੰਥਾਵਲੀ, ਪੰ. 154)

## ਐਸੇ ਘਰ ਹਮ ਬਹੁਤ ਬਸਾਏ

ਸ਼੍ਰਿਸ਼ਟੀ ਦੀ ਰਚਨਾ ਤੋਂ ਹੀ ਆਤਮਾ ਪਸ਼ੂ-ਪੰਛੀਆਂ ਅਤੇ ਕੀੜੇ-ਪਤੰਗਿਆਂ ਆਦਿ ਦੀਆਂ ਅਨੇਕ ਜੂਨਾਂ ਵਿਚ ਭਰਮ ਰਹੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜੀਵਾਤਮਾ ਕਈ ਵਾਰ ਨੀਵੀਆਂ ਜੂਨਾਂ ਵਿਚ ਗਈ ਹੈ, ਇਹ ਕਈ ਵਾਰ ਜੋਗੀ, ਜਤੀ, ਤਪੱਸਵੀ, ਬ੍ਰਹਮਚਾਰੀ ਬਣੀ ਹੈ। ਇਹ ਕਦੇ ਰਾਜਾ ਤੇ ਕਦੇ ਮੰਗਤਾ ਬਣ ਕੇ ਸੰਸਾਰ ਵਿਚ ਆਈ ਹੈ ਪਰ ਹਾਲੇ ਤਕ ਇਹਦਾ ਜੰਮਣ-ਮਰਨ ਦੇ ਚੱਕਰ ਤੋਂ ਛੁਟਕਾਰਾ ਨਹੀਂ ਹੋਇਆ। ਇਸਦਾ ਕਾਰਨ ਇਹ ਹੈ ਕਿ ਜੀਵ ਨੇ ਕਿਸੇ ਪੂਰਨ-ਸੰਤ ਦੀ ਸ਼ਰਨ ਪ੍ਰਾਪਤ ਨਹੀਂ ਕੀਤੀ। ਸਾਕਤ ਜਾਂ ਮਨਮੁਖ ਲੋਕ ਬਾਰ-ਬਾਰ ਜੰਮਦੇ ਅਤੇ ਮਰਦੇ ਹਨ ਜਦ ਕਿ ਮਾਲਕ ਦੇ ਸੱਚੇ ਭਗਤ ਜਾਂ ਸੰਤ, ਰਾਮ-ਨਾਮ ਦਾ ਅੰਮ੍ਰਿਤ ਪੀ ਕੇ ਸਦਾ ਲਈ ਅਮਰ ਹੋ ਜਾਂਦੇ ਹਨ। ਕਬੀਰ ਸਾਹਿਬ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ, ਅਸੀਂ ਇਸ ਜੰਮਣ-ਮਰਨ ਦੇ ਚੱਕਰ ਤੋਂ ਹਾਰ ਗਏ ਹਾਂ, ਹੁਣ ਤੂੰ ਦਇਆ-

---

1. ਦਾਦੁਰ-ਡੱਡੂ; ਸੁਰਸਰੀ-ਗੰਗਾ; ਡੱਡੂ ਗੰਗਾ ਵਿਚ ਰਹਿੰਦਾ ਹੈ, ਪਰ ਬਿਨਾਂ ਭਗਤੀ ਦੇ ਮੁਕਤੀ ਨਹੀਂ ਹੋ ਸਕਦੀ। 2. ਪਰਹਰਿ-ਛੱਡ ਦੇ; ਬੰਧੂ-ਮਿੱਤਰ; ਸਿਖ-ਉਪਦੇਸ਼; ਤੂੰ ਕਾਮ ਨੂੰ ਤਿਆਗ ਕੇ ਰਾਮ-ਨਾਮ ਦਾ ਸਿਮਰਨ ਕਰ। ਮੇਰੇ ਇਸ ਉਪਦੇਸ਼ ਉੱਤੇ ਅਮਲ ਕਰ 3. ਅਭੈ-ਨਿਰਭਉ; ਕੋਰੀ=ਸੱਚੀ; ਕਬੀਰ ਸੱਚ ਕਹਿੰਦਾ ਹੈ ਕਿ ਹਰੀ ਦਾ ਨਾਂ ਨਿਰਭਉ-ਪਦ ਦੇਣ ਵਾਲਾ ਹੈ।

ਮਿਹਰ ਕਰਕੇ ਸਾਨੂੰ ਇਸ ਤੋਂ ਛੁਟਕਾਰਾ ਦੁਆ ਅਤੇ ਪੂਰਨਤਾ ਬਖ਼ਸ਼ :

[1]ਅਸਥਾਵਰ ਜੰਗਮ ਕੀਟ ਪਤੰਗਾ। ਅਨਿਕ ਜਨਮ ਕੀਏ ਬਹੁ ਰੰਗਾ॥
ਐਸੇ ਘਰ ਹਮ ਬਹੁਤ ਬਸਾਏ। ਜਬ ਹਮ ਰਾਮ ਗਰਭ ਹੋਇ ਆਏ॥
ਜੋਗੀ ਜਤੀ ਤਪੀ ਬ੍ਰਹਮਚਾਰੀ। ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥
ਸਾਕਤ ਮਰਹਿ ਸੰਤ ਸਭਿ ਜੀਵਹਿ। ਰਾਮ ਰਸਾਇਨੁ ਰਸਨਾ ਪੀਵਹਿ॥
ਕਹੁ ਕਬੀਰ ਪ੍ਰਭ ਕਿਰਪਾ ਕੀਜੈ। ਹਾਰਿ ਪਰੇ ਅਬ ਪੂਰਾ ਦੀਜੈ॥

(ਆਦਿ ਗ੍ਰੰਥ, ਪੰ. 325)

## ਬਿਨ ਨੈਨਨ ਜਗ ਦੇਖੇ

ਇਸ ਉਲਟਬਾਂਸੀ ਵਿਚ ਕਬੀਰ ਸਾਹਿਬ ਦੱਸਦੇ ਹਨ ਕਿ ਸੰਤਾਂ ਦਾ ਮਾਰਗ ਆਮ ਅਭਿਆਸੀਆਂ ਦੇ ਰਾਹ ਤੋਂ ਵੱਖਰਾ ਹੈ। ਆਪ ਕਹਿੰਦੇ ਹਨ ਕਿ ਇਹ ਭਵ-ਸਾਗਰ ਏਨਾ ਵਿਕਰਾਲ ਹੈ ਕਿ ਕਰਮ-ਕਾਂਡ ਦੀ ਬੇੜੀ ਵਿਚ ਬੈਠਣ ਵਾਲੇ ਲੋਕ ਇਸਨੂੰ ਪਾਰ ਨਹੀਂ ਕਰ ਸਕਦੇ। ਜੋ ਲੋਕ ਵੱਡੇ-ਵੱਡੇ ਮੰਦਰਾਂ ਦਾ ਆਸਰਾ ਲੈਂਦੇ ਹਨ, ਉਹ ਮੰਜ਼ਲ ਉਤੇ ਪਹੁੰਚਣ ਵਿਚ ਅਸਫਲ ਰਹਿੰਦੇ ਹਨ। ਜੋ ਲੋਕ ਤੀਰਥ-ਵਰਤ, ਪੁੰਨ-ਦਾਨ, ਪੂਜਾ-ਪਾਠ ਦਾ ਆਸਰਾ ਲੈਂਦੇ ਹਨ ਤੇ ਜੋ ਲੋਕ ਦੁਨੀਆ ਦਾ ਤਿਆਗ ਕਰਕੇ ਜੰਗਲਾਂ-ਪਹਾੜਾਂ ਵਿਚ ਜਾ ਕੇ ਜਪ-ਤਪ ਆਦਿ ਕਰਦੇ ਹਨ, ਉਹ ਸਭ ਮਨ ਅਤੇ ਮਾਇਆ ਦੀ ਰੱਸੀ ਨਾਲ ਬੱਝੇ ਰਹਿੰਦੇ ਹਨ। ਇਸ ਤੋਂ ਉਲਟ ਜਿਹੜੇ ਅਭਿਆਸੀਆਂ ਦਾ ਮਨ ਅੰਦਰ ਸ਼ਬਦ ਦੇ ਬਾਣ ਨਾਲ ਵਿੰਨ੍ਹਿਆ ਜਾਂਦਾ ਹੈ, ਉਹ ਸਦੀਵੀ ਸੁੱਖ ਪ੍ਰਾਪਤ ਕਰ ਲੈਂਦੇ ਹਨ। ਜੋ ਲੋਕ ਸ਼ਬਦ ਦੀ ਛੋਹ ਤੋਂ ਵਾਂਝੇ ਰਹਿ ਜਾਂਦੇ ਹਨ, ਉਹ ਇਸ ਦੁੱਖਾਂ ਦੀ ਨਗਰੀ ਵਿਚ ਹੀ ਫਸੇ ਰਹਿੰਦੇ ਹਨ। ਜਿਨ੍ਹਾਂ ਦੀ ਨਜ਼ਰ ਬਾਹਰ ਦੁਨਿਆਵੀ ਪਦਾਰਥਾਂ ਵਿਚ ਖੁੱਭੀ ਰਹਿੰਦੀ ਹੈ, ਉਹ ਅੰਦਰ ਦੇ ਰੂਹਾਨੀ ਮੰਡਲਾਂ ਵਲੋਂ ਅੰਨ੍ਹੇ ਹਨ ਪਰ ਜਿਨ੍ਹਾਂ ਦੀ ਬਿਰਤੀ ਅੰਤਰਮੁਖ ਹੋ ਜਾਂਦੀ ਹੈ ਅਤੇ ਜਿਹੜੇ ਆਪਣੀ ਅੰਦਰਲੀ ਅੱਖ ਖੋਲ੍ਹ ਲੈਂਦੇ ਹਨ, ਉਨ੍ਹਾਂ ਨੂੰ ਸ੍ਰਿਸ਼ਟੀ ਦੇ ਕਣ-ਕਣ ਵਿਚ ਪਰਮਾਤਮਾ ਸਮਾਇਆ ਹੋਇਆ ਨਜ਼ਰ ਆਉਂਦਾ ਹੈ। ਅਜਿਹੇ ਲੋਕ ਹੀ ਇਸ ਭਵ-ਸਾਗਰ ਨੂੰ ਤਰਨ ਵਿਚ ਸਫਲ ਹੁੰਦੇ ਹਨ :

ਅਵਧੂ ਐਸਾ ਗਿਆਨ ਵਿਚਾਰੰ।
[2]ਭੇਰੈ ਚੜ੍ਹੇ ਸੁ ਅੱਧਰ ਡੂਬੈ, ਨਿਰਾਧਾਰ ਭਏ ਪਾਰੰ॥
[3]ਊਬਟ ਚਲੇ ਸੁ ਨਗਰਿ ਪਹੁੰਚੇ, ਬਾਟ ਚਲੇ ਤੇ ਲੂਟੇ।

---

1. ਅਸਥਾਵਰ=ਜੋ ਚੱਲ ਨਹੀਂ ਸਕਦੇ, ਭਾਵ ਬਿਰਛ, ਪੌਦੇ; ਜੰਗਮ=ਜੋ ਚੱਲ ਸਕਦੇ ਹਨ, ਭਾਵ ਪਸ਼ੂ ਆਦਿ। 2. ਭੇਰੈ=ਬੇੜੇ ਵਿਚ; ਅੱਧਰ =ਅੱਧ ਵਿਚ; ਵਿਚਕਾਰ; ਜਿਹੜੇ ਅਖਾਉਤੀ ਧਰਮ ਦੇ ਬੇੜੇ ਵਿਚ ਚੜ੍ਹ ਗਏ, ਉਹ ਅੱਧ ਵਿਚ ਡੁੱਬ ਗਏ; ਜਿਹੜੇ ਸਿੱਧੇ (ਭਗਤੀ ਦੇ) ਸਮੁੰਦਰ ਵਿਚ ਠਿਲ੍ਹ ਪਏ, ਉਹ ਪਾਰ ਹੋ ਗਏ। 3. ਊਬਟ=ਬਿਖੜਾ ਪੈਂਡਾ; ਜਿਹੜੇ ਭਗਤੀ ਦੇ ਬਿਖਮ ਮਾਰਗ ਉੱਤੇ ਚੱਲ ਪਏ, ਉਹ ਮੰਜ਼ਲ ਉੱਤੇ ਜਾ ਪਹੁੰਚੇ; ਜਿਹੜੇ ਪਿਤਾ-ਪੁਰਖੀ ਦੇ ਬਾਹਰਮੁਖੀ ਕਰਮ-ਕਾਂਡ ਦੇ ਆਮ ਰਾਹ ਉੱਤੇ ਚੱਲੇ, ਉਹ ਰਾਹ ਵਿਚ ਹੀ ਲੁੱਟੇ ਗਏ।

[1]ਏਕ ਜੇਵੜੀ ਸਭ ਲਪਟਾਨੇ, ਕੇ ਬਾਂਧੇ ਕੇ ਛੂਟੇ॥
[2]ਮੰਦਿਰ ਪੈਸਿ ਚਹੁੰ ਦਿਸਿ ਭੀਗੇ, ਬਾਹਰਿ ਰਹੇ ਤੇ ਸੂਖਾ।
[3]ਸਰਿ ਮਾਰੇ ਤੇ ਸਦਾ ਸੁਖਾਰੇ, ਅਨਮਾਰੇ ਤੇ ਦੂਖਾ॥
[4]ਬਿਨ ਨੈਨਨ ਕੇ ਸਭ ਜਗ ਦੇਖੈ, ਲੋਚਨ ਅਛਤੇ ਅੰਧਾ।
ਕਹੈ ਕਬੀਰ ਕਛੁ ਸਮਝਿ ਪਰੀ ਹੈ, ਯਹੁ ਜਗ ਦੇਖਿਆ ਧੰਧਾ॥
(ਕਬੀਰ ਗ੍ਰੰਥਾਵਲੀ, ਪੰ. 110)

## ਸਭ ਜਗਤ ਭੁਲਾਨਾ

ਲੋਕ ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ ਪਰ ਉਹ ਆਪਣੀਆਂ ਪਹਿਲੋਂ ਬਣ ਚੁੱਕੀਆਂ ਧਾਰਨਾਵਾਂ ਜਾਂ ਗਿਆਨ ਅਤੇ ਫ਼ਿਲਾਸਫ਼ੀ ਦੇ ਹੱਕ ਵਿਚ ਅਤੇ ਦੂਸਰਿਆਂ ਦੇ ਵਿਚਾਰਾਂ ਤੇ ਧਾਰਨਾਵਾਂ ਦੇ ਖ਼ਿਲਾਫ਼ ਦਲੀਲਾਂ ਦੇਣ ਦੇ ਝਮੇਲੇ ਵਿਚ ਫਸੇ ਰਹਿੰਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਤਰ੍ਹਾਂ ਕਿਸਾਨ ਦੋ ਖੋਤਿਆਂ ਨੂੰ ਆਪਸ ਵਿਚ ਬੰਨ੍ਹ ਦਿੰਦਾ ਹੈ ਕਿ ਉਹ ਮਨ ਮਰਜ਼ੀ ਨਾਲ ਨਾ ਘੁੰਮ ਫਿਰ ਸਕਣ, ਇਸੇ ਤਰ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਧਾਰਮਿਕ ਪੱਖ-ਪਾਤਾਂ ਨਾਲ ਬੰਨ੍ਹਿਆ ਹੋਇਆ ਹੈ ਅਤੇ ਉਹ ਪਰਮੇਸ਼ਰ-ਪ੍ਰਾਪਤੀ ਦੇ ਮਾਰਗ ਤੋਂ ਦੂਰ ਰਹਿ ਗਏ ਹਨ। ਆਪ ਇਸ਼ਾਰਾ ਕਰਦੇ ਹਨ ਕਿ ਜਿਹੜਾ ਵਿਅਕਤੀ ਆਤਮਿਕ ਦ੍ਰਿਸ਼ਟੀ ਪ੍ਰਾਪਤ ਕਰ ਲੈਂਦਾ ਹੈ ਭਾਵ ਆਪਣੀ ਅੰਦਰਲੀ ਅੱਖ ਖੋਲ੍ਹ ਲੈਂਦਾ ਹੈ, ਉਹ ਸੱਚੇ ਰੂਹਾਨੀ ਮਾਰਗ ਉੱਤੇ ਚੱਲ ਪੈਂਦਾ ਹੈ ਅਤੇ ਉਸ ਇਕ ਪਰਮਾਤਮਾ ਦੀ ਪਛਾਣ ਕਰ ਲੈਂਦਾ ਹੈ।

[5]ਪਖਾ ਪਖੀ ਕੈ ਪੇਖਣੈ, ਸਭ ਜਗਤ ਭੁਲਾਨਾ।
[6]ਨਿਰਪਖ ਹੋਇ ਹਰਿ ਭਜੈ, ਸੋ ਸਿਧ ਸਿਆਨਾ॥
ਜਿਉਂ ਖਰ ਸੂੰ ਖਰ ਬੰਧਿਆ, ਤਿਉਂ ਬੰਧੇ ਸਭ ਲੋਈ।
ਜਾ ਕੇ ਆਤਮ ਦ੍ਰਿਸ਼ਟਿ ਹੈ, ਸਾਚਾ ਜਨ ਸੋਈ॥
ਏਕ ਏਕ ਜਿਨਿ ਜਾਣਿਆਂ, ਤਿਨਹੀਂ ਸਚ ਪਾਇਆ।
ਪ੍ਰੇਮ ਪ੍ਰੀਤਿ ਲਿਓ ਲੀਨ ਮਨ, ਤੇ ਬਹੁਰਿ ਨਾ ਆਇਆ॥

---

1. ਜੇਵੜੀ-ਰੱਸੀ; ਬੰਧਨ ਵਿਚ ਪਏ ਅਤੇ ਆਪਣੇ ਆਪ ਨੂੰ ਮੁਕਤ ਸਮਝਣ ਵਾਲੇ ਸਭ ਹੀ ਮਾਇਆ ਦੀ ਇਕੋ ਰੱਸੀ ਨਾਲ ਬੰਨ੍ਹੇ ਹੋਏ ਹਨ 2. ਮੰਦਿਰ-ਘਰ; ਘਰ ਵਿਚ ਬੈਠੇ ਚਹੁੰ ਪਾਸਿਓਂ ਭਿੱਜ ਗਏ, ਪਰ ਬਾਹਰ ਬੈਠੇ ਸੁੱਕੇ ਰਹੇ। 3. ਜਿਨ੍ਹਾਂ ਨੂੰ ਪ੍ਰੇਮ ਦਾ ਤੀਰ ਵੱਜ ਗਿਆ, ਉਹ ਸਦਾ ਲਈ ਸੁਖੀ ਹੋ ਗਏ, ਜਿਨ੍ਹਾਂ ਨੇ ਇਹ ਤੀਰ ਨਾ ਖਾਧਾ, ਉਹ ਦੁਖੀ ਰਹੇ 4. ਅਛਤੇ=ਹੁੰਦੇ ਹੋਏ; ਜਿਨ੍ਹਾਂ ਨੇ ਬਾਹਰਲੀਆਂ ਅੱਖਾਂ ਬੰਦ ਕਰ ਲਈਆਂ, ਉਨ੍ਹਾਂ ਨੇ ਅੰਦਰਲੀ ਅਸਲੀਅਤ ਦੇਖ ਲਈ; ਅੱਖਾਂ ਵਾਲਿਆਂ ਨੂੰ ਕੁਝ ਦਿਖਾਈ ਨਾ ਦਿੱਤਾ 5. ਪੱਖਾ-ਪੱਖੀ=ਪੱਖ-ਪਾਤ; ਸਭ ਧਰਮਾਂ ਦੇ ਲੋਕ ਆਪੋ-ਆਪਣੇ ਧਰਮ ਦਾ ਪੱਖ-ਪਾਤ ਕਰਨ ਦੀ ਗ਼ਲਤੀ ਦਾ ਸ਼ਿਕਾਰ ਹਨ 6. ਜਿਹੜਾ ਹਰ ਤਰ੍ਹਾਂ ਦਾ ਪੱਖ-ਪਾਤ ਤਜ ਕੇ ਪਰਮਾਤਮਾ ਦੀ ਭਗਤੀ ਕਰਦਾ ਹੈ, ਉਹੀ ਸੱਚਾ ਸਿੱਧ-ਪੁਰਸ਼ ਹੈ।

ਪੂਰੇ ਕੀ ਪੂਰੀ ਦ੍ਰਿਸ਼ਟਿ, ਪੂਰਾ ਕਰਿ ਦੇਖੈ।
ਕਹੈ ਕਬੀਰ ਕਛੂ ਸਮੁਝਿ ਨ ਪਰਈ, [1]ਯਾ ਕਛੂ ਬਾਤ ਅਲੇਖੈ॥

(ਕਬੀਰ ਗ੍ਰੰਥਾਵਲੀ, ਪੰ. 111)

## ਬਿਰਹਾ ਦੀ ਅੱਗ

ਇਹ ਛੇ ਦੋਹੇ ਰੂਹਾਨੀ ਗਿਆਨ ਦੀ ਪ੍ਰਾਪਤੀ 'ਚੋਂ ਜਾਗਣ ਵਾਲੀ ਬਿਰਹਾ ਦਾ ਵਰਨਨ ਕਰਦੇ ਹਨ। ਆਤਮਾ ਦੀ ਪਛਾਣ ਪ੍ਰਾਪਤ ਹੋਣ ਤੋਂ ਬਾਅਦ ਸਾਧਕ ਨੂੰ ਗਿਆਨ ਹੋ ਜਾਂਦਾ ਹੈ ਕਿ ਆਤਮਾ ਪਰਮਾਤਮਾ ਦੀ ਅੰਸ਼ ਹੈ। ਉਸ ਹਾਲਤ ਵਿਚ ਉਹਦੇ ਹਿਰਦੇ ਵਿਚ ਪਰਮਾਤਮਾ ਨਾਲ ਮਿਲਾਪ ਦੀ ਬਿਰਹਾ ਭੜਕ ਉਠਦੀ ਹੈ। ਪ੍ਰੇਮ ਅਤੇ ਭਗਤੀ ਨਾਲ ਇਹ ਬਿਰਹਾ ਬਲਵਾਨ ਹੁੰਦੀ ਜਾਂਦੀ ਹੈ। ਇਹ ਸੰਸਾਰਕ ਆਸ਼ਾਵਾਂ-ਤ੍ਰਿਸ਼ਨਾਵਾਂ ਨੂੰ ਨਾਸ਼ ਕਰ ਦਿੰਦੀ ਹੈ। ਇਹਦੇ ਸਾਹਮਣੇ ਇੰਦਰੀਆਂ ਦੇ ਸੁੱਖ ਰੁੱਖੇ ਅਤੇ ਫਿੱਕੇ ਲੱਗਦੇ ਹਨ ਅਤੇ ਮਨ ਦੀ ਭਟਕਣਾ ਸਮਾਪਤ ਹੋ ਜਾਂਦੀ ਹੈ। ਕਬੀਰ ਸਾਹਿਬ ਕੁਝ ਅਜਿਹੀਆਂ ਉਦਾਹਰਣਾਂ ਰਾਹੀਂ ਆਪਣੀ ਗੱਲ ਕਹਿਣ ਦਾ ਜਤਨ ਕਰਦੇ ਹਨ ਜਿਹੜੀਆਂ ਓਪਰੀ ਨਜ਼ਰੇ ਦੇਖਿਆਂ ਇਕ ਦੂਜੇ ਦੀਆਂ ਵਿਰੋਧੀ ਲੱਗਦੀਆਂ ਹਨ ਪਰ ਅਸਲ ਵਿਚ ਠੀਕ ਹਨ। ਆਪ ਕਹਿੰਦੇ ਹਨ ਕਿ ਇਹ ਬਿਰਹਾ ਸਤਿਗੁਰੂ ਦੀ ਦਾਤ ਹੈ ਕਿਉਂਕਿ ਉਸੇ ਨੇ ਸ਼ਿਸ਼ ਦੇ ਦੁਨੀਆਦਾਰੀ ਦੇ ਸਮੁੰਦਰ ਰੂਪੀ ਮਨ ਵਿਚ ਪ੍ਰੇਮ ਦੀਆਂ ਤੂਫ਼ਾਨੀ ਲਹਿਰਾਂ ਦੀ ਅੱਗ ਬਾਲੀ ਹੈ। ਸਤਿਗੁਰੂ ਹੀ ਆਸ਼ਾ, ਤ੍ਰਿਸ਼ਨਾ ਅਤੇ ਇੰਦਰੀਆਂ ਦੇ ਭੋਗਾਂ ਦੇ ਜੰਗਲ ਨੂੰ ਅੱਗ ਲਾ ਕੇ ਵਿਸ਼ਿਆਂ, ਵਿਕਾਰਾਂ ਦੇ ਮਿਰਗਾਂ ਨੂੰ ਇਸ ਵਿਚੋਂ ਦੂਰ ਨਠਾਉਂਦਾ ਹੈ। ਅੰਦਰਲੇ ਰੂਹਾਨੀ ਮੰਡਲਾਂ ਵਿਚ ਵੀ ਸ਼ਿਸ਼ ਦੀ ਆਤਮਾ ਸਤਿਗੁਰੂ ਦੀ ਸੰਗਤ ਵਿਚ ਹੀ ਚੜ੍ਹਾਈ ਕਰ ਸਕਦੀ ਹੈ। ਇਸ ਲਈ ਜੋ ਕੁਝ ਹੁੰਦਾ ਹੈ, ਸਭ ਸਤਿਗੁਰੂ ਦਾ ਕੀਤਾ ਹੁੰਦਾ ਹੈ :

ਅਗਨੀ ਜੂ ਲਾਗੀ ਨੀਰ ਮੇਂ, ਕੰਦੂ ਜਲਿਆ ਝਾਰ।
ਉੱਤਰ ਦੱਖਣ ਕੇ ਪੰਡਿਤਾ, ਰਹੇ ਵਿਚਾਰ ਵਿਚਾਰ॥

(ਨੀਰ=ਪਾਣੀ, ਦੁਨੀਆਦਾਰੀ; ਕੰਦੂ=ਚਿੱਕੜ; ਉਸ ਅੱਗ ਵਿਚ ਤ੍ਰਿਸ਼ਨਾ ਅਤੇ ਵਿਸ਼ੇ-ਵਾਸਨਾ ਦਾ ਚਿੱਕੜ ਸੜ ਕੇ ਸੁਆਹ ਹੋ ਗਿਆ। ਉੱਤਰ-ਦੱਖਣ ਕੇ ਪੰਡਿਤਾ= ਵੱਖ-ਵੱਖ ਗ੍ਰੰਥਾਂ-ਸ਼ਾਸਤਰਾਂ ਦੇ ਗਿਆਤਾ।)

ਗੁਰ ਦਾਧਾ ਚੇਲਾ ਜਲਿਆ, ਬਿਰਹਾ ਲਾਗੀ ਆਗਿ।
ਤਿਣਕਾ ਬਪੁਰਾ ਉਬਰਿਆ, ਗਲਿ ਪੂਰੇ ਕੈ ਲਾਗਿ॥
ਆਹੇੜੀ ਦੌਂ ਲਾਇਆ, ਮ੍ਰਿਗ ਪੁਕਾਰੇ ਰੋਇ।
ਆ ਬਨ ਮੇਂ ਕ੍ਰੀਲਾ ਕਰੀ, ਦਾਝਤ ਹੈ ਬਨ ਸੋਇ॥

1. ਇਹ ਗੱਲ ਕਹਿਣ-ਸੁਣਨ ਜਾਂ ਹਿਸਾਬ ਤੋਂ ਬਾਹਰ ਹੈ।

(ਆਹੇੜੀ-ਸ਼ਿਕਾਰੀ; ਸਤਿਗੁਰੂ। ਮ੍ਰਿਗ-ਵਿਸ਼ੇ-ਵਾਸਨਾਵਾਂ। ਬਨ-ਵਿਸ਼ੇ ਵਿਕਾਰਾਂ ਦਾ ਜੰਗਲ। ਦੌਂ ਲਾਇਆ-ਅੱਗ ਲਾ ਦਿੱਤੀ ਹੈ। ਦਾਝਤ ਹੈ ਬਨ ਸੋਇ= ਬਿਰਹਾ ਅਤੇ ਪ੍ਰੇਮ ਦੀ ਅੱਗ ਨਾਲ ਵਿਸ਼ੇ-ਵਿਕਾਰਾਂ ਦਾ ਜੰਗਲ ਰਾਖ ਹੋ ਗਿਆ।)

ਦੌਂ ਲਾਗੀ ਸਾਇਰ ਜਲਿਆ, ਪੰਖੀ ਬੈਠੇ ਆਇ।
ਦਾਧੀ ਦੇਹ ਨ ਪਾਲਵੈ, ਸਤਿਗੁਰੂ ਗਇਆ ਲਗਾਇ॥

(ਸਾਇਰ=ਦੁਨਿਆਵੀ ਖ਼ਾਹਿਸ਼ਾਂ ਦਾ ਸਮੁੰਦਰ। ਪੰਖੀ ਬੈਠੇ ਆਏ=ਪ੍ਰੇਮ ਅਤੇ ਭਗਤੀ ਦੇ ਪੰਛੀਆਂ ਨੂੰ ਬਿਰਹਾ ਦੀ ਅੱਗ ਵਿਚ ਆਸਰਾ ਮਿਲਦਾ ਹੈ; ਭਾਵ ਬਿਰਹਾ, ਪ੍ਰੇਮ ਅਤੇ ਭਗਤੀ ਨੂੰ ਬਲਵਾਨ ਬਣਾਉਂਦੀ ਹੈ। ਦਾਧੀ ਦੇਹ ਨ ਪਾਲਵੈ=ਇਸ ਤਰ੍ਹਾਂ ਸੜੀ ਹੋਈ ਦੇਹ ਦੋਬਾਰਾ ਹਰੀ-ਭਰੀ ਨਹੀਂ ਹੁੰਦੀ; ਅਰਥਾਤ ਜਦ ਦੁਨੀਆ ਦੀਆਂ ਖ਼ਾਹਿਸ਼ਾਂ, ਤ੍ਰਿਸ਼ਨਾਵਾਂ, ਬਿਰਹਾ ਦੀ ਅੱਗ ਵਿਚ ਸੜ ਜਾਂਦੀਆਂ ਹਨ ਤਾਂ ਇਹ ਮੁੜ ਪ੍ਰੇਮੀ ਸਾਧਕ ਨੂੰ ਪਰੇਸ਼ਾਨ ਨਹੀਂ ਕਰਦੀਆਂ।)

ਪਾਣੀ ਮਾਹਿੰ ਪ੍ਰਜਲੀ, ਭਈ ਅਪਰਬਲ ਆਗਿ।
ਬਹਤੀ ਸਲਿਤਾ ਰਹਿ ਗਈ, ਮੰਛ ਰਹੇ ਜਲ ਤਿਆਗ॥

(ਪ੍ਰਾਣੀ ਮਾਹਿੰ ਪ੍ਰਜਲੀ, ਭਈ ਅਪਰਬਲ ਆਗਿ=ਪਾਣੀ ਵਿਚ ਅੱਗ ਪ੍ਰਚੰਡ ਹੋ ਗਈ; ਅਰਥਾਤ ਸਾਧਕ ਦਾ ਰੂਹਾਨੀ ਦ੍ਰਿਸ਼ਟੀ ਤੋਂ ਬੁਝਿਆ ਹੋਇਆ ਅਤੇ ਅਚੇਤ ਮਨ, ਬਿਰਹਾ ਦੀ ਅੱਗ ਨਾਲ ਜਾਗ ਪੈਂਦਾ ਹੈ। ਬਹਤੀ ਸਲਿਤਾ ਰਹਿ ਗਈ=ਸਾਧਕ ਦੀ ਸੁਰਤ ਜਿਹੜੀ ਸੰਸਾਰਕ ਸੁੱਖਾਂ ਦੀ ਤਲਾਸ਼ ਵਿਚ ਹਮੇਸ਼ਾ ਬਾਹਰ ਵੱਲ ਵੱਗ ਰਹੀ ਸੀ, ਥਿਰ ਹੋ ਗਈ। ਮੰਛ ਰਹੇ ਜਲ ਤਿਆਗ=ਵਿਸ਼ੇ ਵਾਸਨਾਵਾਂ ਦੇ ਮਗਰਮੱਛ, ਜਿਹੜੇ ਸਾਧਕ ਦੇ ਮਨ ਰੂਪੀ ਜਲ ਵਿਚ ਊਧਮ ਮਚਾਉਂਦੇ ਸਨ, ਪ੍ਰੇਮ ਅਤੇ ਬਿਰਹਾ ਦੀ ਅਗਨੀ ਕਾਰਨ ਇਸ ਵਿਚੋਂ ਦੌੜ ਜਾਂਦੇ ਹਨ।)

ਸਮੁੰਦਰ ਲਾਗੀ ਆਗਿ, ਨਦੀਆਂ ਜਲ ਕੋਇਲਾ ਭਈਂ।
ਦੇਖਿ ਕਬੀਰਾ ਜਾਗਿ, ਮੰਛੀ ਰੂਖਾਂ ਚੜ੍ਹ ਗਈਂ।

(ਕਬੀਰ ਗ੍ਰੰਥਾਵਲੀ, ਪੰ. 9)

(ਸਮੁੰਦਰ=ਸਾਧਕ ਦਾ ਮਨ। ਨਦੀਆਂ=ਮੋਹ ਮਾਇਆ ਅਤੇ ਤ੍ਰਿਸ਼ਨਾਵਾਂ। ਮੰਛੀ ਰੂਖਾਂ ਚੜ੍ਹ ਗਈਂ=ਮੱਛੀਆਂ ਰੁੱਖਾਂ ਉੱਤੇ ਚੜ ਗਈਆਂ; ਮਨ ਅਤੇ ਆਤਮਾ ਨੌਂ ਦੁਆਰਿਆਂ ਵਿਚੋਂ ਸਿਮਟ ਕੇ ਅੱਖਾਂ ਪਿੱਛੇ ਇਕਾਗਰ ਹੋ ਗਏ ਅਤੇ ਉਨ੍ਹਾਂ ਦੀ ਅੰਦਰ ਰੂਹਾਨੀ ਮੰਡਲਾਂ ਦੀ ਚੜ੍ਹਾਈ ਸ਼ੁਰੂ ਹੋ ਗਈ।)

## ਨਾਮ ਦੀ ਬੇੜੀ

ਜੀਵ ਕੇਵਲ ਨਾਮ ਦੇ ਸਹਾਰੇ ਹੀ ਮਨ-ਮਾਇਆ ਦੇ ਮੰਡਲ ਅਤੇ ਜੰਮਣ-ਮਰਨ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ। ਕਬੀਰ ਸਾਹਿਬ ਕਹਿੰਦੇ ਹਨ :

ਨਾਮ ਉਹ ਪ੍ਰਬਲ ਬੇੜੀ ਹੈ ਜੋ ਜੀਵ ਨੂੰ ਸੰਸਾਰ ਦੇ ਤੂਫ਼ਾਨੀ ਸਮੁੰਦਰ ਤੋਂ ਪਾਰ ਲਿਜਾ ਕੇ ਪਰਮਾਤਮਾ ਨਾਲ ਮਿਲਾਉਂਦੀ ਹੈ। ਨਾਮ ਦੀ ਬੇੜੀ ਪਰਮਾਤਮਾ ਨੇ ਖ਼ੁਦ ਬਣਾਈ ਹੈ ਅਤੇ ਇਹਦੀ ਸਿਰਜਣਾ ਕਰਕੇ ਉਹਨੇ ਇਹਨੂੰ ਪੂਰਨ ਸੰਤਾਂ ਦੇ ਹਵਾਲੇ ਕਰ ਦਿੱਤਾ ਹੈ। ਜੋ ਲੋਕ ਪੱਕੀ ਤਰ੍ਹਾਂ ਇਸ ਬੇੜੀ ਵਿਚ ਬੈਠ ਜਾਂਦੇ ਹਨ, ਉਹ ਭਵ-ਸਾਗਰ ਤੋਂ ਪਾਰ ਹੋ ਜਾਂਦੇ ਹਨ। ਜੋ ਲੋਕ ਡਾਵਾਂਡੋਲ ਮਨ ਨਾਲ ਇਹਨੂੰ ਫੜਨ ਦਾ ਜਤਨ ਕਰਦੇ ਹਨ, ਉਨ੍ਹਾਂ ਦੇ ਹੱਥ-ਪੱਲੇ ਕੁਝ ਨਹੀਂ ਪੈਂਦਾ ਅਤੇ ਉਹ ਭਵ-ਸਾਗਰ ਵਿਚ ਗੋਤੇ ਖਾਂਦੇ ਰਹਿੰਦੇ ਹਨ। ਜਿਹੜੇ ਜੀਵ ਸਤਿਗੁਰੂ ਨੂੰ ਪਛਾਣ ਕੇ ਉਨ੍ਹਾਂ ਦੀ ਸ਼ਰਨ ਲੈ ਲੈਂਦੇ ਹਨ, ਉਹ ਨਿਰਮਲ ਅਵਸਥਾ ਪ੍ਰਾਪਤ ਕਰ ਲੈਂਦੇ ਹਨ। ਜੋ ਲੋਕ ਸਤਿਗੁਰੂ ਦੀ ਪਛਾਣ ਨਹੀਂ ਕਰਦੇ, ਉਹ ਭੰਬਟਾਂ ਵਾਂਗ ਵਿਕਾਰਾਂ ਦੀ ਅੱਗ ਵਿਚ ਸੜ ਕੇ ਸੁਆਹ ਹੋ ਜਾਂਦੇ ਹਨ :

[1]ਸਿਰਜਨਹਾਰ ਨਾਉਂ ਧੂੰ ਤੇਰਾ। [2]ਭੌਸਾਗਰ ਤਿਰਿਬੇ ਕੂੰ ਭੇਰਾ॥
[3]ਜੇ ਯਹੁ ਭੇਰਾ ਰਾਮ ਨਾ ਕਰਤਾ। ਤੌ ਆਪੇ ਆਪ ਆਵਟਿ ਜਗ ਮਰਤਾ॥
[4]ਰਾਮ ਗੁਸਾਈਂ ਮਿਹਰ ਜੁ ਕੀਨ੍ਹਾ। ਭੇਰਾ ਸਾਜਿ ਸੰਤ ਕੋ ਦੀਨ੍ਹਾ॥
[5]ਦੁਖ ਖੰਡਣਾ ਮਹੀ ਮੰਡਣਾ, ਭਗਤਿ ਮੁਕੁਤਿ ਬਿਸਰਾਮ॥
ਬਿਧਿ ਕਰਿ ਭੇਰਾ ਸਾਜਿਆ, ਧਰਿਆ ਰਾਮ ਕਾ ਨਾਮ॥
ਜਿਨਿ ਯਹ ਭੇਰਾ ਦ੍ਰਿੜ ਕਰਿ ਗਹਿਆ। ਗਏ ਪਾਰ ਤਿਨਹੌਂ ਸੁਖ ਲਹਿਆ॥
[6]ਦੁਮਨਾ ਹੋਇ ਜਿਨਿ ਚਿੱਤ ਡੁਲਾਵਾ। ਕਰਿ ਛਿਟਕੇ ਥੈ ਥਾਹ ਨਾ ਪਾਵਾ॥
[7]ਇਕ ਡੂਬੇ ਅਰੁ ਰਹੇ ਉਰਵਾਰਾ। ਤੇ ਜਗ ਜਰੇ ਨ ਰਾਖਣਹਾਰਾ॥
[8]ਰਾਖਨ ਕੀ ਕਛੁ ਜੁਗਤਿ ਨ ਕੀਨ੍ਹੀਂ। ਰਾਖਣਹਾਰ ਨ ਪਾਇਆ ਚੀਨ੍ਹੀਂ॥
ਜਿਨਿ ਚੀਨ੍ਹਾ ਤੇ ਨਿਰਮਲ ਅੰਗਾ। ਜੋ ਅਚੀਨ੍ਹੈ ਤੇ ਭਏ ਪਤੰਗਾ॥
ਰਾਮ ਨਾਮ ਲਿਵ ਲਾਇ ਕਰਿ, ਚਿਤ ਚੇਤਨ ਹੋਇ ਜਾਗਿ॥
ਕਹੈ ਕਬੀਰ ਤੇ ਊਬਰੇ, ਜੇ ਰਹੇ ਰਾਮ ਲਿਵ ਲਾਗਿ॥

---

1. ਨਾਉਂ ਧੂੰ-ਨਾਮ ਹੀ; ਹੇ ਸਿਰਜਨਹਾਰ ਪ੍ਰਭੂ, ਤੇਰਾ ਨਾਮ ਹੀ। 2. ਤਿਰਬੇ ਕੂੰ-ਤਰਨ ਲਈ; ਭੇਰਾ-ਬੇੜਾ; ਇਹੋ ਭਵ-ਸਾਗਰ ਤੋਂ ਤਰਨ ਲਈ ਸੱਚਾ ਬੇੜਾ ਹੈ। 3. ਜੇ ਰੱਬ ਇਹ ਬੇੜਾ ਨਾ ਬਣਾਉਂਦਾ ਤਾਂ ਲੋਕ ਆਪੇ ਵਿਚ ਡੁੱਬ ਮਰਦੇ। 4. ਪਰਮਾਤਮਾ ਨੇ ਮਿਹਰ ਕੀਤੀ ਅਤੇ ਨਾਮ ਦਾ ਬੇੜਾ ਬਣਾ ਕੇ ਸੰਤਾਂ ਨੂੰ ਦੇ ਦਿੱਤਾ। 5. ਮਹੀਂ ਮੰਡਣਾ-ਜਗਤ ਦੀ ਮਾਣ-ਵਡਿਆਈ; ਨਾਮ ਦੁੱਖ ਦਾ ਨਾਸ਼ ਕਰਨ ਵਾਲਾ, ਸੱਚੀ ਸ਼ੋਭਾ ਦੇਣ ਵਾਲਾ ਹੈ। ਇਹੋ ਸੱਚੀ ਭਗਤੀ, ਸੱਚੀ ਮੁਕਤੀ ਅਤੇ ਨਿਹਚਲ ਅਵਸਥਾ ਦੇਣ ਵਾਲਾ ਹੈ। 6. ਦੁਮਨਾ-ਦੁਚਿੱਤੀ ਵਿਚ ਪੈ ਕੇ; ਜਿਹੜੇ ਦੁਚਿੱਤੀ ਵਿਚ ਪੈ ਕੇ ਪ੍ਰਭੂ ਦੇ ਨਾਮ ਦੇ ਬੇੜੇ ਉੱਤੇ ਚੜ੍ਹਨ ਤੋਂ ਰਹਿ ਗਏ, ਉਨ੍ਹਾਂ ਦੇ ਹੱਥ ਛੁੱਟ ਗਏ ਅਤੇ ਉਨ੍ਹਾਂ ਨੂੰ ਭਵ-ਸਾਗਰ ਵਿਚ ਕਿਤੇ ਆਸਰਾ ਨਾ ਮਿਲਿਆ। ਉਹ ਲੋਕ ਵਿਚੇ ਡੁੱਬ ਗਏ। 7. ਕੁਝ ਉਰਵਾਰ ਰਹੇ ਅਤੇ ਵਿਚੇ ਡੁੱਬ ਗਏ। ਉਹ ਜੱਗ ਵਿਚ ਸੜ ਮਰੇ। ਉਨ੍ਹਾਂ ਨੂੰ ਕੋਈ ਬਚਾਉਣ ਵਾਲਾ ਨਹੀਂ। 8. ਜਿਨ੍ਹਾਂ ਨੇ ਪਰਮਾਤਮਾ ਦੀ ਪਛਾਣ ਕਰ ਲਈ, ਉਹ ਨਿਰਮਲ ਪ੍ਰਭੂ ਦਾ ਅੰਗ ਬਣ ਗਏ; ਜਿਨ੍ਹਾਂ ਨੇ ਉਹਦੀ ਪਛਾਣ ਨਾ ਕੀਤੀ, ਉਹ ਮਾਇਆ ਦੀ ਅੱਗ ਵਿਚ ਸੜ ਕੇ ਸੁਆਹ ਹੋ ਗਏ।

## ਜਿਉਂ ਬਾਲੂ ਕੀ ਭੀਤ

ਸੰਸਾਰ ਦੀ ਨਾਸ਼ਮਾਨਤਾ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਜੀਵ ਨੂੰ ਆਪਣੇ ਮਨੁੱਖ ਜਨਮ ਦੀ ਕੀਮਤ ਯਾਦ ਰੱਖਣੀ ਚਾਹੀਦੀ ਹੈ। ਸਮਾਂ ਬੀਤ ਰਿਹਾ ਹੈ, ਉਮਰ ਘਟਦੀ ਜਾ ਰਹੀ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਜਦ ਤਕ ਦੇਹ ਵਿਚ ਸੁਆਸ ਬਾਕੀ ਹਨ, ਪ੍ਰਭੂ ਦੀ ਭਗਤੀ ਕਰ ਲਵੇ ਅਤੇ ਉਹਦੇ ਪ੍ਰੇਮ ਦਾ ਪੰਧ ਮੁਕਾ ਲਵੇ :

1. ਮਨ ਰੇ ਤੂ ਕਰਿ ਲੇ ਸਾਹਿਬ ਸੌਂ ਪ੍ਰੀਤ।
ਸਰਨ ਐਏ ਸੋ ਸਬਹਿ ਉਬਾਰੇ, ਐਸੀ ਉਨਕੀ ਰੀਤ॥
[1]ਸੁੰਦਰ ਦੇਹ ਦੇਖਿ ਮਤ ਭੂਲੋ, ਜੈਸੇ ਤ੍ਰਿਨ ਪਰ ਸੀਤ।
[2]ਕਾਚੀ ਦੇਹ ਆਖਿਰ ਗਿਰ ਪਰਿ ਹੈ, ਜਿਉਂ ਬਾਰੂ ਕੀ ਭੀਤ॥
ਐਸੋ ਜਨਮ ਬਹੁਰ ਨਹਿ ਪੈਹੋ, ਜਾਤ ਉਮਰਿ ਸਬ ਬੀਤ।
[3]ਦਾਸ ਕਬੀਰ ਚੜੇ ਗੜ ਊਪਰ, ਦੀਏ ਨਗਾਰਾ ਜੀਤ॥

2. ਰਹਨਾ ਨਹਿ ਦੇਸ ਬਿਰਾਨਾ[4] ਹੈ।
ਯਹ ਸੰਸਾਰ ਕਾਗਦ ਕੀ ਪੁੜੀਆ, ਬੂੰਦ ਪੜਤ ਘੁਲ ਜਾਨਾ ਹੈ।
ਯਹ ਸੰਸਾਰ ਕਾਂਟੇ ਕੀ ਬਾੜੀ, ਉਲਝ ਪੁਲਝ ਮਰਿ ਜਾਨਾ ਹੈ॥
ਯਹ ਸੰਸਾਰ ਝਾੜ ਔਂ ਝਾਂਖਰ, ਆਗ ਲਗੇ ਬਰਿ ਜਾਨਾ ਹੈ।
ਕਹਤ ਕਬੀਰ ਸੁਨੋ ਭਾਈ ਸਾਧੋ, [5]ਸਤਗੁਰੂ ਨਾਮ ਠਿਕਾਨਾ ਹੈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 38)

3. ਝੂਠੇ ਤਨ ਕੌ ਕਹਾ ਗਰਬਈਏ। ਮਰੀਏ ਤੌ ਪਲ ਭਰਿ ਰਹਨ ਨ ਪਈਏ॥
[6]ਖੀਰ ਖਾਂਡ ਘ੍ਰਿਤ ਪਿੰਡ ਸੰਵਾਰਾ। ਪ੍ਰਾਨ ਗਏ ਲੇ ਬਾਹਰਿ ਜਾਰਾ॥
[7]ਚੋਵਾ ਚੰਦਨ ਚਰਚਤ ਅੰਗਾ। ਸੋ ਤਨ ਜਰੈ ਕਾਠ ਕੇ ਸੰਗਾ॥
ਦਾਸ ਕਬੀਰ ਯਹੁ ਕੀਨ੍ਹ ਬਿਚਾਰਾ। ਇਕ ਦਿਨ ਹੋਇ ਹੈ ਹਾਲ ਹਮਾਰਾ॥

---

1. ਸੁੰਦਰ ਦੇਹ ਦਾ ਮਾਣ ਨਾ ਕਰੋ; ਜਿਸ ਤਰ੍ਹਾਂ ਠੰਡ ਨਾਲ ਘਾਹ ਮੁਰਝਾ ਜਾਂਦਾ ਹੈ, ਦੇਹ ਨੇ ਮੁਰਝਾ ਜਾਣਾ ਹੈ 2. ਬਾਰੂ=ਰੇਤ; ਭੀਤ=ਕੰਧ; ਦੇਹ ਰੇਤ ਦੀ ਕੱਚੀ ਕੰਧ ਵਾਂਗ ਢਹਿ ਜਾਵੇਗੀ 3. ਗੜ-ਕਿਲ੍ਹਾ; ਕਬੀਰ ਕਿਲ੍ਹੇ ਦੀ ਚੋਟੀ ਤੇ (ਸੱਚਖੰਡ) ਪਹੁੰਚ ਗਿਆ ਹੈ ਅਤੇ ਉਹਨੇ ਜਿੱਤ ਦਾ ਨਗਾਰਾ ਵਜਾ ਦਿੱਤਾ ਹੈ 4. ਬਿਗਾਨਾ 5. ਸਿਰਫ਼ ਸਤਿਗੁਰੂ ਦੇ ਨਾਮ ਦਾ ਆਸਰਾ ਹੈ 6. ਸਰੀਰ ਨੂੰ ਸੁਆਦਲੇ ਭੋਜਨ ਖੁਆ ਕੇ ਪਾਲਿਆ, ਪਰ ਜਾਨ ਨਿਕਲਦੇ ਸਾਰ ਇਹਨੂੰ ਬਾਹਰ ਲਿਜਾ ਕੇ ਅੱਗ ਵਿਚ ਸਾੜ ਦਿੱਤਾ 7. ਜਿਸ ਸਰੀਰ ਨੂੰ ਕਈ ਸੁਗੰਧੀਆਂ ਲਾਈਆਂ ਜਾਂਦੀਆਂ ਹਨ, ਉਹ ਲੱਕੜਾਂ ਵਿਚ ਸੜ ਕੇ ਸੁਆਹ ਹੋ ਜਾਂਦਾ ਹੈ।

## ਲੋਗਨ ਰਾਮ ਖਿਲੌਨਾ ਜਾਨਾ

ਲੋਕ ਮੱਥੇ ਉੱਤੇ ਤਿਲਕ ਲਾਉਂਦੇ ਹਨ, ਹੱਥ ਵਿਚ ਮਾਲਾ ਫੜਦੇ ਹਨ ਅਤੇ ਸਰੀਰ ਉੱਤੇ ਨੀਲੇ, ਪੀਲੇ, ਚਿੱਟੇ ਕਪੜੇ ਪਾਉਂਦੇ ਹਨ। ਉਹ ਫੁੱਲ-ਪੱਤੀਆਂ ਲੈ ਕਈ ਤਰ੍ਹਾਂ ਦੀ ਪੂਜਾ-ਅਰਚਨਾ ਕਰਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਤਮਾਸ਼ੇ ਕਰਨ ਵਾਲੇ ਲੋਕਾਂ ਨੇ ਰੱਬ ਨੂੰ ਖਿਡੌਣਾ ਸਮਝਿਆ ਹੋਇਆ ਹੈ। ਉਹ ਇਹ ਨਹੀਂ ਸਮਝਦੇ ਕਿ ਬਿਨਾਂ ਸੱਚੀ ਭਗਤੀ ਦੇ ਬਾਕੀ ਹਰ ਤਰ੍ਹਾਂ ਦੀ ਸੇਵਾ ਅਤੇ ਪੂਜਾ ਨਿਹਫਲ ਜਾਂਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਸਿਰਫ਼ ਸਤਿਗੁਰੂ ਦੀ ਪੂਜਾ ਕਰਦਾ ਹਾਂ ਅਤੇ ਸਤਿਗੁਰੂ ਨੂੰ ਹੀ ਰਿਝਾਉਣ ਜਾਂ ਪ੍ਰਸੰਨ ਕਰਨ ਦਾ ਜਤਨ ਕਰਦਾ ਹਾਂ। ਇਹੋ ਸੱਚੀ ਸੇਵਾ ਹੈ, ਜਿਸ ਦੁਆਰਾ ਰੱਬ ਦੀ ਦਰਗਾਹ ਵਿਚ ਸਤਿਕਾਰ ਮਿਲਦਾ ਹੈ। ਲੋਕ ਕਬੀਰ ਨੂੰ ਪਾਗਲ ਕਹਿੰਦੇ ਹਨ, ਪਰ ਪ੍ਰਭੂ ਨੂੰ ਉਹਦੀ ਅੰਦਰਲੀ ਅਵਸਥਾ ਦਾ ਗਿਆਨ ਹੈ :

ਮਾਥੇ ਤਿਲਕੁ ਹਥਿ ਮਾਲਾ ਬਾਨਾ। ਲੋਗਨ ਰਾਮੁ ਖਿਲਉਨਾ ਜਾਨਾਂ।
[1]ਜਉ ਹਉ ਬਉਰਾ ਤਉ ਰਾਮ ਤੋਰਾ। ਲੋਗੁ ਮਰਮੁ ਕਹ ਜਾਨੈ ਮੋਰਾ।
ਤੋਰਉ ਨ ਪਾਤੀ ਪੂਜਉ ਨ ਦੇਵਾ। ਰਾਮ ਭਗਤਿ ਬਿਨੁ ਨਿਹਫਲ ਸੇਵਾ।
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ। ਐਸੀ ਸੇਵ ਦਰਗਹ ਸੁਖੁ ਪਾਵਉ।
ਲੋਗੁ ਕਹੈ ਕਬੀਰੁ ਬਉਰਾਨਾ। ਕਬੀਰ ਕਾ ਮਰਮੁ ਰਾਮ ਪਹਿਚਾਨਾਂ।

(ਆਦਿ ਗ੍ਰੰਥ, ਪੰ. 1158)

## ਅਕੱਥ ਕਹਾਣੀ ਪ੍ਰੇਮ ਦੀ

ਪ੍ਰਭੂ ਦਾ ਪ੍ਰੇਮ ਬਿਆਨ ਨਹੀਂ ਕੀਤਾ ਜਾ ਸਕਦਾ। ਇਹ ਅਨੁਭਵ ਦਾ ਵਿਸ਼ਾ ਹੈ, ਕਹਿਣ-ਸੁਣਨ ਦਾ ਨਹੀਂ। ਇਸ ਪ੍ਰੇਮ ਦਾ ਅਨੁਭਵ ਤਾਂ ਹੀ ਹੋ ਸਕਦਾ ਹੈ ਜੇ ਮਨ ਅੰਦਰ ਨੂੰ ਮੁੜੇ ਅਤੇ ਨਿਹਚਲ ਹੋ ਜਾਵੇ। ਕਬੀਰ ਸਾਹਿਬ ਕਹਿੰਦੇ ਹਨ ਕਿ ਪ੍ਰੇਮ ਦਾ ਬਿਰਛ ਬਿਨਾਂ ਧਰਤੀ ਅਤੇ ਬਿਨਾਂ ਬੀਜ ਦੇ ਉੱਗਦਾ ਅਤੇ ਫਲਦਾ-ਫੁਲਦਾ ਹੈ। ਆਪ ਦਾ ਭਾਵ ਹੈ ਕਿ ਰੂਹਾਨੀ ਪ੍ਰੇਮ ਸੰਸਾਰ ਰੂਪੀ ਧਰਤੀ ਅਤੇ ਵਿਸ਼ਿਆਂ ਦੇ ਬੀਜ ਦਾ ਮੁਥਾਜ ਨਹੀਂ ਹੈ। ਪ੍ਰੇਮ ਅਜਿਹਾ ਅਲੌਕਿਕ ਅਤੇ ਦੈਵੀ ਬਿਰਛ ਹੈ, ਜਿਸ ਉੱਤੇ ਆਤਮਿਕ ਅਨੰਦ ਦੇ ਅਣਗਿਣਤ ਜਗਮਗਾਉਂਦੇ ਫਲ ਲੱਗਦੇ ਹਨ। ਪ੍ਰੇਮੀ ਸਿੱਖ ਗੁਰੂ ਦੀ ਕਿਰਪਾ ਨਾਲ ਇਨ੍ਹਾਂ ਫਲਾਂ ਦਾ ਸੁਆਦ ਮਾਣਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਦੋਂ ਮੇਰੀ ਅੰਦਰ ਪ੍ਰਭੂ ਦੇ ਪ੍ਰੇਮ ਨਾਲ ਲਿਵ ਲਗ ਗਈ ਤਾਂ ਮੇਰੇ

1. ਬਉਰਾ =ਪਾਗ਼ਲ; ਮਰਮ-ਭੇਦ; ਮੈਂ ਪਾਗ਼ਲ ਹਾਂ ਤਾਂ ਵੀ ਰਾਮ ਦਾ ਹਾਂ। ਲੋਕ ਮੇਰਾ ਭੇਦ ਨਹੀਂ ਜਾਣਦੇ।

ਸਾਰੇ ਸੰਸੇ ਅਤੇ ਭਰਮ ਇਸ ਤਰਾਂ ਭੱਜ ਗਏ, ਜਿਸ ਤਰ੍ਹਾਂ ਤੇਜ਼ ਹਵਾ ਫੱਕ (ਝੋਨੇ ਦੇ ਛਿਲਕੇ) ਨੂੰ ਉਡਾ ਕੇ ਲੈ ਜਾਂਦੀ ਹੈ। ਪ੍ਰੇਮ ਦੀ ਇਹ ਅਨੂਪਮ-ਅਵਸਥਾ ਪ੍ਰਾਪਤ ਕਰ ਸਕਣਾ ਮੇਰੇ ਵੱਸ ਦੀ ਗੱਲ ਨਹੀਂ ਸੀ, ਇਹ ਤਾਂ ਸਤਿਗੁਰੂ ਦੀ ਦਇਆ-ਮਿਹਰ ਦਾ ਹੀ ਫਲ ਹੈ :

ਅਕਥ ਕਹਾਣੀ ਪ੍ਰੇਮ ਕੀ, ਕਛੂ ਕਹੀ ਨ ਜਾਈ।
[1]ਗੂੰਗੇ ਕੇਰੀ ਸਰਕਰਾ, ਬੈਠੇ ਮੁਸੁਕਾਈ।
[2]ਭੋਮਿ ਬਿਨਾ ਅਰੁ ਬੀਜ ਬਿਨੁ, ਤਰਵਰ ਏਕ ਭਾਈ।
ਅਨੰਤ ਫਲ ਪ੍ਰਕਾਸਿਆ, ਗੁਰ ਦੀਆ ਬਤਾਈ।
ਮਨ ਥਿਰ ਬੈਸਿ ਬਿਚਾਰਿਆ, ਰਾਮਹਿ ਲਿਵ ਲਾਈ।
[3]ਝੂਠੀ ਅਨਭੈ ਬਿਸਤਰੀ, ਸਬ ਥੋਥੀ ਬਾਈ।
[4]ਕਹੈ ਕਬੀਰ ਸਕਤਿ ਕਛੁ ਨਾਹੀਂ, ਗੁਰੁ ਭਇਆ ਸਹਾਈ।
ਆਵਣ ਜਾਣੀ ਮਿਟਿ ਗਈ, ਮਨ ਮਨਹਿ ਸਮਾਈ।

(ਕਬੀਰ ਗ੍ਰੰਥਾਵਲੀ, ਪੰ. 104)

## ਐਸਾ ਦੇਸ਼ ਹਮਾਰਾ

ਪਰਮ ਅਨੰਦ ਦਾ ਅੰਦਰਲਾ ਮੰਡਲ ਸੰਤਾਂ ਦਾ ਨਿਜ-ਧਾਮ ਹੈ। ਉਹ ਅਦਭੁਤ ਦੇਸ਼ ਭਾਸ਼ਾ ਦੀ ਹੱਦ ਤੋਂ ਪਰ੍ਹੇ ਹੈ। ਉਸ ਅਮਰ ਮੰਡਲ ਦਾ ਨਾ ਭਾਸ਼ਾ ਵਿਚ ਵਰਨਨ ਕੀਤਾ ਜਾ ਸਕਦਾ ਹੈ ਨਾ ਗ੍ਰੰਥਾਂ-ਪੋਥੀਆਂ ਵਿਚ। ਉਸ ਦੇਸ਼ ਵਿਚ ਗਰਮੀ, ਸਰਦੀ, ਬਿਜਲੀ, ਬਰਖਾ ਤੇ ਚੰਦ, ਸੂਰਜ ਆਦਿ ਦਾ ਦਖ਼ਲ ਨਹੀਂ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਉਸ ਦੇਸ਼ ਦਾ ਨਿਰਮਲ ਪ੍ਰਕਾਸ਼ ਕਿਸੇ ਸਥੂਲ ਵਸਤੂ ਦਾ ਪੈਦਾ ਕੀਤਾ ਹੋਇਆ ਨਹੀਂ। ਉਹ ਪ੍ਰਕਾਸ਼ ਆਪਣੇ ਆਪ ਤੋਂ ਆਪ ਹੈ। ਉਥੇ ਬਿਨਾਂ ਵਜਾਏ ਵੱਜਣ ਵਾਲੇ ਸ਼ਬਦ ਦਾ ਦੈਵੀ-ਸੰਗੀਤ ਹੋ ਰਿਹਾ ਹੈ। ਉਸ ਦੇਸ਼ ਦੇ ਅਕਹਿ ਰਸ ਦੀ ਸੰਸਾਰ ਦੇ ਕਿਸੇ ਖੱਟੇ-ਮਿੱਠੇ ਰਸ ਜਾਂ ਸੁੱਖ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ। ਉਸ ਅਦਭੁਤ ਅਵਸਥਾ ਨੂੰ ਜਾਣਨ ਲਈ ਅਭਿਆਸੀ ਨੂੰ ਖ਼ੁਦ ਉਸ ਦੇਸ਼ ਵਿਚ ਪਹੁੰਚ ਕੇ ਉਹਦਾ ਅਨੁਭਵ ਪ੍ਰਾਪਤ ਕਰਨਾ ਪੈਂਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੇਰਾ ਉਸ ਦੇਸ਼ ਵਿਚ ਟਿਕਾਣਾ ਹੈ ਅਤੇ ਕੋਈ ਵਿਰਲਾ ਪ੍ਰਭੂ-ਭਗਤ ਜਾਂ ਪੂਰਾ ਗੁਰਮੁਖ ਹੀ ਉਥੇ ਪਹੁੰਚ ਸਕਦਾ ਹੈ :

[5]ਮਹਰਮ ਹੋਏ ਸੋ ਜਾਨੇ ਸਾਧੋ, ਐਸਾ ਦੇਸ ਹਮਾਰਾ॥

---

1. ਸਰਕਰਾ=ਸ਼ੱਕਰ; ਗੂੰਗਾ ਸ਼ੱਕਰ ਖਾ ਕੇ ਮੁਸਕਰਾਉਂਦਾ ਹੈ, ਪਰ ਇਸ ਦਾ ਸੁਆਦ ਨਹੀਂ ਦੱਸ ਸਕਦਾ 2. ਭੋਮਿ=ਭੂਮੀ; ਤਰਵਰ=ਬਿਰਛ 3. ਬਿਸਤਰੀ=ਬਿਖਰ ਗਏ; ਝੂਠੀਆਂ ਧਾਰਨਾਵਾਂ; ਝੂਠੇ ਸੰਸੇ ਅਤੇ ਡਰ ਦੂਰ ਹੋ ਗਏ 4. ਸਕਤਿ=ਸ਼ਕਤੀ; ਇਸ ਨੂੰ ਪ੍ਰਾਪਤ ਕਰਨਾ ਮੇਰੇ ਵੱਸ ਦੀ ਗੱਲ ਨਹੀਂ ਸੀ 5. ਮਹਰਮ-ਭੇਦੀ।

ਵੇਦ ਕਤੇਬ ਪਾਰ ਨਹਿੰ ਪਾਵਤ, ਕਹਨ ਸੁਨਨ ਸੇ ਨਿਆਰਾ।
[1]ਜਾਤਿ ਬਰਨ ਕੁਲ ਕਿਰਿਆ ਨਾਹੀਂ, ਸੰਧਿਆ ਨੇਮ ਅਚਾਰਾ॥
ਬਿਨ ਜਲ ਬੂੰਦ ਪਰਤ ਜਹੰ ਭਾਰੀ, ਨਹਿੰ ਮੀਠਾ ਨਹਿੰ ਖਾਰਾ।
ਸੁੰਨ ਮੰਡਲ ਮੇਂ ਨੌਬਤ ਬਾਜੈ, ਕਿੰਗਰੀ ਬੀਨ ਸਿਤਾਰਾ॥
ਬਿਨ ਬਾਦਰ ਜਹੰ ਬਿਜੁਰੀ ਚਮਕੈ, ਬਿਨ ਸੂਰਜ ਉਜਿਆਰਾ।
ਬਿਨਾ ਸੀਪ ਜਹੰ ਮੋਤੀ ਉਪਜੈ, ਬਿਨ ਸੁਰ ਸਬਦ ਉਚਾਰਾ॥
ਜੋਤਿ ਲਜਾਏ ਬ੍ਰਹਮ ਜਹੰ ਦਰਸੈ, ਆਗੇ ਅਗਮ ਅਪਾਰਾ।
ਕਹੈ ਕਬੀਰ ਵਹੰ ਰਹਨਿ ਹਮਾਰੀ, ਬੂਝੈ ਗੁਰਮੁਖ ਪਿਆਰਾ॥

(ਕਬੀਰ ਸ਼ਬਦਾਵਲੀ ਭਾਗ 1, ਪੰ. 59)

ਇਕ ਹੋਰ ਸ਼ਬਦ ਵਿਚ ਵੀ ਕਬੀਰ ਸਾਹਿਬ ਅੰਦਰਲੇ ਰੂਹਾਨੀ ਮੰਡਲਾਂ ਦਾ ਇਸ਼ਾਰਾ ਦਿੰਦੇ ਹਨ। ਇਨ੍ਹਾਂ ਮੰਡਲਾਂ ਵਿਚ ਦਾਖ਼ਲ ਹੋਣ ਦਾ ਦਰਵਾਜ਼ਾ ਤੀਸਰਾ ਤਿਲ ਹੈ ਜਿਸਨੂੰ ਉਹ ਭੀੜੇ ਮੂੰਹ ਵਾਲਾ ਉਲਟਾ ਖੂਹ ਵੀ ਕਹਿੰਦੇ ਹਨ। ਕੇਵਲ ਕੋਈ ਅਜਿਹੀ ਸੁਹਾਗਣ ਆਤਮਾ ਹੀ ਇਸ ਅੰਮ੍ਰਿਤ ਦੇ ਖੂਹ ਵਿਚੋਂ ਪਾਣੀ ਭਰ ਸਕਦੀ ਹੈ ਜਿਸ ਨੂੰ ਸਤਿਗੁਰੂ ਤੋਂ ਉਪਦੇਸ਼ ਮਿਲ ਗਿਆ ਹੋਵੇ। ਅਭਿਆਸੀ ਨੂੰ ਚਾਹੀਦਾ ਹੈ ਕਿ ਸਰੀਰ ਰੂਪੀ ਚੁਬਾਰੇ ਵਿਚੋਂ ਬਦੇਹ ਅਵਸਥਾ ਪ੍ਰਾਪਤ ਕਰ ਲਵੇ, ਭਾਵ ਸੁਰਤ ਨੂੰ ਸਰੀਰ ਦੇ ਨੌਂ ਦੁਆਰਿਆਂ ਵਿਚੋਂ ਸਮੇਟ ਕੇ ਤੀਸਰੇ ਤਿਲ ਨੂੰ ਪਾਰ ਕਰ ਲਵੇ ਤਾਂ ਜੋ ਉਹਨੂੰ ਅੰਦਰਲੇ ਰੂਹਾਨੀ ਮੰਡਲਾਂ ਦੀ ਰੌਸ਼ਨੀ ਹਾਸਲ ਹੋ ਜਾਵੇ :

ਚਲ ਹੰਸਾ ਵਾ ਦੇਸ, ਜਹਾਂ ਤੋਰ ਪੀਆ ਬਸੇ॥
ਵਹਿ ਦੇਸਵਾਂ ਮੇਂ [2]ਉਰਧ ਮੁਖ ਕੁਈਆਂ, [3]ਸਾਂਕਰ ਵਾ ਕੈ ਮੋਹੜ।
ਸੁਰਤਿ ਸੋਹਾਗਿਨਿ ਹੈ ਪਨਿਹਾਰਿਨਿ, ਭਰੈ ਡੋਲ ਬਿਨ ਡੋਰ॥
ਵਹਿ ਦੇਸਵਾਂ ਬਾਦਰ ਨਾ ਉਮੜੈ, ਰਿਮਝਿਮ ਬਰਸੈ ਮੇਹ।
ਚੌਬਾਰੇ ਮੇਂ ਬੈਠਿ ਰਹੋ ਨਾ, ਜਾ ਭੀਜਹੁ ਨਿਰਦੇਹ॥
ਵਹਿ ਦੇਸਵਾਂ ਨਿੱਤ ਪੂਰਨਿਮਾ, ਕਬਹੂੰ ਨਾ ਹੋਇ ਅੰਧੇਰ।
ਏਕ ਸੂਰਜ ਕੈ ਕੌਨ ਬਤਾਵੈ, [4]ਕੋਟਿਨ ਸੂਰਜ ਉਜੇਰ॥
ਲਛਮੀ ਵਾ ਘਰ ਝਾੜੂ ਦੇਤ ਹੈ, ਸ਼ਿਵ ਕਰਤੇ ਕੋਤਵਾਲੀ।
ਬ੍ਰਹਮਾ ਵਾ ਕੇ ਬਨੇ ਟਹਿਲਵਾ, ਬਿਸਨੂੰ ਕਰੇ ਚਰਵਾਹੀ॥

---

1. ਬਰਨ-ਰੰਗ; ਉਥੇ ਜਾਤ-ਪਾਤ, ਰੰਗ-ਰੂਪ, ਕੁਲ-ਪਰਿਵਾਰ, ਕਰਮ-ਧਰਮ, ਸੰਧਿਆ-ਨੇਮ ਆਦਿ ਕਿਸੇ ਚੀਜ਼ ਦਾ ਦਖ਼ਲ ਨਹੀਂ 2. ਉਲਟੇ ਮੂੰਹ ਵਾਲੀ ਖੂਹੀ ਦਾ 3. ਮੋਹੜ=ਮੂੰਹ; ਸਾਂਕਰ=ਤੰਗ 4. ਉਥੇ ਕਰੋੜਾਂ ਸੂਰਜਾਂ ਦਾ ਉਜਾਲਾ ਜਾਂ ਪ੍ਰਕਾਸ਼ ਹੈ।

ਕਹੈ ਕਬੀਰ ਸੁਨੌ ਭਾਈ ਸਾਧੋ, [1]ਈ ਪਦ ਹੈ ਨਿਰਬਾਨੀ।
ਜੋ ਈ ਪਦ ਕੈ ਅਰਥ ਲਗਾਵੈ, ਪਹੁੰਚੇ ਮੂਲ ਠਿਕਾਨੀ॥*

(ਕਬੀਰ ਸ਼ਬਦਾਵਲੀ ਭਾਗ 2, ਪੰ. 60)

## ਨਾਮ ਰੂਪੀ ਕਲਪ ਬਿਰਛ

'ਕਲਪ ਬਿਰਛ' ਹਰ ਆਸ਼ਾ ਪੂਰੀ ਕਰਦਾ ਹੈ। ਕਬੀਰ ਸਾਹਿਬ ਨਾਮ ਨੂੰ ਸਭ ਇੱਛਾਵਾਂ ਪੁਜਾਉਣ ਵਾਲਾ ਕਲਪ ਬਿਰਛ ਕਹਿੰਦੇ ਹਨ। ਆਪ ਕਹਿੰਦੇ ਹਨ ਕਿ ਨਾਮ ਦੇ ਅਭਿਆਸ ਪ੍ਰਤੀ ਸੁਚੇਤ ਰਹਿਣ ਵਾਲਾ ਅਤੇ ਦਿਨ-ਰਾਤ ਨਾਮ ਦਾ ਅਭਿਆਸ ਕਰਨ ਵਾਲਾ ਅਭਿਆਸੀ ਅੰਤ ਨੂੰ ਆਪਣੀ ਮੰਜ਼ਲ ਉੱਤੇ ਪਹੁੰਚ ਜਾਂਦਾ ਹੈ। ਨਾਮ ਨਾਲ ਲਿਵ ਲਾਉਣ ਵਾਲੇ ਅਨੇਕ ਅਭਿਆਸੀ ਭਵ-ਸਾਗਰ ਤੋਂ ਪਾਰ ਹੋ ਗਏ। ਪਰ ਜਿਨ੍ਹਾਂ ਜੋਗੀਆਂ, ਮੁਨੀਆਂ ਅਤੇ ਸਿੱਧਾਂ-ਸਾਧਕਾਂ ਨੇ ਨਾਮ ਦਾ ਅਭਿਆਸ ਤਜ ਕੇ ਹੋਰ-ਹੋਰ ਸਾਧਨਾਂ ਦੁਆਰਾ ਪ੍ਰਭੂ ਨਾਲ ਮਿਲਾਪ ਕਰਨ ਦਾ ਜਤਨ ਕੀਤਾ, ਉਹ ਆਪਣੇ ਉੱਦਮ ਵਿਚ ਸਫਲ ਨਾ ਹੋਏ। ਨਾਮ ਰੂਪੀ ਕਲਪ ਬਿਰਛ, ਨਾਮ ਦੀ ਅਰਾਧਨਾ ਕਰਨ ਵਾਲੇ ਭਗਤਾਂ ਦੀਆਂ ਸਭ ਇੱਛਾਵਾਂ ਪੂਰੀਆਂ ਕਰਦਾ ਹੈ ਅਰਥਾਤ ਇਸ ਦੀ ਪ੍ਰਾਪਤੀ ਨਾਲ ਉਨ੍ਹਾਂ ਨੂੰ ਸਭ ਇੱਛਾਵਾਂ ਪੂਰੀਆਂ ਕਰਨ ਵਾਲੇ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮ ਦੇ ਅਭਿਆਸੀ ਸਦਾ ਲਈ ਪ੍ਰਭੂ ਵਿਚ ਸਮਾ ਜਾਂਦੇ ਹਨ ਅਤੇ ਫਿਰ ਕਦੇ ਉਸ ਤੋਂ ਜੁਦਾ ਨਹੀਂ ਹੁੰਦੇ :

[2]ਅਹਿਨਿਸਿ ਏਕ ਨਾਮ ਜੋ ਜਾਗੇ। [3]ਕੇਤਕ ਸਿਧ ਭਏ ਲਿਵ ਲਾਗੇ।
ਸਾਧਕ ਸਿਧ ਸਗਲ ਮੁਨਿ ਹਾਰੇ। ਏਕ ਨਾਮ ਕਲਿਪ ਤਰ ਤਾਰੇ।
[4]ਜੋ ਹਰਿ ਹਰਿ ਸੁ ਹੋਇ ਨ ਆਨਾ। ਕਹਿ ਕਬੀਰ ਰਾਮ ਨਾਮ ਪਛਾਨਾ।

(ਆਦਿ ਗ੍ਰੰਥ, ਪੰ. 330)

## ਘੜੇ ਹੋਏ ਦੇਵਤਾ

ਪਰਮ ਪਿਤਾ ਪਰਮਾਤਮਾ ਇਕ ਹੈ, ਸਭ ਦਾ ਮੂਲ ਸਰੋਤ ਹੈ। ਉਹ ਹਰ ਜਗ੍ਹਾ ਵਿਆਪਕ ਹੋਣ ਦੇ ਬਾਵਜੂਦ ਸਭ ਤੋਂ ਨਿਆਰਾ ਹੈ, ਪੂਰਨ ਅਤੇ ਅਖੰਡ ਹੈ। ਕਬੀਰ

---

1. ਉਹ ਨਿਰਵਾਨ-ਪਦ ਜਾਂ ਮੁਕਤੀ ਦਾ ਪਦ ਹੈ।

*ਇਕ ਹੋਰ ਪਾਠ ਵਿਚ ਇਹ ਪੰਕਤੀਆਂ ਵੀ ਮਿਲਦੀਆਂ ਹਨ :
ਜਗ ਮਗ ਜੋਤਿ ਗਗਨ ਮੇਂ ਝਲਕੈ, ਝੀਨੀ ਰਾਗ ਸੁਨਾਵੈ।
ਮਧੁਰ ਮਧੁਰ ਅਨਹਦ ਧੁਨ ਬਾਜੇ, ਅਮ੍ਰਿਤ ਕੀ ਝਰ ਲਾਵੈ॥
ਜਗ ਮੇਂ ਗੁਰੂ ਬਹੁਤੇ ਕੰਨਫੂਕਾ, ਫਾਂਸੀ ਲਾਇ ਬੁਝਾਵੈਂ।
ਕਹੈਂ ਕਬੀਰ ਸੋਈ ਗੁਰੂ ਪੂਰਾ, ਕੰਤਹਿ ਆਨ ਮਿਲਾਵੈ॥

2. ਅਹਿਨਿਸਿ-ਦਿਨ-ਰਾਤ 3. ਅਣਗਿਣਤ ਲੋਕ ਨਾਮ ਨਾਲ ਲਿਵ ਲਾ ਕੇ ਸੱਚੇ ਸਿੱਧ ਬਣ ਗਏ 4. ਜਿਹੜੇ ਹਰੀ ਵਿਚ ਸਮਾ ਗਏ, ਉਹ ਹਰੀ ਤੋਂ ਭਿੰਨ ਨਹੀਂ ਹੋ ਸਕਦੇ।

ਸਾਹਿਬ ਕਹਿੰਦੇ ਹਨ ਕਿ ਲੋਕ ਐਸੇ ਪ੍ਰਭੂ ਨੂੰ ਛੱਡ ਕੇ ਹੱਥੀਂ ਘੜੇ ਹੋਏ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ। ਮਿੱਟੀ-ਪੱਥਰ ਦੇ ਦੇਵੀ-ਦੇਵਤਾ ਤਾਂ ਕੀ, ਦਸ ਅਵਤਾਰ ਵੀ ਉਸ ਪ੍ਰਭੂ ਦੀ ਥਾਂ ਨਹੀਂ ਮੱਲ ਸਕਦੇ ਕਿਉਂਕਿ ਉਹ ਵੀ ਕਰਮਾਂ ਦੇ ਚੱਕਰ ਅਧੀਨ ਸੰਸਾਰ ਵਿਚ ਆਉਂਦੇ-ਜਾਂਦੇ ਅਤੇ ਦੁੱਖ-ਸੁੱਖ ਭੋਗਦੇ ਹਨ। ਆਪ ਫ਼ਰਮਾਉਂਦੇ ਹਨ ਕਿ ਭਵ-ਸਾਗਰ ਤੋਂ ਤਰਨ ਦਾ ਇਕੋ ਸਾਧਨ ਸ਼ਬਦ ਜਾਂ ਨਾਮ ਦੀ ਅਰਾਧਨਾ ਹੈ। ਜਿਹੜਾ ਸਾਧਕ ਅੰਦਰ ਸ਼ਬਦ ਨੂੰ ਪ੍ਰਗਟ ਕਰਕੇ ਇਸ ਵਿਚ ਲਿਵ ਜੋੜ ਲੈਂਦਾ ਹੈ, ਸਿਰਫ਼ ਉਹੀ ਭਵ-ਸਾਗਰ ਤੋਂ ਪਾਰ ਹੋ ਸਕਦਾ ਹੈ :

[1]ਅਨਘੜਿਆ ਦੇਵਾ, ਕੌਣ ਕਰੇ ਤੇਰੀ ਸੇਵਾ।
ਘੜੇ ਦੇਵ ਕੋ ਸਭ ਕੋਈ ਪੂਜੇ, ਨਿਤ ਹੀ ਲਾਵੈ ਸੇਵਾ।
ਪੂਰਨ ਬ੍ਰਹਮ ਅਖੰਡਿਤ ਸਵਾਮੀ, ਤਾ ਕੋ ਨਾ ਜਾਨੇ ਭੇਵਾ[2]॥
ਦਸ ਔਤਾਰ ਨਿਰੰਜਨ ਕਹੀਏ, ਸੋ ਅਪਨਾ ਨਹਿੰ ਹੋਈ।
ਯਹ ਤੋ ਅਪਨੀ ਕਰਨੀ ਭੋਗੇਂ, ਕਰਤਾ ਔਰਹਿ ਕੋਈ॥
ਬ੍ਰਹਮਾ ਬਿਸਨੁ ਮਹੇਸੁਰ ਕਹੀਏ, ਇਨ ਸਿਰ ਲਾਗੀ ਕਾਈ[3]।
ਇਨਹਿੰ ਭਰੋਸੇ ਮਤ ਕੋਇ ਰਹੀਓ, ਇਨਹੂੰ ਮੁਕਤਿ ਨ ਪਾਈ॥
ਜੋਗੀ ਜਤੀ ਤਪੀ ਸੰਨਿਆਸੀ, ਆਪ ਆਪ ਮੇਂ ਲੜਿਆ।
ਕਹੈ ਕਬੀਰ ਸੁਨੋ ਭਾਈ ਸਾਧੋ, ਸਬਦ ਲਖੈ ਸੋਇ ਤਰਿਆ॥

(ਕਬੀਰ ਸ਼ਬਦਾਵਲੀ ਭਾਗ 2, ਪੰ. 1)

ਦੂਸਰੇ ਸ਼ਬਦ ਵਿਚ ਵੀ ਉਸ ਅਗੰਮ, ਅਗੋਚਰ ਪ੍ਰਭੂ ਜਾਂ ਉਸ ਦੇ ਸ਼ਬਦ ਦੀ ਅਰਾਧਨਾ ਦਾ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਉਹ ਪ੍ਰਭੂ ਇੰਦਰੀਆਂ ਦੀ ਗੰਮਤਾ ਤੋਂ ਪਰ੍ਹੇ ਹੈ ਪਰ ਪ੍ਰੇਮੀ ਜਨ ਉਸਨੂੰ ਆਪਣੇ ਅੰਦਰੋਂ ਹੀ ਪਾ ਲੈਂਦੇ ਹਨ। ਦੁੱਖ ਦੀ ਗੱਲ ਹੈ ਕਿ ਲੋਕ ਉਸ ਸਰਬ-ਵਿਆਪਕ ਅਤੇ ਆਪਣੇ ਅੰਦਰ ਬੈਠੇ ਸੱਚੇ ਦੇਵ ਨੂੰ ਛੱਡ ਕੇ ਹੋਰ-ਹੋਰ ਦੇਵੀ-ਦੇਵਤਿਆਂ ਦੀ ਪੂਜਾ ਵਿਚ ਲੱਗੇ ਰਹਿੰਦੇ ਹਨ। ਸ਼ਿਵਜੀ ਮਹਾਰਾਜ ਨੇ ਖ਼ੁਦ ਇਹ ਗੱਲ ਮੰਨੀ ਹੈ ਕਿ ਮੈਨੂੰ ਵੀ ਉਸ ਨਿਰਾਕਾਰ ਪਰਮਾਤਮਾ ਦਾ ਗਿਆਨ ਨਹੀਂ ਹੈ ਅਤੇ ਮੈਂ ਵੀ ਉਸ ਦਾ ਧਿਆਨ ਨਹੀਂ ਕਰ ਸਕਦਾ। ਜਦ ਇਸ਼ਟ ਹੀ ਪ੍ਰਭੂ ਨੂੰ ਨਹੀਂ ਜਾਣਦਾ ਤਾਂ ਉਸ ਇਸ਼ਟ ਦੀ ਅਰਾਧਨਾ ਕਰਨ ਵਾਲੇ ਕਿਵੇਂ ਉਸ ਦਾ ਪਾਰਾਵਾਰ ਪਾ ਸਕਦੇ ਹਨ ? ਇਸ ਤੋਂ ਉਲਟ ਕਬੀਰ ਸਾਹਿਬ ਕਹਿੰਦੇ ਹਨ ਕਿ ਹੇ ਪ੍ਰਭੂ, ਤੇਰੀ ਕਿਰਪਾ ਦੁਆਰਾ ਮੈਨੂੰ ਤੇਰੇ ਨਾਮ ਦੀ ਸ਼ਰਨ ਮਿਲ ਗਈ ਹੈ। ਮੇਰੇ ਅੰਦਰ ਤੇਰਾ ਨਾਮ ਸਮਾ ਗਿਆ ਹੈ। ਆਪ ਫ਼ਰਮਾਉਂਦੇ ਹਨ ਕਿ ਜੜ੍ਹ ਪਦਾਰਥਾਂ ਤੋਂ ਮੁਕਤੀ ਪ੍ਰਾਪਤ ਕਰਨ ਦਾ ਕੀ ਲਾਭ ਜੇ ਪਰਮ-ਪਦ ਦੀ ਪ੍ਰਾਪਤੀ ਦੁਆਰਾ ਮਿਲਣ ਵਾਲੀ ਉਹ ਅਮਰ ਮੁਕਤੀ ਨਾ ਮਿਲੀ, ਜਿਸ ਨੂੰ ਪਾ ਕੇ ਜੀਵ ਨੂੰ ਦੋਬਾਰਾ ਕਦੇ ਭਵ-ਸਾਗਰ

1. ਅਨਘੜਿਆ ਦੇਵਾ-ਪਰਮਾਤਮਾ 2. ਭੇਵਾ-ਭੇਦ 3. ਮਾਇਆ ਤੇ ਕਰਮਾਂ ਦੀ ਮੈਲ।

ਵਿਚ ਨਹੀਂ ਆਉਣਾ ਪੈਂਦਾ ? ਰਿਸ਼ੀ-ਮੁਨੀ ਜੜ੍ਹ ਪਦਾਰਥਾਂ ਤੋਂ ਮੁਕਤੀ ਹੋਣ ਦੀ ਗੱਲ ਕਰਦੇ ਹਨ, ਪਰ ਉਨ੍ਹਾਂ ਨੂੰ ਨਿਰਲੇਪ, ਨਿਰਾਕਾਰ ਸ਼ਬਦ ਵਿਚ ਸਮਾਉਣ ਨਾਲ ਪ੍ਰਾਪਤ ਹੋਣ ਵਾਲੀ ਸੱਚੀ ਮੁਕਤੀ ਦਾ ਗਿਆਨ ਨਹੀਂ ਹੈ। ਸੱਚੀ ਅਤੇ ਸਦੀਵੀ ਮੁਕਤੀ ਕੇਵਲ ਸ਼ਬਦ ਵਿਚ ਲੀਨ ਹੋਣ ਨਾਲ ਹੀ ਪ੍ਰਾਪਤ ਹੋ ਸਕਦੀ ਹੈ :

[1]ਅਚੰਤ ਚਿੰਤ ਏ ਮਾਧੋ, ਤੋ ਸਬ ਮਾਹਿ ਸਮਾਨਾ।
ਤਾਹਿ ਛਾਡਿ ਜੇ ਆਨਿ ਭਜਤ ਹੈਂ, ਤੇ ਸਬ ਭ੍ਰਮਿ ਭੁਲਾਨਾ॥
[2]ਈਸ ਕਹੈ ਮੈਂ ਧਿਆਨ ਨ ਜਾਨੂ, ਦੁਰਲਭ ਨਿਜ ਪਦ ਮੋਹੀਂ।
[3]ਰੰਚਕ ਕਰੁਣਾ ਕਾਰਣਿ ਕੇਸੋ, ਨਾਮ ਧਰਣ ਕੌਂ ਤੋਹੀਂ॥
[4]ਕਹੌਂ ਧੌਂ ਸਬਦ ਕਹਾਂ ਥੈਂ ਆਵੈ, ਅਰੁ ਫਿਰਿ ਕਹਾਂ ਸਮਾਈ।
ਸਬਦ ਅਤੀਤ ਕਾ ਮਰਮ ਨ ਜਾਨੈ, ਭ੍ਰਮਿ ਭੂਲੀ ਦੁਨਿਆਈ॥
[5]ਪਯੰਡ ਮੁਕਤਿ ਕਹਾ ਲੈ ਕੀਜੈ, ਜੋ ਪਦ ਮੁਕਤਿ ਨਾ ਹੋਈ।
ਪਯੰਡੈ ਮੁਕਤਿ ਕਹਤ ਹੈ ਮੁਨਿ ਜਨ, ਸਬਦ ਅਤੀਤ ਥਾ ਸੋਈ॥
ਪ੍ਰਗਟ ਗੁਪਤ ਗੁਪਤ ਪੁਨਿ ਪ੍ਰਗਟ, ਸੋ ਕਤ ਰਹੈ ਲੁਕਾਈ।
ਕਬੀਰ ਪਰਮਾਨੰਦ ਮਨਾਏ, ਅਕਥ ਕਥਿਓ ਨਹੀਂ ਜਾਈ॥

## ਸ਼ਿਕਾਰ

ਇਕ ਪੇਂਡੂ ਸ਼ਿਕਾਰੀ ਦੇ ਜੀਵਨ ਵਿਚੋਂ ਕਈ ਉਦਾਹਰਣਾਂ ਦੁਆਰਾ ਇਸ ਪਦ ਵਿਚ ਮਨ ਨੂੰ ਵੱਸ ਕਰਨ ਦਾ ਸੁਝਾਅ ਦਿੱਤਾ ਗਿਆ ਹੈ। ਸ਼ਿਕਾਰ ਜਾਣ ਲਈ ਤਿਆਰ ਸ਼ਿਕਾਰੀ ਨੂੰ ਉਹਦੀ ਪਤਨੀ ਕਹਿੰਦੀ ਹੈ ਕਿ ਪਤੀ ਦੇਵ, ਕਿਸੇ ਜੀਂਦੇ ਜੀਵ ਦੀ ਹੱਤਿਆ ਨਾ ਕਰਨਾ, ਕਿਸੇ ਮੁਰਦਾ ਜੀਵ ਨੂੰ ਘਰ ਨਾ ਲਿਆਉਣਾ ਅਤੇ ਮਾਸ ਤੋਂ ਬਿਨਾਂ ਖ਼ਾਲੀ ਹੱਥ ਘਰ ਨਾ ਆਉਣਾ। ਇਸ ਦਾ ਅਰਥ ਹੈ ਕਿ ਪਤਨੀ ਅਭਿਆਸੀ ਆਤਮਾ ਹੈ, ਜੋ ਇਹ ਉਪਦੇਸ਼ ਦਿੰਦੀ ਹੈ ਕਿ ਅਸਲ ਸ਼ਿਕਾਰ ਆਪਣੇ ਮਨ ਦਾ ਹੈ। ਮਨ ਦਾ ਕੋਈ ਸਥੂਲ ਸਰੀਰ ਅਤੇ ਆਕਾਰ ਨਹੀਂ ਹੈ ਪਰ ਇਹ ਸੰਸਾਰ ਰੂਪੀ ਜੰਗਲ ਵਿਚ ਬੇਮੁਹਾਰਾ ਦੌੜਿਆ ਫਿਰਦਾ ਹੈ।

---

1. ਇਕ ਸਰਵ-ਵਿਆਪਕ ਪ੍ਰਭੂ ਨੂੰ ਛੱਡ ਕੇ ਦੂਸਰੇ ਕਿਸੇ ਇਸ਼ਟ ਦੀ ਪੂਜਾ ਕਰਨ ਵਾਲੇ ਭਰਮ ਵਿਚ ਫਸੇ ਹੋਏ ਹਨ 2. ਈਸ=ਸ਼ਿਵ ਜੀ; ਸ਼ਿਵ ਜੀ ਕਹਿੰਦੇ ਹਨ ਕਿ ਮੈਨੂੰ ਪਰਮਾਤਮਾ ਦੇ ਧਿਆਨ ਦਾ ਗਿਆਨ ਨਹੀਂ 3. ਰੰਚਕ-ਥੋੜ੍ਹੀ ਜਿਹੀ; ਕਰੁਣਾ=ਕਿਰਪਾ; ਮੇਰੇ ਉੱਤੇ ਪ੍ਰਭੂ ਦੀ ਥੋੜ੍ਹੀ ਜਿਹੀ ਕਿਰਪਾ ਹੋ ਗਈ ਹੈ, ਜਿਸ ਨਾਲ ਮੇਰੇ ਅੰਦਰ ਉਹਦਾ ਨਾਮ ਸਮਾ ਗਿਆ ਹੈ 4. ਲੋਕਾਂ ਨੂੰ ਇਹ ਪਤਾ ਨਹੀਂ ਕਿ ਸ਼ਬਦ ਕਿਥੋਂ ਉਪਜਦਾ ਹੈ, ਕਿਥੋਂ ਆਉਂਦਾ ਹੈ ਅਤੇ ਫਿਰ ਕਿੱਥੇ ਜਾ ਕੇ ਸਮਾ ਜਾਂਦਾ ਹੈ, ਇਸ ਲਈ ਉਹ ਭਰਮਾਂ ਵਿਚ ਭਟਕਦੇ ਫਿਰਦੇ ਹਨ 5. ਪਯੰਡ ਮੁਕਤਿ=ਜੜ੍ਹ ਪਦਾਰਥਾਂ ਤੋਂ ਮੁਕਤੀ; ਪਦ-ਮੁਕਤਿ= ਪਰਮਾਤਮਾ ਦੇ ਪਰਮ-ਪਦ ਵਿਚ ਸਮਾਉਣ ਨਾਲ ਮਿਲਣ ਵਾਲੀ ਮੁਕਤੀ।

ਜਦ ਤਕ ਚੁੰਝ, ਖੁਰ ਅਤੇ ਸਰੀਰ ਰਹਿਤ ਮਨ ਰੂਪੀ ਪਸ਼ੂ ਦਾ ਸ਼ਿਕਾਰ ਨਹੀਂ ਕੀਤਾ ਜਾਂਦਾ, ਜੀਵ ਅੰਦਰਲੇ ਰੂਹਾਨੀ ਮੰਡਲਾਂ ਨੂੰ ਪਾਰ ਕਰ ਕੇ ਨਿਜ-ਘਰ ਨਹੀਂ ਪਹੁੰਚ ਸਕਦਾ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਮਨ ਦਾ ਸ਼ਿਕਾਰ ਕਰੇ ਭਾਵ ਮਨ ਨੂੰ ਵੱਸ ਵਿਚ ਕਰੇ।

ਸ਼ਿਕਾਰੀ ਦੀ ਪਤਨੀ ਦੂਸਰੇ ਕੰਢੇ ਦੇ ਸ਼ਿਕਾਰੀ ਦੀ ਮਿਸਾਲ ਦੇ ਕੇ ਕਹਿੰਦੀ ਹੈ ਕਿ ਉਹਨੇ ਬਿਨਾਂ ਡੋਰ ਦੇ ਧਨੁਖ ਨਾਲ ਹਿਰਨ ਦਾ ਸ਼ਿਕਾਰ ਕੀਤਾ ਹੈ। ਉਸ ਹਿਰਨ ਦਾ ਸਿਰ ਨਹੀਂ ਹੈ ਅਤੇ ਸ਼ਿਕਾਰੀ ਨੇ ਉਹਦਾ ਸ਼ਿਕਾਰ ਵੀ ਕਰ ਲਿਆ ਹੈ, ਪਰ ਉਹਨੂੰ ਮਰਨ ਵੀ ਨਹੀਂ ਦਿੱਤਾ। ਦੂਸਰੇ ਕਿਨਾਰੇ ਦਾ ਸ਼ਿਕਾਰੀ, ਅੰਦਰ ਰੂਹਾਨੀ ਤਰੱਕੀ ਕਰ ਚੁੱਕਾ ਅਭਿਆਸੀ ਹੈ, ਜਿਸ ਨੇ ਗੁਰੂ ਦੇ ਉਪਦੇਸ਼ ਉੱਤੇ ਚੱਲ ਕੇ ਸ਼ਬਦ ਦੇ ਸੂਖਮ ਬਾਣ ਨਾਲ ਮਨ ਨੂੰ ਘਾਇਲ ਕਰ ਲਿਆ ਹੈ। ਉਹਦਾ ਮਨ ਸੰਸਾਰ ਵਲੋਂ ਮਰ ਗਿਆ ਹੈ, ਪਰ ਅੰਦਰ ਰੂਹਾਨੀ ਮੰਡਲਾਂ ਵੱਲ ਜ਼ਿੰਦਾ ਹੋ ਗਿਆ ਹੈ ਅਤੇ ਆਤਮਾ ਦੇ ਰਾਹ ਵਿਚ ਰੁਕਾਵਟ ਬਣਨ ਦੀ ਥਾਂ, ਉਹਦੀ ਅੰਦਰ ਵੱਲ ਚੜ੍ਹਾਈ ਵਿਚ ਸਹਾਇਤਾ ਦੇ ਰਿਹਾ ਹੈ।

ਕਬੀਰ ਸਾਹਿਬ ਸਮਝਾਉਣਾ ਚਾਹੁੰਦੇ ਹਨ ਕਿ ਮਨ ਨੂੰ ਜਪ-ਤਪ, ਪੂਜਾ-ਪਾਠ ਆਦਿ ਦੁਆਰਾ ਨਹੀਂ ਜਿੱਤਿਆ ਜਾ ਸਕਦਾ। ਇਸ ਨੂੰ ਧਿਆਨ ਦੇ ਧਨੁਖ ਉੱਤੇ ਚੜ੍ਹਾ ਕੇ ਮਾਰੇ ਸਿਮਰਨ ਦੇ ਬਾਣ ਨਾਲ ਮਾਰਿਆ ਜਾ ਸਕਦਾ ਹੈ। ਇਸ ਤਰ੍ਹਾਂ ਮਨ ਬਾਹਰ ਵੱਲੋਂ ਮਰ ਜਾਂਦਾ ਹੈ, ਪਰ ਅੰਦਰ ਵੱਲ ਸੁਚੇਤ ਹੋ ਜਾਂਦਾ ਹੈ। ਪਦ ਦੇ ਅੰਤ ਵਿਚ ਕਬੀਰ ਸਾਹਿਬ ਕਹਿੰਦੇ ਹਨ : ਹੇ ਪ੍ਰਭੂ ਜਿਸ ਤਰ੍ਹਾਂ ਵੇਲ ਬਿਰਛ ਦਾ ਆਸਰਾ ਭਾਲਦੀ ਹੈ ਅਤੇ ਆਪਣੇ ਆਪ ਨੂੰ ਬਿਰਛ ਦੁਆਲੇ ਕੱਸ ਲੈਣਾ ਚਾਹੁੰਦੀ ਹੈ, ਮੈਂ ਵੀ ਆਪਣਾ ਆਪ ਪੂਰੀ ਤਰ੍ਹਾਂ ਤੇਰੇ ਵਿਚ ਲੀਨ ਕਰ ਦੇਣ ਲਈ ਵਿਆਕੁਲ ਹਾਂ। ਮੇਰੀ ਹਾਲਤ ਉਸ ਵੇਲ ਵਰਗੀ ਹੋ ਚੁਕੀ ਹੈ ਜਿਸ ਦੇ ਵਿਸ਼ੇ-ਵਾਸਨਾ ਅਤੇ ਆਸਾ-ਮਨਸਾ ਦੇ ਪੱਤੇ ਸੜ ਚੁੱਕੇ ਹਨ। ਹੁਣ ਤੂੰ ਕਿਰਪਾ ਕਰਕੇ ਮੈਨੂੰ ਆਪਣੇ ਨਾਲ ਮਿਲਾ ਲੈ :

[1]ਜੀਵਤ ਜਿਨਿ ਮਾਰੈ, ਮੂਵਾ ਮਤਿ ਲਿਆਵੈ।
ਮਾਸ ਵਿਹੂਣਾ ਘਰਿ ਮਤ ਆਵੈ ਹੋ ਕੰਤਾ॥
ਉਰ ਬਿਨ ਖੁਰ ਬਿਨ ਚੁੰਚ ਬਿਨ, ਬਪੁ[2] ਬਿਹੂਨਾ ਸੋਈ।
ਸੋ ਸਿਆਵਜ[3] ਜਿਨਿ ਮਾਰੈ ਕੰਤਾ, ਜਾ ਕੈ ਰਗਤ[4] ਮਾਂਸ ਨ ਹੋਈ॥

1. ਜੀਂਦੇ ਨੂੰ ਨਾ ਮਾਰਨਾ 2. ਬਪੁ=ਸਰੀਰ 3. ਸ਼ਿਕਾਰ 4. ਰਕਤ; ਖ਼ੂਨ।

[1]ਪੈਲੀ ਪਾਰ ਕੇ ਪਾਰਧੀ, [2]ਤਾ ਕੀ ਧੁਨਹੀਂ ਪਿਨਚ ਨਹੀਂ ਰੇ।
[3]ਤਾ ਬੇਲੀ ਕੋ ਢੂਕਿਓ ਮ੍ਰਿਗਲੋ, ਤਾਂ ਮ੍ਰਿਗ ਕਾ ਸੀਸ ਨਹੀਂ ਰੇ॥
[4]ਮਾਰਿਆ ਮ੍ਰਿਗ ਜੀਵਤਾ ਰਾਖਿਆ, ਯਹੁ ਗੁਰੂ ਗਿਆਨ ਮਹੀ ਰੇ।
[5]ਕਹੈ ਕਬੀਰ ਸਵਾਮੀ ਤੁਮਾਰੇ ਮਿਲਨ ਕੌਂ, ਬੇਲੀ ਹੈ ਪਰ ਪਾਤ ਨਹੀਂ ਰੇ॥
(ਕਬੀਰ ਗ੍ਰੰਥਾਵਲੀ, ਪੰ. 119)

## ਜੋ ਬੋਲੇ ਘਟ ਮਾਹੀਂ

ਗ੍ਰੰਥ-ਸ਼ਾਸਤਰ ਅਤੇ ਵਿਦਵਾਨ, ਆਤਮਾ ਬਾਰੇ ਲੰਮੀ-ਚੌੜੀ ਚਰਚਾ ਅਤੇ ਵਾਦ-ਵਿਵਾਦ ਕਰਦੇ ਹਨ, ਪਰ ਜਗਿਆਸੂ ਨੂੰ ਆਤਮਾ ਦੇ ਦਰਸ਼ਨ ਕਰਨ ਜਾਂ ਆਤਮਾ ਦੀ ਪਛਾਣ ਕਰਨ ਵਿਚ ਸਹਾਇਤਾ ਨਹੀਂ ਦਿੰਦੇ। ਕਬੀਰ ਸਾਹਿਬ ਕਹਿੰਦੇ ਹਨ ਕਿ ਸਰੀਰ ਆਲ੍ਹਣਾ ਹੈ ਅਤੇ ਆਤਮਾ ਇਸ ਵਿਚ ਲੁਕ ਕੇ ਬੈਠਾ ਪੰਛੀ ਹੈ। ਇਸਦਾ ਕੋਈ ਰੰਗ ਰੂਪ ਅਤੇ ਆਕਾਰ ਨਹੀਂ ਹੈ ਅਤੇ ਇਹ ਨਾਮ ਦੀ ਛਾਂ ਹੇਠ ਬੈਠਾ ਹੈ। ਆਪ ਦਾ ਭਾਵ ਹੈ ਕਿ ਆਤਮਾ ਨਿਰਾਕਾਰ ਹੈ ਅਤੇ ਇਸਨੂੰ ਨਾਮ ਤੋਂ ਸ਼ਕਤੀ ਮਿਲਦੀ ਹੈ, ਜੋ ਕਿ ਪਰਮਾਤਮਾ ਦੀ ਸਰਬ-ਵਿਆਪਕ ਸ਼ਕਤੀ ਜਾਂ ਜੋਤੀ ਹੈ।

ਆਪ ਅੱਗੇ ਕਹਿੰਦੇ ਹਨ ਕਿ ਇਹ ਪੰਛੀ ਸੰਸਾਰ ਰੂਪੀ ਵਿਸ਼ਾਲ ਬਿਰਛ ਦਾ ਵਾਸੀ ਹੈ। ਇਹ ਇਹਦੇ ਮੇਵੇ ਖਾਂਦਾ ਹੈ ਅਤੇ ਉਡਾਰੀ ਮਾਰ ਕੇ ਇਕ ਡਾਲੀ ਤੋਂ ਦੂਜੀ ਡਾਲੀ ਉੱਤੇ ਪਹੁੰਚ ਜਾਂਦਾ ਹੈ। ਆਪ ਦਾ ਭਾਵ ਹੈ ਕਿ ਜੀਵਾਤਮਾ ਸੰਸਾਰ ਦੇ ਭੋਗਾਂ, ਪਦਾਰਥਾਂ ਵਿਚ ਮਸਤ ਹੈ ਅਤੇ ਅਨੇਕ ਜੂਨਾਂ ਵਿਚ ਭਰਮਦੀ ਰਹਿੰਦੀ ਹੈ।

ਇਸ ਬਿਰਛ ਦੇ ਪੰਛੀਆਂ ਦੀ ਉਲਟੀ ਰੀਤ ਹੈ। ਇਹ ਰਾਤ ਨੂੰ ਬਿਰਛ ਤੋਂ ਉਡਾਰੀ ਮਾਰ ਜਾਂਦੇ ਹਨ ਅਤੇ ਸਵੇਰ ਹੋਣ ਤੇ ਇਸ ਉੱਤੇ ਆ ਬੈਠਦੇ ਹਨ ਅਰਥਾਤ ਜੀਵਨ ਰੂਪੀ ਸਵੇਰ ਸਮੇਂ ਸੰਸਾਰ ਰੂਪੀ ਬਿਰਛ ਉੱਤੇ ਆ ਬੈਠਦੇ ਹਨ ਅਤੇ ਮੌਤ ਰੂਪੀ ਰਾਤ ਸਮੇਂ ਇਸ ਤੋਂ ਉਡਾਰੀ ਮਾਰ ਜਾਂਦੇ ਹਨ। ਆਤਮਾ ਰੂਪੀ ਪੰਛੀ ਸਿਰਫ਼ ਦੋ ਫਲ ਖਾਂਦਾ ਹੈ—ਜਾਂ ਕੀਤੇ ਹੋਏ ਪੁੰਨਾਂ ਦਾ ਮਿੱਠਾ ਫਲ, ਜਾਂ ਕੀਤੇ ਹੋਏ ਪਾਪਾਂ ਦਾ ਕੌੜਾ ਫਲ। ਜੇ ਇਹ ਪੰਛੀ ਆਪਣੇ ਅਸਲ ਘਰ ਦਾ ਭੇਦ ਪ੍ਰਾਪਤ ਕਰ ਕੇ, ਉਥੇ ਉਡਾਰੀ ਮਾਰ ਜਾਵੇ ਤਾਂ ਇਸ ਨੂੰ ਦੋਬਾਰਾ ਇਸ ਬਿਰਛ ਉੱਤੇ ਨਾ ਆਉਣਾ ਪਵੇ। ਆਪ ਦਾ ਭਾਵ ਹੈ ਕਿ ਜੇ ਜੀਵ ਪਰਮਾਤਮਾ ਦੇ ਪਰਮ-ਧਾਮ ਰੂਪੀ ਨਿਜ-ਘਰ ਵਿਚ ਪਹੁੰਚ

---

1. ਪਾਰਧੀ=ਸ਼ਿਕਾਰੀ; ਪਰਲੇ ਬੰਨੇ ਦਾ ਸ਼ਿਕਾਰੀ 2. ਉਹਦੇ ਧਨੁਖ ਤੇ ਡੋਰ ਨਹੀਂ ਚੜ੍ਹੀ ਹੋਈ 3. ਬੇਲੀ=ਵੇਲ; ਢੂਕਿਓ=ਹਮਲਾ ਕੀਤਾ ਹੈ। ਉਸ ਮਿਰਗ ਨੇ ਵੇਲ ਉੱਤੇ ਹਮਲਾ ਕੀਤਾ ਹੈ, ਮਿਰਗ ਜਿਸਦਾ ਸਿਰ ਨਹੀਂ ਹੈ। 4. ਗੁਰੂ ਗਿਆਨ ਮਹੀ ਰੇ=ਮੇਰੇ ਗੁਰੂ ਦਾ ਇਹ ਗਿਆਨ ਹੈ, ਭਾਵ ਮੈਂ ਆਪਣੇ ਗੁਰੂ ਦੇ ਗਿਆਨ ਦੁਆਰਾ ਮਨ ਨੂੰ ਇਸ ਤਰ੍ਹਾਂ ਮਾਰ ਲਿਆ ਹੈ ਕਿ ਇਹ ਮਰ ਵੀ ਗਿਆ ਹੈ ਅਤੇ ਜ਼ਿੰਦਾ ਵੀ ਹੈ। 5. ਹੇ ਪ੍ਰਭੂ, ਮੈਂ ਤੇਰੇ ਮਿਲਣ ਲਈ ਵਿਆਕੁਲ ਉਹ ਵੇਲ ਹਾਂ ਜਿਸ ਦਾ ਕੋਈ ਪੱਤਾ ਬਾਕੀ ਨਹੀਂ ਰਿਹਾ। ਅਰਥਾਤ ਮੇਰੇ ਵਿਕਾਰ ਅਤੇ ਇਨ੍ਹਾਂ ਦਾ ਸੋਮਾ ਮਨ ਸੁੱਕ ਚੁੱਕਾ ਹੈ।

ਜਾਵੇ ਤਾਂ ਇਸਦਾ ਸਦਾ ਲਈ ਆਵਾਗੌਣ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਵੇ :

ਸੋ ਪੰਛੀ ਮੋਹਿ ਕੋਇ ਨ ਬਤਾਵੈ, ਜੋ ਬੋਲੈ ਘਟ ਮਾਹੀਂ ਰੇ।
[1]ਅਬਰਨ ਬਰਨ ਰੂਪ ਨਹਿ ਰੇਖਾ, ਬੈਠਾ ਨਾਮ ਕੀ ਛਾਹੀਂ ਰੇ॥
ਯਾ ਤਰਵਰ ਮੇਂ ਏਕ ਪਖੇਰੂ, ਰੁੰਗਤ ਚੁੰਗਤ ਡੋਲਤ ਰੇ।
ਬਾਕੀ ਸੰਧਿ ਲਖੈ ਨਹਿ ਕੋਈ, ਕੌਨ ਭਾਵ ਸੇ ਬੋਲਤ ਰੇ॥
ਦਰੁਮ ਡਾਰ ਤਹੇਂ ਅਤਿ ਘਨ ਛਾਇਆ, ਪੰਛੀ ਬਸੇਰਾ ਲੇਈ ਰੇ।
ਉੜੈ ਸਾਂਝ ਚਲ ਆਵੇ ਸਬੇਰਾ, [2]ਮਰਮ ਨ ਕਾਹੂ ਦੇਈ ਰੇ॥
ਦੋ ਫਲ ਚਾਖਨ ਜਾਇ ਰਹਿਓ ਆਗੇ, ਔਰ ਨਹੀਂ ਦਸ ਬੀਸਾ ਰੇ।
ਅਗਮ ਅਪਾਰ ਨਿਰੰਤਰ ਬਾਸਾ, ਆਵਤ ਜਾਤ ਨ ਦੀਸਾ ਰੇ॥
ਕਹੈ ਕਬੀਰ ਸੁਨੋ ਭਾਈ ਸਾਧੋ, ਯਹ ਕਛੁ ਅਗਮ ਕਹਾਨੀ ਰੇ।
ਯਾ ਪੰਛੀ ਕੋ ਕੌਨ ਠੌਰ ਹੈ, ਬੂਝੋ ਪੰਡਿਤ ਗਿਆਨੀ ਰੇ॥

(ਕਬੀਰ ਸ਼ਬਦਾਵਲੀ ਭਾਗ 2, ਪੰ. 50)

## ਆਈ ਗਿਆਨ ਕੀ ਆਂਧੀ ਰੇ

ਕਈ ਵਾਰ ਅਜਿਹੀ ਤੇਜ਼ ਹਨੇਰੀ ਆਉਂਦੀ ਹੈ, ਜਿਸ ਵਿਚ ਗ਼ਰੀਬ ਕਿਸਾਨਾਂ ਦੀਆਂ ਛੰਨਾਂ ਉੱਡ ਜਾਂਦੀਆਂ ਹਨ। ਹਨੇਰੀ ਤੋਂ ਬਾਅਦ ਬੱਦਲ ਆ ਜਾਂਦੇ ਹਨ ਅਤੇ ਵਰਖਾ ਹੁੰਦੀ ਹੈ। ਇਸ ਤੋਂ ਬਾਅਦ ਬੱਦਲ ਖਿੰਡ ਜਾਂਦੇ ਹਨ ਅਤੇ ਨਿਰਮਲ ਆਕਾਸ਼ ਵਿਚ ਸੂਰਜ ਦਿਖਾਈ ਦੇਣ ਲੱਗ ਪੈਂਦਾ ਹੈ। ਇਸ ਪਦ ਵਿਚ ਦੱਸਿਆ ਗਿਆ ਹੈ ਕਿ ਆਤਮਿਕ ਗਿਆਨ ਦੀ ਹਨੇਰੀ ਦੇ ਆਉਣ ਨਾਲ ਮਾਇਆ ਦੀਆਂ ਰੱਸੀਆਂ ਆਸਰੇ ਖੜ੍ਹੀਆਂ ਭਰਮ ਦੀਆਂ ਛੰਨਾਂ ਉੱਡ ਜਾਂਦੀਆਂ ਹਨ। ਆਸਾ-ਮਨਸ਼ਾ ਦੇ ਥਮਲੇ ਅਤੇ ਮੋਹ ਦੇ ਬਾਲੇ ਟੁੱਟ ਜਾਂਦੇ ਹਨ ਅਤੇ ਤ੍ਰਿਸ਼ਨਾ ਦਾ ਛੱਜਾ ਢਹਿ ਜਾਂਦਾ ਹੈ। ਸਰੀਰ ਰੂਪੀ ਘਰ ਦੇ ਅੰਦਰੋਂ ਝੂਠ ਅਤੇ ਕਪਟ ਦਾ ਕਚਰਾ ਉੱਡ ਜਾਂਦਾ ਹੈ ਅਤੇ ਅੰਦਰ ਪਰਮਾਤਮਾ ਰੂਪੀ ਸੂਰਜ ਦਾ ਪ੍ਰਕਾਸ਼ ਹੋ ਜਾਂਦਾ ਹੈ।

ਕਬੀਰ ਸਾਹਿਬ ਕਹਿੰਦੇ ਹਨ ਕਿ ਜਦ ਉਹ ਪੁਰਾਣੀ ਛੰਨ ਢਹਿ ਜਾਂਦੀ ਹੈ ਤਾਂ ਸਤਿਗੁਰੂ ਬਹੁਤ ਸਿਆਣਪ ਅਤੇ ਪਰਬੀਨਤਾ ਨਾਲ ਉਹਦੀ ਥਾਂ ਨਵਾਂ ਘਰ ਖੜ੍ਹਾ ਕਰ ਦਿੰਦੇ ਹਨ। ਇਸ ਘਰ ਦੀ ਛੱਤ ਏਨੀ ਪੱਕੀ ਹੈ ਕਿ ਇਸ ਵਿਚੋਂ ਮੋਹ-ਮਾਇਆ ਦਾ ਪਾਣੀ ਨਹੀਂ ਚੋ ਸਕਦਾ। ਗਿਆਨ ਦੀ ਹਨੇਰੀ ਝੁੱਲਣ ਤੋਂ ਬਾਅਦ ਪ੍ਰਭੂ ਦੇ ਪ੍ਰੇਮ ਦੀ ਬਰਖਾ ਨਾਲ ਭਗਤ ਦਾ ਹਿਰਦਾ ਨਕੋ-ਨਕ ਭਰ ਜਾਂਦਾ ਹੈ। ਭਰਮ ਦੇ ਬੱਦਲਾਂ ਦੇ

---

1. ਉਹਦਾ ਕੋਈ ਰੰਗ, ਰੂਪ ਨਹੀਂ ਅਤੇ ਉਹ ਨਾਮ ਦੀ ਛਾਂ ਵਿਚ ਬੈਠਾ ਹੋਇਆ ਹੈ
2. ਮਰਮ=ਭੇਦ; ਕਿਸੇ ਨੂੰ ਉਹਦੀ ਅਸਲੀਅਤ ਦਾ ਭੇਦ ਨਹੀਂ ਮਿਲਦਾ।

ਹਟ ਜਾਣ ਨਾਲ ਰੂਹਾਨੀ ਅਨੁਭਵ ਦਾ ਸੂਰਜ ਪ੍ਰਗਟ ਹੋ ਜਾਂਦਾ ਹੈ :

ਸੰਤੋ ਭਾਈ ਆਈ ਗਿਆਨ ਦੀ ਆਂਧੀ ਰੇ।
ਭ੍ਰਮ ਕੀ ਟਾਟੀ ਸਬੈ ਉਡਾਣੀ, ਮਾਇਆ ਰਹੈ ਨ ਬਾਂਧੀ ਰੇ॥
ਹਿਤਿ ਚਿਤ ਕੀ ਦੋਇ ਥੂਨੀ[1] ਗਿਰਾਨੀ, ਮੋਹ ਬਲਿੰਡਾ[2] ਤੂਟਾ।
ਤ੍ਰਿਸਨਾ ਛਾਨਿ[3] ਪਰੀ ਧਰ[4] ਊਪਰਿ, ਕੁਬਧਿ ਕਾ ਭਾਂਡਾ ਫੂਟਾ[5]॥
ਜੋਗ ਜੁਗਤਿ ਕਰਿ ਸੰਤਨਿ ਬਾਂਧੀ, ਨਿਰਚੂ[6] ਚੁਵੈ ਨ ਪਾਣੀ।
ਕੂੜ ਕਪਟ ਕਾਇਆ ਕਾ ਨਿਕਸਿਆ, ਹਰਿ ਕੀ ਗਤਿ ਜਬ ਜਾਣੀ॥
ਆਂਧੀ ਪੀਛੈ ਜੋ ਜਲ ਬੂਠਾ[7], ਪ੍ਰੇਮ ਹਰਿ ਜਨ ਭੀਨਾ।
ਕਹੈ ਕਬੀਰ ਭਾਨ[8] ਕੇ ਪ੍ਰਗਟੇ, ਉਦਿਤ ਭਯਾ[9] ਤਮ ਖੀਨਾ॥
(ਕਬੀਰ ਗ੍ਰੰਥਾਵਲੀ, ਪੰ. 73)

## ਯੋਹ ਖ਼ੂਨ ਵਹ ਬੰਦਗੀ

ਕਬੀਰ ਸਾਹਿਬ ਹਰ ਤਰ੍ਹਾਂ ਦੀ ਜੀਵ-ਹੱਤਿਆ ਦੇ ਵਿਰੁੱਧ ਹਨ। ਜੀਵ-ਹੱਤਿਆ ਚਾਹੇ ਬਲੀ ਚੜ੍ਹਾਉਣ ਲਈ ਕੀਤੀ ਜਾਵੇ ਚਾਹੇ ਪੇਟ-ਪਾਲਣ ਲਈ, ਨਿੰਦਣ ਯੋਗ ਹੈ। ਜਿਹੜੇ ਪੱਥਰ-ਚਿੱਤ ਅਤੇ ਨਿਰਦਈ ਲੋਕ ਬੇਜ਼ਬਾਨਾਂ ਨੂੰ ਮਾਰਨ ਦਾ ਉਪਦੇਸ਼ ਦਿੰਦੇ ਹਨ, ਉਨ੍ਹਾਂ ਨੂੰ ਧਰਮਰਾਜ ਦੀ ਅਦਾਲਤ ਵਿਚ ਕਸ਼ਟ ਭੋਗਣੇ ਪੈਂਦੇ ਹਨ।

ਪਹਿਲੇ ਪਦ ਵਿਚ ਕਬੀਰ ਸਾਹਿਬ, ਆਪਣੇ ਆਪ ਨੂੰ ਇਸਲਾਮ ਦੇ ਮੋਹਰੀ ਸਮਝਣ ਵਾਲਿਆਂ ਨੂੰ ਖ਼ਬਰਦਾਰ ਕਰਦੇ ਹਨ ਕਿ ਖ਼ੁਦਾ ਦੇ ਨਾਂ ਉੱਤੇ ਗ਼ਰੀਬ ਜਾਨਵਰਾਂ ਨੂੰ ਜ਼ਿਬ੍ਹਾ ਕਰਨ ਦੀ ਆਗਿਆ ਦੇਣਾ ਅਤੇ ਇਹ ਸਮਝਣਾ ਕਿ ਇਸ ਤਰ੍ਹਾਂ ਕਰਨ ਨਾਲ ਅੱਲਾ ਤਆਲਾ ਖ਼ੁਸ਼ ਹੋਵੇਗਾ, ਵੱਡੀ ਭੁੱਲ ਹੈ। ਖ਼ੁਦਾ ਦੇ ਨਾਂ ਉੱਤੇ ਹਿੰਸਾ ਦਾ ਪ੍ਰਚਾਰ ਕਰਨ ਵਾਲੇ ਕਾਜ਼ੀ ਅਤੇ ਮੁੱਲਾਂ ਨੂੰ ਇਤਨਾ ਵੀ ਇਲਮ ਨਹੀਂ ਕਿ ਖ਼ੁਦਾ ਕਿੱਥੇ ਹੈ, ਉਹਦੀ ਕੀ ਸ਼ਕਲ ਹੈ ਅਤੇ ਉਹ ਆਪਣੇ ਬੰਦਿਆਂ ਤੋਂ ਕੀ ਆਸ ਰੱਖਦਾ ਹੈ। ਆਪ ਪੁੱਛਦੇ ਹਨ ਕਿ ਖ਼ੁਦਾ ਨੇ ਕਦੋਂ ਅਤੇ ਕਿੱਥੇ ਜਾਨਵਰਾਂ ਦੀ ਬਲੀ ਦੇਣ ਦੀ ਇਜਾਜ਼ਤ ਦਿੱਤੀ ਹੈ? ਆਪ ਹੈਰਾਨੀ ਪ੍ਰਗਟ ਕਰਦੇ ਹਨ ਕਿ ਦਿਨ ਵੇਲੇ ਰੋਜ਼ਾ ਰੱਖਣਾ ਅਤੇ ਰਾਤ ਨੂੰ ਜਾਨਵਰ ਮਾਰ ਕੇ ਖਾ ਲੈਣਾ ਕਿੱਧਰ ਦਾ ਧਰਮ ਹੈ! ਇਕ ਪਾਸੇ ਖ਼ੂਨ ਕਰਨ ਅਤੇ ਦੂਜੇ ਪਾਸੇ ਬੰਦਗੀ ਦਾ ਦਿਖਾਵਾ ਕਰਨ ਨਾਲ ਕਦੇ ਰੱਬ ਰਾਜ਼ੀ ਨਹੀਂ ਹੋ ਸਕਦਾ :

1. [10]ਦਰ ਕੀ ਬਾਤ ਕਹੋ ਦਰਵੇਸਾ, ਬਾਦਸਾਹ ਹੈ ਕੌਨੇ ਭੇਸਾ।

---

1. ਥੰਮੀਆਂ 2. ਬਾਲਾ 3. ਛੰਨ 4. ਧਰਤੀ 5. ਟੁੱਟ ਗਿਆ 6. ਨਾ ਚੋਣ ਵਾਲੀ 7. ਵਰ੍ਹਿਆ 8. ਸੂਰਜ 9. ਹਨੇਰੇ ਦਾ ਨਾਸ਼ ਹੋ ਗਿਆ 10. ਹੇ ਦਰਵੇਸ਼, ਖ਼ੁਦਾ ਦੇ ਘਰ ਦੀ ਗੱਲ ਦੱਸੋ ਕਿ ਉਸ ਸ਼ਹਿਨਸ਼ਾਹ ਦਾ ਕੈਸਾ ਭੇਸ ਹੈ।

ਕਹਾਂ ਕੂਚ ਕਹੰ ਕਰਹਿ ਮੁਕਾਮਾ, ਮੈਂ ਤੋਹਿ ਪੂਛੋਂ ਮੁਸਲਮਾਨਾ॥
[1]ਲਾਲ ਜਰਦ ਕਾ ਨਾਨਾ ਬਾਨਾ, ਕੌਨ ਸੁਰਤ ਕੋ ਕਰਹੁ ਸਲਾਮਾ।
[2]ਕਾਜੀ ਕਾਜ ਕਰਹੁ ਤੁਮ ਕੈਸਾ, ਘਰ ਘਰ ਜਿਬਬ ਕਰਾਵਹੁ ਭੈਂਸਾ॥
[3]ਬਕਰੀ ਮੁਰਗੀ ਕਿਨ ਫ਼ਰਮਾਇਆ, ਕਿਸਕੇ ਕਹੇ ਤੁਮ ਛੁਰੀ ਚਲਾਇਆ।
[4]ਦਰਦ ਨ ਜਾਨਹੁ ਪੀਰ ਕਹਾਵਹੁ, ਬੈਤਾ ਪੜਿ ਪੜਿ ਜਗ ਭਰਮਾਵਹੁ॥
[5]ਕਹਹਿ ਕਬੀਰ ਯਕ ਸਈਅਰ ਕਹਾਵੇ, ਆਪੁ ਸਰੀਖੇ ਜਗ ਕਬੁਲਾਵੇ।
[6]ਦਿਨ ਕੋ ਰੋਜਾ ਰਹਤ ਹੈ, ਰਾਤ ਹਨਤ ਹੈ ਗਾਇ।
ਯੇਹਿ ਖੂਨ ਵਹ ਬੰਦਗੀ, ਕਿਉਂ ਕਰ ਖੁਸੀ ਖੁਦਾਇ॥

ਦੂਸਰੇ ਸ਼ਬਦ ਵਿਚ ਕਬੀਰ ਸਾਹਿਬ ਆਪਣੇ ਆਪ ਨੂੰ ਹਿੰਦੂ ਧਰਮ ਦੇ ਠੇਕੇਦਾਰ ਸਮਝਣ ਵਾਲੇ ਪ੍ਰੋਹਤਾਂ ਅਤੇ ਪਾਂਡਿਆਂ ਨੂੰ ਖ਼ਬਰਦਾਰ ਕਰਦੇ ਹਨ ਕਿ ਜੋ ਲੋਕ ਜੀਵ-ਹੱਤਿਆ ਦੀ ਵਕਾਲਤ ਕਰਦੇ ਹਨ ਉਹ ਜਮਦੂਤਾਂ ਹੱਥੋਂ ਖ਼ਰਾਬ ਹੋਣਗੇ ਅਤੇ ਉਨ੍ਹਾਂ ਨੂੰ ਨਿਚਲੀਆਂ ਜੂਨਾਂ ਵਿਚ ਅਨੇਕ ਤਰ੍ਹਾਂ ਦੇ ਕਸ਼ਟ ਭੋਗਣੇ ਪੈਣਗੇ। ਆਪ ਹੈਰਾਨੀ ਪ੍ਰਗਟ ਕਰਦੇ ਹਨ ਕਿ ਹਿੰਦੂ ਧਰਮ ਵਾਲੇ ਮੁਸਲਮਾਨਾਂ ਨੂੰ ਜੀਵ-ਹੱਤਿਆ ਕਰਨ ਵਾਲੇ ਨਿਰਦਈ ਕਹਿ ਕੇ ਤ੍ਰਿਸਕਾਰਦੇ ਹਨ, ਪਰ ਆਪ ਉਹੀ ਕਰਮ ਕਰਦੇ ਹਨ। ਆਪ ਫ਼ਰਮਾਉਂਦੇ ਹਨ ਕਿ ਇਕ ਪਾਸੇ ਪਰਮਾਤਮਾ ਦੇ ਬਣਾਏ ਹੋਏ ਜੀਵਾਂ ਦਾ ਘਾਤ ਕਰਨਾ ਅਤੇ ਦੂਜੇ ਪਾਸੇ ਉਹਨੂੰ ਖ਼ੁਸ਼ ਕਰਨ ਦੀ ਆਸ ਰੱਖਣਾ, ਭਾਰੀ ਅਗਿਆਨਤਾ ਹੈ।

2. ਸਾਧੋ, ਪਾਂਡੇ ਨਿਪੁੰਨ ਕਸਾਈ।
ਬਕਰੀ ਮਾਰਿ ਭੇਡਿ ਕੋ ਧਾਏ, ਦਿਲ ਮੇਂ ਦਰਦ ਨ ਆਈ।
ਕਰਿ ਅਸਨਾਨ ਤਿਲਕ ਦੈ ਬੈਠੇ, ਵਿਧਿ ਸੋਂ ਦੇਵ ਪੁਜਾਈ।
[7]ਆਤਮ ਮਾਰਿ ਪਲਕ ਮੇਂ ਬਿਨਸੇ, ਰੁਧਿਰ ਕੀ ਨਦੀ ਬਹਾਈ।
ਅਤਿ ਪੁਨੀਤ ਊਂਚੇ ਕੁਲ ਕਹੀਏ, ਸਭਾ ਮਾਹਿਂ ਅਧਿਕਾਈ।

---

1. ਤੁਸੀਂ ਅਨੇਕ ਤਰ੍ਹਾਂ ਦੇ ਭੇਸ ਧਾਰ ਕੇ ਕਿਸ ਖ਼ੁਦਾ ਨੂੰ ਸਲਾਮ ਕਰਦੇ ਹੋ 2. ਤੁਸੀਂ ਘਰ-ਘਰ ਜਾ ਕੇ ਜਾਨਵਰ ਜ਼ਿਬਹਾ ਕਰਵਾਉਂਦੇ ਹੋ, ਇਹ ਕਿੱਧਰ ਦਾ ਧਾਰਮਕ ਕੰਮ ਹੈ? 3. ਜਾਨਵਰ ਮਾਰਨ ਦਾ ਹੁਕਮ ਕਿਸ ਨੇ ਦਿੱਤਾ ਹੈ? 4. ਤੁਸੀਂ ਲੋਕਾਂ ਨੂੰ ਬੈਂਤ ਪੜ੍ਹ-ਪੜ੍ਹ ਕੇ ਸੁਣਾਉਂਦੇ ਹੋ, ਪਰ ਜਾਨਵਰਾਂ ਦੇ ਦਿਲ ਦੇ ਦਰਦ ਨੂੰ ਨਹੀਂ ਜਾਣਦੇ 5. ਆਪੁ ਸਰੀਖੇ=ਜਿਨ੍ਹਾਂ ਵਿਚ ਆਪਣੇ ਵਰਗੀ ਆਤਮਾ ਹੈ; ਯੱਕ=ਇਕ: ਸਈਅਰ=ਸਈਅਦ, ਹਜ਼ਰਤ ਮੁਹੰਮਦ ਸਾਹਿਬ ਦੀ ਕੁਲ ਦੇ ਲੋਕ; ਜੋ ਲੋਕ ਆਪਣੇ ਆਪ ਨੂੰ ਹਜ਼ਰਤ ਮੁਹੰਮਦ ਸਾਹਿਬ ਦੀ ਕੁਲ ਵਿਚੋਂ ਦੱਸਦੇ ਹਨ, ਉਹ ਆਪਣੇ ਵਰਗੇ ਜੀਵਾਂ ਦੀ ਹੱਤਿਆ ਕਰ ਕੇ ਉਨ੍ਹਾਂ ਨੂੰ ਦੁੱਖ ਪੁਚਾਉਂਦੇ ਹਨ 6. ਹਨਤ=ਮਾਰਦੇ ਹਨ: ਜੋ ਲੋਕ ਦਿਨੇ ਰੋਜ਼ਾ ਰੱਖਦੇ ਹਨ, ਪਰ ਰਾਤ ਨੂੰ ਗਾਈਆਂ ਮਾਰਦੇ ਹਨ, ਉਹ ਇਹ ਸਮਝਣ ਦਾ ਜਤਨ ਨਹੀਂ ਕਰਦੇ ਕਿ ਖ਼ੂਨ ਅਤੇ ਬੰਦਗੀ ਇਕੱਠੇ ਨਹੀਂ ਚੱਲ ਸਕਦੇ 7. ਉਹ ਆਤਮਧਾਰੀ ਜੀਵਾਂ ਨੂੰ ਮਾਰ ਕੇ ਪਲ ਵਿਚ ਲਹੂ ਦੀ ਨਦੀ ਵਗਾ ਦਿੰਦੇ ਹਨ।

[1]ਇਨਸੇ ਦੀਖਿਆ ਸਭ ਕੋਈ ਮਾਂਗੇ, ਹੰਸੀ ਆਵੈ ਮੋਹਿ ਭਾਈ।
[2]ਪਾਪ-ਕਟਨ ਕੀ ਕਥਾ ਸੁਨਾਵੈਂ, ਕਰਮ ਕਰਾਵੈਂ ਨੀਚਾ।
[3]ਬੂਡਤ ਦੋਊ ਪਰਸਪਰ ਦੀਖੇ, ਗਹੇ ਬਾਂਹਿ ਜਮ ਖੀਂਚਾ।
ਗਾਇ ਬਧੈ ਸੋ ਤੁਰਕ ਕਹਾਵੈ, ਯਹ ਕਿਆ ਇਨਸੇ ਛੋਟੇ।
ਕਹੈਂ ਕਬੀਰ ਸੁਨੋ ਭਾਈ ਸਾਧੋ, ਕਲਿ ਮੇਂ ਬ੍ਰਾਹਮਨ ਖੋਟੇ॥
(ਕਬੀਰ ਸ਼ਬਦਾਂਵਲੀ ਭਾਗ 1, ਪੰ. 35)

ਆਪ ਤੀਸਰੇ ਪਦ ਵਿਚ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਦਇਆ ਦਾ ਗੁਣ ਗ੍ਰਹਿਣ ਕਰਨ ਦਾ ਉਪਦੇਸ਼ ਦਿੰਦੇ ਹਨ:

3. ਸੰਤੋ ਰਾਹ ਦੂਨੋਂ ਹਮ ਦੀਠਾ।
[4]ਹਿੰਦੂ ਤੁਰਕ ਹਟਾ ਨਹਿ ਮਾਨੈਂ, ਸਵਾਦ ਸਬਨ ਕੋ ਮੀਠਾ।
ਹਿੰਦੂ ਬਰਤ ਏਕਾਦਸਿ ਸਾਧੈ, ਦੂਧ ਸਿੰਘਾਰਾ[5] ਸੇਤੀ।
ਅੰਨ ਕੋ ਤਿਆਗੈ ਮਨ ਨਹਿ ਹਟਕੈ, [6]ਪਾਰਨ ਕਰੈ ਸਗੋਤੀ।
[7]ਤੁਰੁਕ ਰੋਜ਼ਾ ਨਿਮਾਜ਼ ਗੁਜ਼ਾਰੈਂ, ਬਿਮਸਲ ਬਾਂਗ ਪੁਕਾਰੈਂ।
ਇਨਹ ਕੋ ਭਿਸਤ ਕਹਾਂ ਤੇ ਹੋਵੇ, ਜੋ ਸਾਂਝੇ ਮੁਰਗੀ ਮਾਰੈਂ।
ਹਿੰਦੂ ਕੀ ਦਇਆ ਮੇਹਰ ਤੁਰਕਨ ਕੀ, ਦੋਨੋਂ ਘਟ ਸੋਂ ਤਿਆਗੀ।
ਯੇ ਹਲਾਲ ਵੈ ਝਟਕਾ ਮਾਰੈਂ, ਆਗਿ ਦੋਨੋਂ ਘਰ ਲਾਗੀ।
ਹਿੰਦੂ ਤੁਰਕ ਕੀ ਏਕ ਰਾਹ ਹੈ, ਸਤਿਗੁਰੂ ਸੋਈ ਲਖਾਈ।
ਕਹੈ ਕਬੀਰ ਸੁਨੋ ਹੋ ਸੰਤੋ, ਰਾਮ ਨ ਕਹੂੰ ਖੋਦਾਈ॥

## ਜਾਣ ਦਾ ਦਿਨ

ਸੰਸਾਰ ਦੇ ਲਗਪਗ ਸਭ ਧਰਮ ਮੌਤ ਤੋਂ ਬਾਅਦ ਪਰਮਾਤਮਾ ਨਾਲ ਮਿਲਾਉਣ ਦਾ ਭਰੋਸਾ ਦਿਵਾਉਂਦੇ ਹਨ। ਸੰਤ ਜਨ ਅਜਿਹੇ ਧਰਮਾਂ ਅਤੇ ਅਜਿਹੇ ਵਾਅਦਿਆਂ ਦਾ ਕੋਈ ਮੁੱਲ ਨਹੀਂ ਸਮਝਦੇ ਕਿਉਂਕਿ ਇਸ ਗੱਲ ਦਾ ਕੋਈ ਸਬੂਤ ਨਹੀਂ ਕਿ ਅਜਿਹੇ ਵਾਅਦੇ ਸੱਚੇ ਸਾਬਤ ਹੋਣਗੇ। ਸੰਤ ਜੀਂਦੇ-ਜੀਅ ਮੁਕਤੀ ਪ੍ਰਾਪਤ ਕਰਨ ਉੱਤੇ ਜ਼ੋਰ ਦਿੰਦੇ ਹਨ। ਉਹ ਕਹਿੰਦੇ ਹਨ ਕਿ ਇਨਸਾਨ ਨੂੰ ਇਸ ਸਰੀਰ ਦੇ ਹੁੰਦੇ ਹੋਏ ਪਰਮਾਤਮਾ ਨਾਲ ਵਸਾਲ ਕਰ ਲੈਣਾ ਚਾਹੀਦਾ ਹੈ।

---

1. ਮੈਨੂੰ ਹਾਸਾ ਆਉਂਦਾ ਹੈ ਕਿ ਲੋਕ ਉਨ੍ਹਾਂ ਤੋਂ ਦੀਖਿਆ ਜਾਂ ਉਪਦੇਸ਼ ਮੰਗਦੇ ਹਨ, ਜਿਹੜੇ ਜੀਵ-ਹੱਤਿਆ ਕਰਦੇ ਹਨ 2. ਕਥਾ ਪਾਪਾਂ ਦੇ ਨਾਸ਼ ਕਰਨ ਦੀ ਕਰਦੇ ਹਨ, ਪਰ ਕਰਮ ਪਾਪਾਂ ਭਰੇ ਕਰਦੇ ਹਨ 3. ਇਹ ਜ਼ਰੂਰ ਡੁੱਬਦੇ ਹਨ ਅਤੇ ਜਮਦੂਤ ਇਨ੍ਹਾਂ ਨੂੰ ਬਾਹੋਂ ਫੜ ਕੇ ਖਿੱਚ ਲੈਂਦੇ ਹਨ 4. ਹਿੰਦੂ ਅਤੇ ਮੁਸਲਮਾਨ ਹਟਾਇਆਂ ਹਟਦੇ ਨਹੀਂ। ਦੋਵੇਂ ਜੀਭ ਦੇ ਚਸਕੇ ਦਾ ਸ਼ਿਕਾਰ ਹਨ 5. ਸੰਘਾੜਾ 6. ਮਾਸ ਦੀਆਂ ਬਣੀਆਂ ਚੀਜ਼ਾਂ ਖਾਂਦੇ ਹਨ 7. ਮੁਸਲਮਾਨ ਜੀਵਾਂ ਨੂੰ ਮਾਰ ਕੇ ਹੱਜ-ਰੋਜ਼ਾ ਅਤੇ ਨਮਾਜ਼ ਗੁਜ਼ਾਰਦੇ ਹਨ।

ਕਬੀਰ ਸਾਹਿਬ ਅਜਿਹੀ ਦੁਲਹਨ ਦੀ ਮਿਸਾਲ ਦਿੰਦੇ ਹਨ ਜਿਹੜੀ ਪੇਕੇ ਘਰ ਬੈਠੀ ਪਤੀ ਦੇ ਬੁਲਾਵੇ ਦੀ ਇੰਤਜ਼ਾਰ ਕਰ ਰਹੀ ਹੈ, ਮੌਤ, ਪ੍ਰਭੂ ਰੂਪੀ ਪਤੀ ਦੁਆਰਾ ਭੇਜੇ ਗਏ ਬੁਲਾਵੇ ਦਾ ਦਿਨ ਵੀ ਹੈ ਅਤੇ ਇਹ ਪਤੀ ਕੋਲ ਪਹੁੰਚਣ ਲਈ ਭੇਜੀ ਗਈ ਡੋਲੀ ਵੀ ਹੈ। ਡੋਲੀ ਚੁਕਣ ਵਾਲੇ ਕੁਹਾਰ ਜਮਦੂਤ ਹਨ। ਆਤਮਾ ਰੂਪੀ ਪਤਨੀ ਉਨ੍ਹਾਂ ਨੂੰ ਦੇਖ ਕੇ ਹੈਰਾਨ ਰਹਿ ਜਾਂਦੀ ਹੈ ਕਿ ਜਿਸ ਪ੍ਰੀਤਮ ਨਾਲ ਮੌਤ ਤੋਂ ਬਾਅਦ ਮਿਲਾਉਣ ਦਾ ਲਾਰਾ ਲਾਇਆ ਗਿਆ ਸੀ, ਕੁਹਾਰ ਉਹਦੇ ਮਹੱਲਾਂ ਦੀ ਥਾਂ ਡੋਲੀ ਕਿਸੇ ਹੋਰ ਹੀ ਪਰਾਏ ਦੇਸ਼ ਲੈ ਜਾਂਦੇ ਹਨ, ਉਸ ਦੇਸ਼ ਵਿਚ ਨਾ ਉਹਦਾ ਪਰਮਾਤਮਾ ਰੂਪੀ ਪਤੀ ਉਹਨੂੰ ਦਿਖਾਈ ਦਿੰਦਾ ਹੈ ਅਤੇ ਨਾ ਹੀ ਆਪਣੀ ਜਾਣ-ਪਛਾਣ ਵਾਲਾ ਕੋਈ ਹੋਰ ਵਿਅਕਤੀ ਨਜ਼ਰ ਆਉਂਦਾ ਹੈ। ਉਹ ਉਥੇ ਜਾਣ ਤੋਂ ਘਬਰਾਉਂਦੀ ਹੈ ਅਤੇ ਵਾਪਸ ਪੇਕੇ-ਘਰ (ਸੰਸਾਰ ਵਿਚ) ਆਉਣਾ ਚਾਹੁੰਦੀ ਹੈ ਤਾਂ ਜੋ ਸਖੀਆਂ ਸਹੇਲੀਆਂ ਅਤੇ ਰਿਸ਼ਤੇਦਾਰਾਂ ਨਾਲ ਮਿਲ ਸਕੇ, ਪਰ ਉਹਨੂੰ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਨਹੀਂ ਮਿਲਦੀ। ਉਹ ਕੁਹਾਰਾਂ ਅੱਗੇ ਡੋਲੀ ਰੋਕਣ ਲਈ ਲੱਖ ਤਰਲੇ ਕਰਦੀ ਹੈ, ਪਰ ਕੋਈ ਉਹਦੀ ਇਕ ਨਹੀਂ ਸੁਣਦਾ।

ਕਬੀਰ ਸਾਹਿਬ ਦਾ ਭਾਵ ਹੈ ਕਿ ਜਪ-ਤਪ, ਪੁੰਨ-ਦਾਨ, ਤੀਰਥ-ਵਰਤ ਆਦਿ ਜਿਹੜੇ ਧਾਰਮਿਕ ਕਰਮ ਜੀਵ ਇਹ ਸਮਝ ਕੇ ਕਰਦਾ ਰਹਿੰਦਾ ਹੈ ਕਿ ਇਨ੍ਹਾਂ ਦੇ ਸਹਾਰੇ ਮੌਤ ਤੋਂ ਬਾਅਦ ਪਰਮਾਤਮਾ ਨਾਲ ਮਿਲਾਪ ਹੋ ਜਾਵੇਗਾ, ਉਹ ਅੰਤ ਸਮੇਂ ਕਿਸੇ ਕੰਮ ਨਹੀਂ ਆਉਂਦੇ। ਸੱਚੀ ਗੱਲ ਤਾਂ ਇਹ ਹੈ ਕਿ ਅਜਿਹੇ ਸਭ ਕਰਮ ਕਰਨ ਦੇ ਬਾਵਜੂਦ ਜੀਵ ਦੇ ਅੰਦਰੋਂ ਸੰਸਾਰ ਦਾ ਮੋਹ ਨਹੀਂ ਨਿਕਲਦਾ। ਅੰਤ ਸਮੇਂ ਸਭ ਧਾਰਮਿਕ ਸੰਸਕਾਰ ਹੇਠਾਂ ਦੱਬ ਜਾਂਦੇ ਹਨ ਅਤੇ ਮੋਹ ਜ਼ੋਰ ਮਾਰ ਕੇ ਉਪਰ ਆ ਜਾਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਮੋਹ ਦਾ ਬੱਧਾ ਜੀਵ ਦੋਬਾਰਾ ਸੰਸਾਰ ਵੱਲ ਖਿੱਚਿਆ ਜਾਂਦਾ ਹੈ।

ਪਦ ਦੇ ਅੰਤ ਵਿਚ ਕਬੀਰ ਸਾਹਿਬ ਇਸ਼ਾਰਾ ਕਰਦੇ ਹਨ ਕਿ ਜੀਵ ਸੰਸਾਰ ਵਿਚ ਰਹਿੰਦੇ ਹੋਏ ਹੀ ਕਰਮਾਂ ਦੇ ਲੈਣੇ-ਦੇਣੇ ਦੇ ਹਿਸਾਬ ਭੁਗਤਾ ਸਕਦਾ ਹੈ ਅਤੇ ਇਥੇ ਰਹਿੰਦੇ ਹੋਏ ਹੀ ਪ੍ਰਭੂ-ਭਗਤੀ ਅਤੇ ਨਾਮ ਦੇ ਅਭਿਆਸ ਦੁਆਰਾ ਕਰਮ ਦੇ ਬੀਜ ਨਾਸ਼ ਕਰਕੇ ਪਰਮਾਤਮਾ ਨਾਲ ਮਿਲਾਪ ਕਰ ਸਕਦਾ ਹੈ :

[1]ਆਇਓ ਦਿਨ ਗੌਨੇ ਕੈ ਹੋ, ਮਨ ਹੋਤ ਹੁਲਾਸ।
[2]ਡੋਲੀਆ ਉਤਾਰੈ ਬੀਜਾ ਬਨਵਾਂ ਹੋ, ਜਹੰ ਕੋਈ ਨ ਹਮਾਰ॥
ਪਈਆਂ ਤੋਰੀ ਲਾਗੌਂ ਕਹਰਵਾ ਹੋ, ਡੋਲੀ ਧਰ ਛਿਨ ਬਾਰ।
ਮਿਲ ਲੇਵੇਂ ਸਖੀਆਂ ਸਹੇਲਰ ਹੋ, ਮਿਲੋਂ ਕੁਛ ਪਰਿਵਾਰ॥

---

1. ਜਦੋਂ ਚੱਲਣ ਦਾ ਦਿਨ ਆ ਜਾਂਦਾ ਹੈ ਤਾਂ ਮਨ ਖ਼ੁਸ਼ ਹੁੰਦਾ ਹੈ ਕਿ ਪ੍ਰੀਤਮ ਨਾਲ ਮਿਲਾਪ ਹੋਵੇਗਾ 2. ਪਰ ਕੁਹਾਰ ਡੋਲੀ ਤੋਂ ਲਾਹ ਕੇ ਉਸ ਥਾਂ ਵੱਲ ਲੈ ਜਾਂਦੇ ਹਨ, ਜਿੱਥੇ ਕੋਈ ਵੀ ਆਪਣਾ ਨਹੀਂ ਹੁੰਦਾ।

ਦਾਸ ਕਬੀਰ ਗਾਵੈ ਨਿਰਗੁਨ ਹੋ, ਸਾਧੋ ਕਰਿ ਲੇ ਵਿਚਾਰ।
ਨਰਮ-ਗਰਮ ਸੌਦਾ ਕਰਿ ਲੇ ਹੋ, ਆਗੇ ਹਾਟ ਨਾ ਬਾਜ਼ਾਰ॥
(ਕਬੀਰ ਸ਼ਬਦਾਵਲੀ ਭਾਗ 2, ਪੰ. 39)

## ਅਮੋਲਕ ਨਾਮ

ਸੰਤ ਕਹਿੰਦੇ ਹਨ ਕਿ ਸ਼ਬਦ ਜਾਂ ਨਾਮ ਅਮੋਲਕ ਪਦਾਰਥ ਹੈ। ਇਹ ਅਮਰ, ਅਵਿਨਾਸ਼ੀ ਅਤੇ ਅਖੰਡ ਹੈ, ਰੰਗ-ਰੂਪ ਤੋਂ ਨਿਆਰਾ ਹੈ। ਇਹ ਮਨ-ਇੰਦਰੀਆਂ ਦੀ ਗੰਮਤਾ ਤੋਂ ਪਰ੍ਹੇ ਹੈ, ਇਸ ਲਈ ਮਨ-ਬੁੱਧੀ ਦੁਆਰਾ ਇਸਦੀ ਪਰਖ ਕਰ ਸਕਣਾ ਅਸੰਭਵ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਗਤ ਨਾਮ ਦਾ ਮਾਰਗ ਨਹੀਂ ਜਾਣਦਾ, ਭਾਵੇਂ ਇਹ ਹਰ ਘਟ ਵਿਚ ਬਿਰਾਜਮਾਨ ਹੈ। ਆਪ ਕਹਿੰਦੇ ਹਨ ਕਿ ਮੈਂ ਨਾਮ ਵਿਚ ਅਤੇ ਨਾਮ ਮੇਰੇ ਵਿਚ ਸਮਾਇਆ ਹੋਇਆ ਹੈ। ਜਿਸ ਤਰ੍ਹਾਂ ਪਾਣੀ, ਪਾਣੀ ਨਾਲ ਮਿਲ ਕੇ ਪਾਣੀ ਹੋ ਜਾਂਦਾ ਹੈ, ਇਸੇ ਤਰ੍ਹਾਂ ਮੇਰੇ ਵਿਚ ਅਤੇ ਨਾਮ ਵਿਚ ਕੋਈ ਭੇਦ ਨਹੀਂ ਰਿਹਾ। ਆਪ ਕਹਿੰਦੇ ਹਨ ਕਿ ਜੋ ਲੋਕ ਨਾਮ ਦੀ ਪਛਾਣ ਕਰ ਲੈਂਦੇ ਹਨ, ਉਹ ਜੰਮਣ-ਮਰਨ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ, ਪਰ ਜੋ ਲੋਕ ਨਾਮ ਤੋਂ ਕੋਰੇ ਰਹਿੰਦੇ ਹਨ, ਉਹ ਬਾਰ-ਬਾਰ ਸੰਸਾਰ ਵਿਚ ਜੰਮਦੇ ਮਰਦੇ ਰਹਿੰਦੇ ਹਨ :

1. ਲਾਧਾ ਹੈ ਕਛੂ ਲਾਧਾ ਹੈ, ਤਾ ਕੀ ਪਾਰਿਖ ਕੋ ਨ ਲਹੈ।
[1]ਅਬਰਨ ਏਕ ਅਕਲ ਅਬਿਨਾਸੀ, ਘਟਿ ਘਟਿ ਆਪ ਰਹੈ।
ਤੋਲ ਨ ਮੋਲ ਮਾਪ ਕਛੂ ਨਾਹੀਂ, ਗਿਣਤੀ ਗਿਆਨ ਨ ਹੋਈ।
ਨਾ ਸੋ ਭਾਰੀ ਨਾ ਸੋ ਹਲਕਾ, [2]ਤਾ ਕੀ ਪਾਰਿਖ ਲਖੈ ਨ ਕੋਈ।
ਜਾਂ ਮੈਂ ਹਮ ਸੋਈ ਹਮ ਹੀ ਮੈਂ, ਨੀਰ ਮਿਲੈ ਜਲ ਏਕ ਹੂਵਾ।
ਯੌਂ ਜਾਣੈ ਤੋ ਕੌਈ ਨ ਮਰਿ ਹੈ, ਬਿਨ ਜਾਣੈ ਥੇ ਬਹੁਤ ਮੂਵਾ।
ਦਾਸ ਕਬੀਰ ਪ੍ਰੇਮ ਰਸ ਪਾਇਆ, ਪੀਵਣ ਹਾਰ ਨ ਪਾਊਂ।
[3]ਵਿਧਨਾ ਵਚਨ ਪਿਛਾਣਤ ਨਾਹੀਂ, ਕਹੁ ਕਿਆ ਕਾਢਿ ਦਿਖਾਊਂ॥
(ਕਬੀਰ ਗ੍ਰੰਥਾਵਲੀ ਪੰ. 108)

2. ਹੈ ਕੋਈ ਰਾਮ ਨਾਮ ਬਤਾਵੈ। ਬਸਤੂ ਅਗੋਚਰ ਮੋਹਿ ਲਖਾਵੈ॥
ਰਾਮ ਨਾਮ ਸਬ ਕੋਈ ਬਖਾਨੈਂ। ਰਾਮ ਨਾਮ ਕਾ ਮਰਮ ਨ ਜਾਨੈਂ॥
ਊਪਰ ਕੀ ਮੋਹਿ ਬਾਤ ਨ ਭਾਵੈ। ਦੇਖੈ ਗਾਵੈ ਤੌਂ ਸੁਖ ਪਾਵੈ॥
ਕਹੈ ਕਬੀਰ ਕਛੂ ਕਹਤ ਨ ਆਵੈ। ਪਰਚੈ ਬਿਨਾਂ ਮਰਮ ਕੋ ਪਾਵੈ॥
(ਓਹੀ, ਪੰ. 120)

---

1. ਅਬਰਨ-ਜਿਸ ਦਾ ਰੰਗ ਨਾ ਹੋਵੇ; ਏਕ-ਅਖੰਡ; ਦਵੈਤ ਤੋਂ ਮੁਕਤ; ਅਕਲ=ਅਖੰਡ; ਅਬਿਨਾਸੀ-ਅਮਰ 2. ਕੋਈ ਵੀ ਉਹਦੀ ਕੀਮਤ ਨਹੀਂ ਜਾਣਦਾ ਅਤੇ ਕੋਈ ਉਹਨੂੰ ਪ੍ਰਾਪਤ ਨਹੀਂ ਕਰਦਾ 3. ਲੋਕਾਂ ਦੀ ਅਜਿਹੀ ਤਕਦੀਰ ਹੈ ਕਿ ਉਹ ਮੇਰੇ ਬਚਨ ਨਹੀਂ ਮੰਨਦੇ, ਮੈਂ ਉਨ੍ਹਾਂ ਨੂੰ ਨਾਮ ਦਾ ਅਮੋਲਕ ਹੀਰਾ ਕਿਵੇਂ ਦਿਖਾਵਾਂ?

## ਬਿਰਹਨ ਆਤਮਾ

ਭਾਰਤ ਵਿਚ ਮਾਤਾ-ਪਿਤਾ ਘਰ ਵਿਚ ਪੈਦਾ ਹੋਈ ਪੁੱਤਰੀ ਦੀ ਲਾਡ-ਪਿਆਰ ਨਾਲ ਪਾਲਣਾ ਕਰਦੇ ਹਨ, ਪਰ ਇਹ ਕਦੇ ਨਹੀਂ ਭੁੱਲਦੇ ਕਿ ਉਹ ਪਰਾਈ ਅਮਾਨਤ ਹੈ ਅਤੇ ਇਹਨੇ ਵਿਆਹ ਤੋਂ ਬਾਅਦ ਪਤੀ ਦੇ ਘਰ ਚਲੇ ਜਾਣਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਆਤਮਾ ਰੂਪੀ ਮੁਟਿਆਰ ਨੇ ਇਸੇ ਲਈ ਮਨੁੱਖਾ ਚੋਲੇ ਵਿਚ ਜਨਮ ਲਿਆ ਹੈ ਕਿ ਉਹ ਇਸ ਵਿਚ ਬੈਠ ਕੇ ਆਪਣੇ ਸੱਚੇ ਪਤੀ ਉਸ ਪਰਮਾਤਮਾ ਨਾਲ ਮਿਲਾਪ ਕਰ ਸਕੇ। ਆਤਮਾ ਰੂਪੀ ਮੁਟਿਆਰ ਦਾ ਪਤੀ ਨਾਲ ਪਹਿਲੋਂ ਹੀ ਵਿਆਹ ਹੋ ਚੁੱਕਾ ਹੈ ਭਾਵ ਆਤਮਾ ਵੀ ਸਰੀਰ ਅੰਦਰ ਹੈ ਅਤੇ ਇਸ ਦਾ ਪਤੀ ਉਹ ਪਰਮਾਤਮਾ ਵੀ ਸਰੀਰ ਦੇ ਅੰਦਰ ਹੈ। ਦੁੱਖ ਦੀ ਗੱਲ ਹੈ ਕਿ ਇਕੋ ਘਰ ਵਿਚ ਰਹਿੰਦੇ ਹੋਏ ਪਤੀ ਅਤੇ ਪਤਨੀ ਦਾ ਆਪਸ ਵਿਚ ਮਿਲਾਪ ਨਹੀਂ ਹੁੰਦਾ। ਕਬੀਰ ਸਾਹਿਬ ਨੇ ਇਸ ਪਦ ਵਿਚ ਪਤੀ ਤੋਂ ਵਿਛੜੀ ਹੋਈ ਆਤਮਾ ਦੀ ਬਿਰਹਾ ਦਾ ਦਰਦ ਭਰਿਆ ਚਿੱਤਰ ਖਿਚਿਆ ਹੈ :

ਵੈ ਦਿਨ ਕਬ ਆਵੈਂਗੇ ਮਾਇ।  
ਜਾ ਕਾਰਨਿ ਹਮ ਦੇਹ ਧਰੀ ਹੈ, ਮਿਲਿਬੋ ਅੰਗਿ ਲਗਾਇ॥  
ਹੌਂ ਜਾਨੂੰ ਜੇ ਹਿਲ ਮਿਲਿ ਖੇਲੂੰ, ਤਨ ਮਨ ਪ੍ਰਾਨ ਸਮਾਇ।  
[1]ਯਾ ਕਾਮਨਾ ਕਰੌ ਪਰਪੂਰਨ, ਸਮਰਥ ਹੌਂ ਰਾਮ ਰਾਇ॥  
[2]ਮਾਹਿਂ ਉਦਾਸੀ ਮਾਧੋ ਚਾਹੈ, ਚਿਤਵਤ ਰੈਨਿ ਬਿਹਾਇ।  
[3]ਸੇਜ ਹਮਾਰੀ ਸਿੰਘ ਭਈ ਹੈ, ਜਬ ਸੋਊਂ ਤਬ ਖਾਇ॥  
ਯਹੁ ਅਰਦਾਸ ਦਾਸ ਕੀ ਸੁਨੀਏ, ਤਨ ਕੀ ਤਪਤਿ ਬੁਝਾਇ।  
ਕਹੈਂ ਕਬੀਰ ਮਿਲੈਂ ਜੇ ਸਾਈਂ, ਮਿਲਿ ਕਰਿ ਮੰਗਲ ਗਾਇ॥

(ਕਬੀਰ ਗ੍ਰੰਥਾਵਲੀ, ਪੰ. 143)

## ਰਾਮ ਕਬੈ ਘਰ ਆਵੈ

ਇਨ੍ਹਾਂ ਪਦਾਂ ਵਿਚ ਪ੍ਰਭੂ ਨਾਲ ਮਿਲਾਪ ਕਰਨ ਲਈ ਬਿਹਬਲ ਪ੍ਰੇਮੀ ਭਗਤ ਦੀ ਪੀੜ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਸੱਚੇ ਪ੍ਰਭੂ-ਭਗਤ ਦੇ ਅੰਦਰ ਕੇਵਲ ਆਪਣੇ ਪ੍ਰੀਤਮ ਨੂੰ ਮਿਲਣ ਦੀ ਚਾਹ ਹੁੰਦੀ ਹੈ। ਉਹਦਾ ਹੋਰ ਕਿਸੇ ਚੀਜ਼ ਵਲ ਧਿਆਨ ਨਹੀਂ ਹੁੰਦਾ। ਉਹਦੇ ਹਿਰਦੇ ਵਿਚ ਕਿਸੇ ਤਰ੍ਹਾਂ ਦੀ ਸੰਸਾਰਕ ਕਾਮਨਾ ਜਾਂ ਤ੍ਰਿਸ਼ਨਾ ਨਹੀਂ ਹੁੰਦੀ ਅਤੇ ਉਹ ਸਿਰਫ਼ ਪ੍ਰੀਤਮ ਨਾਲ ਮਿਲਣ ਲਈ

1. ਹੇ ਸਮਰਥ ਪ੍ਰਭੂ, ਮੇਰੀ ਇਹ ਕਾਮਨਾ ਪੂਰੀ ਕਰ ਦੇ। 2. ਆਤਮਾ ਉਦਾਸ ਹੈ, ਪ੍ਰਭੂ ਨੂੰ ਮਿਲਣਾ ਚਾਹੁੰਦੀ ਹੈ। ਉਹਦੀ ਸਾਰੀ ਰਾਤ ਉਹਦੇ ਧਿਆਨ ਅਤੇ ਵਿਚਾਰ ਵਿਚ ਨਿਕਲ ਜਾਂਦੀ ਹੈ। 3. ਸੇਜ ਸ਼ੇਰ ਵਾਂਗ ਖਾਣ ਨੂੰ ਪੈਂਦੀ ਹੈ।

ਵਿਆਕੁਲ ਹੁੰਦਾ ਹੈ :

1. ਸੋ ਮੇਰੋ ਰਾਮ ਕਬੈ ਘਰਿ ਆਵੈ। ਤਾ ਦੇਖੇ ਮੇਰਾ ਜੀਅ ਸੁਖ ਪਾਵੈ॥
ਬਿਰਹ ਅਗਿਨਿ ਤਨ ਦੀਆ ਜਰਾਈ, [1]ਬਿਨ ਦਰਸਨ ਕਿਉਂ ਹੋਈ ਸਿਰਾਈ।
[2]ਨਿਸ ਬਾਸੁਰ ਮਨ ਰਹੈ ਉਦਾਸਾ, ਜੈਸੇ ਚਾਤ੍ਰਿਗ ਨੀਰ ਪਿਆਸਾ।
ਕਹੈ ਕਬੀਰ ਅਤਿ ਆਤੁਰਤਾਈ, ਹਮਕੌ ਬੇਗਿ[3] ਮਿਲੌ, ਰਾਮਰਾਈ॥
(ਕਬੀਰ ਗ੍ਰੰਥਾਵਲੀ, ਪੰ. 122)

2. ਬਾਲਮ ਆਓ ਹਮਾਰੇ ਗੇਹ ਰੇ, ਤੁਮ ਬਿਨ ਦੁਖੀਆ ਦੇਹ ਰੇ।
ਸਭ ਕੋਈ ਕਹੈ ਤੁਮ੍ਹਾਰੀ ਨਾਰੀ, ਮੋਕੌਂ, ਇਹੈ ਸੰਦੇਹ ਰੇ।
ਏਕਮੇਕ ਹੋਇ ਸੇਜ ਨ ਸੋਵੈ, ਤਬ ਲਗ ਕੈਸੋ ਨੇਹ ਰੇ।
ਅੰਨ ਨਾ ਭਾਵੈ ਨੀਂਦ ਨਾ ਆਵੈ, ਗ੍ਰਿਹ ਬਨ ਧਰੈ ਨਾ ਧੀਰ ਰੇ।
ਜਿਉਂ ਕਾਮੀ ਕੋ ਕਾਮਿਨਿ ਪਿਆਰੀ, ਜਿਉਂ ਪਿਆਸੇ ਕੋ ਨੀਰ ਰੇ।
ਹੈ ਕੋਈ ਐਸਾ ਪਰਉਪਕਾਰੀ, ਪ੍ਰੀਆ ਸੇ ਕਹੈ ਸੁਨਾਈ ਰੇ।
ਐਸੇ ਹਾਲ ਕਬੀਰ ਭਏ ਹੈਂ, [4]ਬਿਨ ਦੇਖੇ ਜਿਵ ਜਾਈ ਰੇ।
(ਕਬੀਰ ਸ਼ਬਦਾਵਲੀ ਭਾਗ 1, ਪੰ. 8)

## ਰਾਹ ਦਾ ਆਗੂ

ਕਬੀਰ ਸਾਹਿਬ ਅਜਿਹੀ ਪਤਨੀ ਦਾ ਉਦਾਹਰਣ ਦਿੰਦੇ ਹਨ ਜੋ ਪ੍ਰਦੇਸ ਵਿਚ ਪਤੀ ਤੋਂ ਵਿਛੜ ਚੁੱਕੀ ਹੈ ਅਤੇ ਪਤੀ ਨਾਲ ਮਿਲਣ ਲਈ ਬਿਹਬਲ ਹੈ। ਉਹ ਅਜਿਹੇ ਵਿਅਕਤੀ ਨੂੰ ਆਪਣਾ ਆਗੂ ਬਣਾ ਲੈਂਦੀ ਹੈ, ਜਿਹੜਾ ਦਾਅਵਾ ਕਰਦਾ ਹੈ ਕਿ ਮੈਂ ਰਾਹ ਵਿਚ ਪੈਂਦੇ ਭਿਆਨਕ ਜੰਗਲ ਦਾ ਰਾਹ ਜਾਣਦਾ ਹਾਂ। ਪਰ ਰਾਤ ਪੈ ਜਾਂਦੀ ਹੈ, ਕਾਲੇ ਬੱਦਲ ਛਾ ਜਾਂਦੇ ਹਨ ਅਤੇ ਰਾਹ ਦਿਖਾਉਣ ਵਾਲਾ ਆਪ ਹੀ ਜੰਗਲ ਵਿਚ ਰਾਹ ਭੁੱਲ ਜਾਂਦਾ ਹੈ। ਜਿਹੜਾ ਕੰਬਲ ਉਹ ਰਾਹ ਦਿਖਾਉਣ ਵਾਲੇ ਦੇ ਕਹੇ ਮੁਤਾਬਿਕ ਤਹਿ ਕਰ ਕੇ ਨਾਲ ਲਿਆਈ ਸੀ, ਉਹ ਵੀ ਮੀਂਹ ਨਾਲ ਭਿੱਜ ਕੇ ਭਾਰਾ ਹੋ ਜਾਂਦਾ ਹੈ।

ਆਤਮਾ, ਪਰਮਾਤਮਾ ਰੂਪੀ ਪਤੀ ਤੋਂ ਵਿਛੜੀ ਹੋਈ ਪਤਨੀ ਹੈ। ਵਿਦਵਾਨ ਪ੍ਰੋਹਤ ਅਤੇ ਧਰਮ-ਗੁਰੂ ਜਾਂ ਕੁਲ-ਗੁਰੂ ਉਹ ਰਾਹ ਦਿਖਾਉਣ ਵਾਲੇ ਹਨ ਜਿਹੜੇ ਪ੍ਰਭੂ-ਪ੍ਰਾਪਤੀ ਦੇ ਰਾਹ ਦੇ ਜਾਣੂੰ ਹੋਣ ਦਾ ਦਾਅਵਾ ਕਰਦੇ ਹਨ, ਪਰ ਅਸਲ ਵਿਚ

---

1. ਸਿਰਾਈ-ਸੀਤਲਤਾ; ਦਰਸ਼ਨਾਂ ਤੋਂ ਬਿਨਾਂ ਠੰਡ ਕਿਵੇਂ ਪੈ ਸਕਦੀ ਹੈ? 2. ਨਿਸ-ਬਾਸੁਰ -ਰਾਤ-ਦਿਨ; ਚਾਤ੍ਰਿਗ=ਚਾਤ੍ਰਿਕ; ਨੀਰ-ਸੁਆਂਤ ਬੂੰਦ 3. ਬੇਗਿ=ਛੇਤੀ 4. ਜਿਵ=ਜਾਨ; ਬਿਨਾਂ ਦੇਖੇ ਜਾਨ ਨਿਕਲ ਰਹੀ ਹੈ।

ਵਾਦ-ਵਿਵਾਦ, ਪਾਠ-ਵਿਚਾਰ, ਕਰਮ-ਕਾਂਡ ਅਤੇ ਹੋਰ ਕਈ ਤਰ੍ਹਾਂ ਦੇ ਬਾਹਰਮੁਖੀ ਸਾਧਨਾਂ ਦੇ ਸੰਘਣੇ ਜੰਗਲ ਵਿਚ ਭਟਕ ਰਹੇ ਹਨ। ਭਰਮ ਅਤੇ ਅਗਿਆਨਤਾ ਦੇ ਬੱਦਲ ਛਾ ਗਏ ਹਨ ਅਤੇ ਬੁਢਾਪੇ ਤੇ ਨਿਰਬਲਤਾ ਦੀ ਰਾਤ ਘਿਰ ਗਈ ਹੈ। ਜਪ-ਤਪ ਅਤੇ ਪੂਜਾ-ਪਾਠ ਦੀਆਂ ਚਾਰ ਤਹਿਆਂ ਵਾਲਾ ਕੰਬਲ ਰਾਹ ਵਿਚ ਸਹਾਇਤਾ ਦੇਣ ਦੀ ਥਾਂ, ਕਰਮਾਂ ਦੇ ਬੋਝ ਵਿਚ ਵਾਧਾ ਕਰ ਰਿਹਾ ਹੈ। ਆਤਮਾ, ਜਿਹੜੀ ਆਪਣੇ ਮੂਲ ਰੂਪ ਵਿਚ ਕਰਮਾਂ ਦਾ ਫੁੱਲ ਜਿੰਨਾ ਭਾਰ ਵੀ ਨਹੀਂ ਸੀ ਸਹਾਰ ਸਕਦੀ, ਕਰਮ-ਕਾਂਡਾਂ ਦੁਆਰਾ ਜਮ੍ਹਾਂ ਹੋਏ ਕਰਮਾਂ ਦੇ ਭਾਰੇ ਬੋਝ ਹੇਠ ਬੁਰੀ ਤਰ੍ਹਾਂ ਦੱਬੀ ਜਾਂਦੀ ਹੈ :

[1]ਉਨਹੀ ਬਦਰੀਆ ਪਰਿ ਗੈ ਸਾਂਝਾ। ਅਗੁਵਾ ਭੂਲਾ ਬਨ ਖੰਡ ਮਾਂਝਾ॥
[2]ਪੀਆ ਅੰਤੇ ਧੰਨ ਅੰਤੇ ਰਹਿਈ। ਚੌਪਰਿ ਕਾਮਰਿ ਮਾਥੇ ਗਹਈ॥
[3]ਫੁਲਵਾ ਭਾਰ ਨਾ ਲੈ ਸਕੈ, ਕਹੈ ਸਖੀਅਨ ਸੋਂ ਰੋਇ॥
ਜਿਉਂ ਜਿਉਂ ਭੀਜੈ ਕਾਮਰੀ, ਤਿਉਂ ਤਿਉਂ ਭਾਰੀ ਹੋਈ॥

## ਘਟ ਭੀਤਰ ਪਾਇਆ

ਪਰਮਾਤਮਾ ਨਾਲ ਮਿਲਾਪ ਕਰ ਲੈਣ ਵਾਲੇ ਸਾਧਕ ਦੀ ਅਵਸਥਾ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ, ਕਿ ਉਹ ਅੰਦਰੋਂ ਪ੍ਰਭੂ ਨਾਲ ਮਿਲਾਪ ਕਰ ਕੇ ਸਦਾ ਅਨੰਦ-ਮਗਨ ਰਹਿੰਦਾ ਹੈ। ਜਿਸ ਤਰ੍ਹਾਂ ਸੁਨਿਆਰਾ ਕਸੌਟੀ ਉੱਤੇ ਸੋਨੇ ਦੀ ਪਰਖ ਕਰਦਾ ਹੈ, ਉਸੇ ਤਰ੍ਹਾਂ ਅਭਿਆਸੀ ਦੀ ਆਤਮਾ ਭਜਨ-ਸਿਮਰਨ ਦੀ ਅੱਗ ਵਿਚ ਨਿਰਮਲ ਹੋ ਕੇ ਪ੍ਰਭੂ ਦੀ ਪਰਖ ਦੇ ਕਾਬਲ ਬਣਦੀ ਹੈ। ਫਿਰ ਗਿਆਨ ਹੋ ਜਾਂਦਾ ਹੈ ਕਿ ਪ੍ਰਭੂ ਅੰਦਰ ਹੈ ਅਤੇ ਮੈਂ ਐਵੇਂ ਉਹਦੀ ਖੋਜ ਵਿਚ ਬਾਹਰ ਅਨੇਕ ਜਨਮ ਫ਼ਜ਼ੂਲ ਬਰਬਾਦ ਕਰ ਦਿੱਤੇ। ਜਦ ਜੀਵ ਰੂਹਾਨੀ ਅਭਿਆਸ ਦੁਆਰਾ ਮਨ ਨੂੰ ਵੱਸ ਕਰ ਲੈਂਦਾ ਹੈ ਅਤੇ ਮਨ-ਮਾਇਆ ਦੇ ਦੇਸ ਪਾਰ ਕਰ ਕੇ ਨਿਰਮਲ ਰੂਹਾਨੀ ਮੰਡਲਾਂ ਵਿਚ ਪਹੁੰਚ ਜਾਂਦਾ ਹੈ ਤਾਂ ਉਹਨੂੰ ਪਰਮਾਤਮਾ ਨਾਲ ਮਿਲਾਪ ਦਾ ਉਹ ਅਗੰਮੀ ਅਨੰਦ ਪ੍ਰਾਪਤ ਹੁੰਦਾ ਹੈ, ਜੋ ਅਜਰ, ਅਮਰ ਹੈ ਅਤੇ ਕਦੇ ਨਾਸ਼ ਨਹੀਂ ਹੁੰਦਾ :

ਅਬ ਘਟਿ ਪਰਗਟ ਭਏ ਰਾਮਰਾਈ। [4]ਸੋਧਿ ਸਰੀਰ ਕਨਕ ਕੀ ਨਾਂਈ।
[5]ਕਨਕ ਕਸੌਟੀ ਜੈਸੇ ਕਸਿ ਲੇਇ ਸੁਨਾਰਾ। ਸੋਧਿ ਸਰੀਰ ਭਇਓ ਤਨ ਸਾਰਾ।

---

1. ਬੱਦਲ ਘਿਰ ਆਏ ਹਨ, ਸ਼ਾਮ ਪੈ ਗਈ ਹੈ ਅਤੇ ਆਗੂ ਜੰਗਲ ਵਿਚ ਰਾਹ ਭੁੱਲ ਗਿਆ ਹੈ 2. ਪਤੀ ਕਿਸੇ ਪਾਸੇ ਰਹਿ ਗਿਆ ਹੈ ਅਤੇ ਪਤਨੀ ਕਿਸੇ ਪਾਸੇ ਰਹਿ ਗਈ ਹੈ। ਚਾਰ ਤਹਿਆਂ ਵਾਲਾ ਕੰਬਲ ਉੱਤੇ ਚੁਕਿਆ ਹੋਇਆ ਹੈ 3. ਜਿਹੜੀ ਫੁੱਲ ਦਾ ਭਾਰ ਵੀ ਨਹੀਂ ਸੀ ਸਹਿ ਸਕਦੀ, ਕਰਮਾਂ ਦੇ ਵੱਧਦੇ ਭਾਰ ਹੇਠ ਕੁਰਲਾਉਂਦੀ ਹੈ 4. ਕਨਕ-ਸੋਨਾ; ਜਿਸ ਤਰ੍ਹਾਂ ਸੋਨਾ ਤਾਅ ਕੇ ਸ਼ੁਧ ਕੀਤਾ ਜਾਂਦਾ ਹੈ 5. ਜਿਸ ਤਰ੍ਹਾਂ ਸੁਨਿਆਰਾ ਸੋਨੇ ਨੂੰ ਕਸੌਟੀ ਉੱਤੇ ਲਾਉਂਦਾ ਹੈ, ਮੈਂ ਸਰੀਰ ਨੂੰ ਨਿਰਮਲ ਕਰ ਕੇ ਪਰਖ ਦੇ ਕਾਬਲ ਬਣਾਇਆ ਹੈ।

[1]ਉਪਜਤ ਉਪਜਤ ਬਹੁਤ ਉਪਾਈ। ਮਨ ਥਿਰ ਭਇਓ ਤਬੈ ਥਿਤਿ ਪਾਈ॥
ਬਾਹਰਿ ਖੋਜਤ ਜਨਮ ਗੰਵਾਇਆ। [2]ਉਨਮਨੀ ਧਿਆਨ ਘਟ ਭੀਤਰ ਪਾਇਆ॥
ਬਿਨ ਪਰਚੇ ਤਨ ਕਾਂਚ ਕਥੀਰਾ, ਪਰਚੈ ਕੰਚਨ ਭਇਆ ਕਬੀਰਾ॥
(ਕਬੀਰ ਗ੍ਰੰਥਾਵਲੀ, ਪੰ. 73)

## ਜਹਾਂ ਜਾਊਂ ਤਹਾਂ ਰਾਮ

ਜਿਸ ਪਰਮਾਤਮਾ ਨੂੰ ਲੋਕ ਅਗੰਮ, ਅਪਾਰ, ਅਲਖ, ਅਗੋਚਰ ਕਹਿੰਦੇ ਹਨ, ਉਹ ਗੁਰੂ ਦੇ ਦੱਸੇ ਅਭਿਆਸ ਦੁਆਰਾ ਸਾਖਿਆਤ ਦੇਖਿਆ ਜਾ ਸਕਦਾ ਹੈ। ਜਿਸ ਦੀ ਖੋਜ ਵਿਚ ਲੋਕ ਬਾਹਰ ਭਟਕਦੇ ਫਿਰਦੇ ਹਨ, ਉਹ ਸਰਬ-ਵਿਆਪਕ ਹੈ ਅਤੇ ਹਰ ਜੀਵ ਦੇ ਅੰਦਰ ਹੈ। ਅੱਖਾਂ ਪਿੱਛੇ ਬਜਰ-ਕਪਾਟ ਹੋਣ ਕਾਰਨ, ਉਹ ਪ੍ਰਭੂ ਦਿਖਾਈ ਨਹੀਂ ਦਿੰਦਾ। ਜਦ ਅੱਖਾਂ ਅੱਗੋਂ ਬਜਰ-ਕਪਾਟ ਹੱਟ ਜਾਂਦੇ ਹਨ ਤਾਂ ਅੰਦਰ ਪ੍ਰਭੂ ਦੇ ਦਰਸ਼ਨ ਹੋ ਜਾਂਦੇ ਹਨ। ਇਸ ਤੋਂ ਬਾਅਦ ਉਹ ਅੰਦਰ-ਬਾਹਰ ਹਰ ਥਾਂ ਵਿਆਪਕ ਦਿਖਾਈ ਦਿੰਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਨਾਮ ਦੇ ਅਭਿਆਸ ਦੁਆਰਾ, ਪਰਮ-ਪਦ ਪ੍ਰਾਪਤ ਕਰ ਲਿਆ ਹੈ ਅਤੇ ਮੇਰਾ ਹਰ ਤਰ੍ਹਾਂ ਦੇ ਕਸ਼ਟਾਂ ਅਤੇ ਵਿਕਾਰਾਂ ਤੋਂ ਸਦਾ ਲਈ ਛੁਟਕਾਰਾ ਹੋ ਗਿਆ ਹੈ :

ਰਾਮਰਾਇ ਤੂੰ ਐਸਾ [3]ਅਨਭੂਤ ਅਨੂਪਮ। [4]ਤੇਰੀ ਅਨਭੈ ਥੈਂ ਨਿਸਤਰੀਏ॥
ਜੇ ਤੁਮਹਿ ਕਿਰਪਾ ਕਰੌ ਜਗਜੀਵਨ, ਤੌ ਕਤਹੂ ਭੂਲਿ ਨ ਪਰੀਏ॥
ਹਰਿ-ਪਦ ਦੁਰਲਭ ਅਗਮ ਅਗੋਚਰ, ਕਥਿਆ ਗੁਰ ਗਮਿ ਵਿਚਾਰਾ।
[5]ਜਾ ਕਾਰਨਿ ਹਮ ਢੂੰਡਤੇ ਫਿਰਤੇ, ਆਥਿ ਭਰਿਓ ਸੰਸਾਰਾ॥
ਪ੍ਰਗਟੀ ਜੋਤਿ ਕਪਾਟ ਖੋਲਿ ਦੀਏ, [6]ਦਗਧੇ ਜਮ ਦੂੱਖ ਦਵਾਰਾ।
ਪ੍ਰਗਟੇ ਬਿਸਵਨਾਥ ਜਗਜੀਵਨ, ਮੈਂ ਪਾਏ ਕਰਤ ਬਿਚਾਰਾ॥
ਦੇਖੀਅਤ ਏਕ ਅਨੇਕ ਭਾਵ ਹੈ, ਲੇਖਤ ਜਾਤ ਅਜਾਤੀ।
ਬਿਹਕੌਂ ਦੇਵ ਤਜਿ ਢੂੰਡਤ ਫਿਰਤੇ, ਮੰਡਪ ਪੂਜਾ ਪਾਤੀ॥
ਕਹੈ ਕਬੀਰ ਕਰੁਣਾਮਯ ਕੀਆ, ਮੇਰੀ ਗਲੀਆਂ ਬਹੁ ਬਿਸਤਾਰਾ[7]।
ਰਾਮ ਕੈ ਨਾਮ ਪਰਮ ਪਦ ਪਾਇਆ, ਛੂਟੈ ਬਿਘਨ ਬਿਕਾਰਾ[8]॥
(ਕਬੀਰ ਗ੍ਰੰਥਾਵਲੀ, ਪੰ. 133)

---

1. ਅਨੇਕ ਜਨਮਾਂ ਵਿਚ ਅਨੇਕ ਉਪਾਅ ਕੀਤੇ, ਪਰ ਮਨ ਦੇ ਨਿਹਚਲ ਹੋਣ ਨਾਲ ਹੀ ਸਤਿ ਦੀ ਪ੍ਰਾਪਤੀ ਹੋਈ 2. ਉਨਮਨੀ ਅਵਸਥਾ ਵਿਚ ਪਹੁੰਚ ਕੇ ਅੰਦਰੋਂ ਹੀ ਪ੍ਰਭੂ ਮਿਲ ਗਿਆ 3. ਅਨਭੂਤ ਅਨੂਪਮ=ਬੇਜੋੜ; ਲਾ-ਮਿਸਾਲ; ਲਾ-ਸਾਨੀ 4. ਅਨਭੈ-ਅਨੁਭਵ, ਤੇਰਾ ਅਨੁਭਵ ਭਾਵ ਦਰਸ਼ਨ ਹੋਣ ਨਾਲ ਹੀ ਛੁਟਕਾਰਾ (ਨਿਸਤਾਰਾ) ਹੋ ਸਕਦਾ ਹੈ। 5. ਜਿਸ ਦੀ ਖੋਜ ਵਿਚ ਅਸੀਂ ਪਰੇਸ਼ਾਨ ਹਾਂ, ਉਹ ਸਰਵ-ਵਿਆਪਕ ਹੈ 6. ਦਗਧੇ=ਜਲ ਜਾਂਦੇ ਹਨ। ਜਮਦੂਤਾਂ ਤੋਂ ਮਿਲਣ ਵਾਲੇ ਦੁੱਖ ਸੜ ਜਾਂਦੇ ਹਨ 7. ਬਿਸਤਾਰਾ=ਪਸਾਰਾ 8. ਬਿਘਨ=ਵਿਘਨ; ਬਿਕਾਰਾ-ਵਿਕਾਰ।

ਦੂਸਰੇ ਸ਼ਬਦ ਵਿਚ ਦੱਸਦੇ ਹਨ ਕਿ ਇਕ ਵਾਰ ਅੰਦਰ ਸੱਚਾ ਰੂਹਾਨੀ ਸਰੂਰ ਮਿਲ ਜਾਵੇ ਤਾਂ ਮਨ ਆਪਣੇ-ਆਪ ਬਾਹਰਲੇ ਪਦਾਰਥਾਂ ਪਿੱਛੇ ਦੌੜਨਾ ਛੱਡ ਦਿੰਦਾ ਹੈ। ਉਸ ਹਾਲਤ ਵਿਚ ਮਨ ਉੱਤੇ ਬਾਹਰੋਂ ਕੋਈ ਕੁੰਡਾ (ਅੰਕੁਸ) ਲਾਉਣ ਦੀ ਲੋੜ ਨਹੀਂ ਪੈਂਦੀ। ਮਨ ਆਪਣੇ ਆਪ ਨਿਹਚਲ ਹੋ ਜਾਂਦਾ ਹੈ ਅਤੇ ਦੁਸ਼ਮਣ ਤੋਂ ਦੋਸਤ ਬਣ ਜਾਂਦਾ ਹੈ। ਉਸ ਹਾਲਤ ਵਿਚ ਜਿੱਥੇ ਵੀ ਮਨ ਜਾਂਦਾ ਹੈ, ਉਹਨੂੰ ਪ੍ਰਭੂ ਤੋਂ ਬਿਨਾਂ ਕੋਈ ਦੂਜੀ ਚੀਜ਼ ਦਿਖਾਈ ਨਹੀਂ ਦਿੰਦੀ। ਜਦ ਤਕ ਮਨ ਸਰੀਰ ਵਿਚ ਕੈਦ ਸੀ ਉਹ ਸੰਸਾਰ ਦੀ ਦਵੈਤ ਵਿਚ ਫਸਿਆ ਹੋਇਆ ਸੀ। ਅੰਦਰ ਆਤਮ-ਗਿਆਨ ਪ੍ਰਾਪਤ ਹੋਣ ਨਾਲ, ਸੰਸਾਰ ਵਿਚ ਹਰ ਪਾਸੇ ਉਹ ਪਰਮਾਤਮਾ ਦਿਖਾਈ ਦਿੰਦਾ ਹੈ, ਹੋਰ ਕੋਈ ਨਹੀਂ :

[1]ਰੇ ਮਨ ਜਾਹੁ ਜਹਾਂ ਤੋਹਿ ਭਾਵੈ। ਅਬ ਨ ਕੋਈ ਤੇਰੈ ਅੰਕੁਸ ਲਾਵੈ॥
ਜਹਾਂ ਜਹਾਂ ਜਾਇ ਤਹਾਂ ਤਹਾਂ ਰਾਮਾ, ਹਰਿ ਪਦ ਚੀਨਿਹ ਕੀਓ ਬਿਸਰਾਮਾ॥
[2]ਤਨ ਰੰਜਿਤ ਤਬ ਦੇਖੀਅਤ ਦੋਈ, ਪ੍ਰਗਟਿਓ ਗਿਆਨ ਜਹਾਂ ਤਹਾਂ ਸੋਈ॥
[3]ਲੀਨ ਨਿਰੰਤਰ ਬਪੁ ਬਿਸਰਾਇਆ। ਕਹੈ ਕਬੀਰ ਸੁਖ ਸਾਗਰ ਪਾਇਆ॥

(ਕਬੀਰ ਗ੍ਰੰਥਾਵਲੀ, ਪੰ. 102)

## ਮਨ ਕੀ ਬਾਨ ਨ ਜਾਈ

ਕਬੀਰ ਸਾਹਿਬ ਕਹਿੰਦੇ ਹਨ ਕਿ ਜੇ ਪਰਮਾਤਮਾ ਨਾਲ ਮਿਲਾਪ ਦਾ ਸੱਚਾ ਰਾਹ ਨਾ ਮਿਲਿਆ ਤਾਂ ਬਾਹਰਮੁਖੀ ਪੂਜਾ-ਪਾਠ ਅਤੇ ਅਨੇਕ ਤਰ੍ਹਾਂ ਦੇ ਭੇਖ ਧਾਰਨ ਦਾ ਕੋਈ ਲਾਭ ਨਹੀਂ। ਅੱਥਰੇ ਅਤੇ ਜ਼ੋਰਾਵਰ ਪਸ਼ੂ ਦੇ ਗਲ ਵਿਚ ਲੱਕੜ ਦਾ ਪਾਵਾ ਲਟਕਾਉਣ ਨਾਲ ਵੀ ਪਸ਼ੂ ਦੀ ਆਦਤ ਨਹੀਂ ਬਦਲਦੀ; ਇਸੇ ਤਰ੍ਹਾਂ ਅਨੇਕ ਤਰ੍ਹਾਂ ਦੇ ਭੇਖ ਬਣਾਉਣ ਅਤੇ ਕਰਮ-ਕਾਂਡ ਕਰਨ ਨਾਲ ਮਨ ਦੀਆਂ ਭੈੜੀਆਂ ਵਾਦੀਆਂ ਦੂਰ ਨਹੀਂ ਹੁੰਦੀਆਂ। ਜਦ ਤਕ ਹਿਰਦੇ ਵਿਚ ਸੱਚੀ ਭਗਤੀ, ਸੱਚੀ ਪ੍ਰੀਤ ਅਤੇ ਪ੍ਰਤੀਤ ਨਹੀਂ ਉਪਜਦੀ, ਬਾਹਰ ਮਗਰਮੱਛ ਦੇ ਹੰਝੂ ਵਹਾਉਣ ਦਾ ਕੋਈ ਲਾਭ ਨਹੀਂ। ਜੇ ਅੰਦਰ ਮੈਲ ਨਾਲ ਭਰਿਆ ਹੋਇਆ ਹੈ ਤਾਂ ਬਾਹਰੋਂ ਇਸ਼ਨਾਨ ਕਰਨ ਦਾ ਕੀ ਲਾਭ ਹੈ ?

[4]ਕਹਾ ਭਇਓ ਤਿਲਕ ਗਰੈ ਜਪਮਾਲਾ, ਮਰਮ ਨ ਜਾਨੈ ਮਿਲਨ ਗੋਪਾਲਾ॥

---

1. ਜਿੱਥੇ ਤੇਰਾ ਜੀਅ ਕਰੇ ਤੂੰ ਜਾ ਸਕਦਾ ਹੈਂ। ਤੇਰੇ ਉੱਤੇ ਕਿਸੇ ਤਰ੍ਹਾਂ ਦਾ ਕੁੰਡਾ ਜਾਂ ਪਾਬੰਦੀ ਨਹੀਂ ਰਹੀ। 2. ਜਦ ਤਕ ਤਨ ਵਿਚ ਉਲਝਿਆ ਹੋਇਆ ਸੀ, ਦੂਈ ਦਿਖਾਈ ਦਿੰਦੀ ਸੀ। ਜਦ ਅੰਦਰ ਗਿਆਨ ਪ੍ਰਗਟ ਹੋ ਗਿਆ ਤਾਂ ਹਰ ਪਾਸੇ ਪ੍ਰਭੂ ਦਿਖਾਈ ਦੇਣ ਲਗ ਪਿਆ। 3. ਜਦ ਉਹਦੇ ਅੰਦਰ ਲੀਨ ਹੋ ਗਏ ਤਾਂ ਸਰੀਰ ਅਤੇ ਦੂਈ ਦਾ ਭਰਮ ਦੂਰ ਹੋ ਗਿਆ ਅਤੇ ਪਰਮ-ਆਨੰਦ ਦਾ ਸਾਗਰ ਜਾਂ ਸਰੋਤ ਉਹ ਪ੍ਰਭੂ ਮਿਲ ਗਿਆ। 4. ਮੱਥੇ ਤਿਲਕ ਲਾਉਣ ਅਤੇ ਗਲ ਵਿਚ ਮਾਲਾ ਪਾਉਣ ਦਾ ਕੀ ਫ਼ਾਇਦਾ ਹੈ, ਜੇ ਪ੍ਰਭੂ ਨਾਲ ਮਿਲਣ ਦਾ ਅਸਲ ਭੇਦ ਨਹੀਂ ਮਿਲਿਆ ?

[1]ਦਿਨ ਪ੍ਰਤਿ ਪਸੂ ਕਰੈ ਹਰਿਹਾਈ, ਗਰੈ ਕਾਠ ਵਾ ਕੀ ਬਾਨਿ ਨ ਜਾਈ॥
[2]ਸਵਾਂਗ ਸੇਤ, ਕਰਣੀ ਮਨਿ ਕਾਲੀ, ਕਹਾ ਭਇਓ ਗਲ ਮਾਲਾ ਘਾਲੀ॥
[3]ਬਿਨ ਹੀਅ ਪ੍ਰੇਮ ਕਹਾ ਭਇਓ ਰੋਏ, ਭੀਤਰਿ ਮੈਲ ਬਾਹਰਿ ਨ ਧੋਏ॥
[4]ਗਲ ਗਲ ਸਵਾਦ ਭਗਤਿ ਨਹੀਂ ਧੀਰ, ਚੀਕਨ ਚੰਦਵਾ ਕਹੈ ਕਬੀਰ॥

ਦੂਸਰੇ ਪਦ ਵਿਚ ਕਹਿੰਦੇ ਹਨ ਕਿ ਬਾਹਰਲੇ ਦਿਖਾਵੇ ਦੀ ਥਾਂ ਅੰਦਰ ਸੱਚਾ ਪ੍ਰੇਮ ਧਾਰਨ ਕਰਨਾ ਚਾਹੀਦਾ ਹੈ। ਸੱਚੇ ਪ੍ਰੇਮੀ ਦਾ ਹਉਮੈ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਉਹ ਪ੍ਰੇਮ-ਭਗਤੀ ਦੇ ਕਾਰਨ ਪ੍ਰਭੂ ਨਾਲ ਮਿਲ ਕੇ ਉਹਦਾ ਹੀ ਰੂਪ ਹੋ ਜਾਂਦਾ ਹੈ :

ਤੇ ਹਰਿ ਕੇ ਆਵਹਿ ਕਿਹਿ ਕਾਮਾ। ਜੇ ਨਹੀਂ ਚੀਨ੍ਹੈਂ ਆਤਮ ਰਾਮਾ॥
ਥੋਰੀ ਭਗਤਿ ਬਹੁਤ ਅਹੰਕਾਰਾ। ਐਸੇ ਭਗਤਾ ਮਿਲੈਂ ਅਪਾਰਾ॥
[5]ਭਾਵ ਨਾ ਚੀਨ੍ਹੈਂ ਹਰਿ ਗੋਪਾਲਾ। ਜਾਨਿਕ ਅਰਹਟ ਕੈ ਗਲਿ ਮਾਲਾ॥
ਕਹੈ ਕਬੀਰ ਜਿਨਿ ਗਇਓ ਅਭਿਆਨ। ਸੋ ਭਗਤਾ ਭਗਵੰਤ ਸਮਾਨ॥

ਤੀਸਰੇ ਪਦ ਵਿਚ ਕਹਿੰਦੇ ਹਨ ਕਿ ਸਿਰਫ਼ ਪੁਸਤਕਾਂ ਪੜ੍ਹ ਲੈਣ ਨਾਲ ਮਨੁੱਖ ਨੂੰ ਅੰਦਰੋਂ ਸੱਚ ਦਾ ਨਿਜੀ ਅਨੁਭਵ ਨਹੀਂ ਪ੍ਰਾਪਤ ਹੋ ਜਾਂਦਾ। ਕੋਰਾ ਕਿਤਾਬੀ ਗਿਆਨ ਰੱਖਣ ਵਾਲੇ ਲੋਕ, ਉਸ ਕੜਛੀ ਸਮਾਨ ਹਨ, ਜੋ ਛੱਤੀ ਭੋਜਨ ਪਰੋਸਦੀ ਹੈ ਪਰ ਉਨ੍ਹਾਂ ਦਾ ਸਵਾਦ ਨਹੀਂ ਜਾਣਦੀ। ਕਬੀਰ ਸਾਹਿਬ ਕਹਿੰਦੇ ਹਨ ਕਿ ਇਨਸਾਨ ਬਾਹਰ ਆਕਾਸ਼ ਅਤੇ ਪਤਾਲ ਕਿਉਂ ਨਾ ਖੋਜ ਲਵੇ। ਉਹਨੂੰ ਕਦੇ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਪ੍ਰਭੂ ਨੂੰ ਮਿਲੇ ਬਿਨਾਂ ਉਹਦਾ ਹੰਕਾਰ ਦੂਰ ਨਹੀਂ ਹੋ ਸਕਦਾ :

[6]ਅੰਧ ਸੋ ਦਰਪਨ ਬੇਦ ਪੁਰਾਨਾਂ, ਦਰਬੀ ਕਹਾ ਮਹਾਰਸ ਜਾਨਾ॥
[7]ਜਸ ਖਰ ਚੰਦਨ ਲਾਦਿਉ ਭਾਰਾ, ਪਰਿਮਲ ਬਾਸ ਨ ਜਾਨਿ ਗੰਵਾਰਾ॥
ਕਹਹਿ ਕਬੀਰ ਖੋਜੈ ਅਸਮਾਨਾ, ਸੋ ਨ ਮਿਲਾ ਜੋ ਜਾਏ ਅਭਿਮਾਨਾ॥

---

1. ਪਸ਼ੂ ਸਾਰਾ ਦਿਨ ਸ਼ਰਾਰਤਾਂ (ਹਰਿਹਾਈ) ਜਾਂ ਖਰੂਦ ਕਰਦਾ ਹੈ। ਉਹਦੇ ਗਲ ਵਿਚ ਲੱਕੜ ਲਟਕਾਉਣ ਨਾਲ ਵੀ ਉਹਦੀ ਆਦਤ (ਬਾਨ) ਨਹੀਂ ਬਦਲਦੀ 2. ਸੇਤ-ਚਿੱਟਾ: ਚਿੱਟਾ ਭੇਖ ਬਣਾਉਣ ਨਾਲ ਕੀ ਲਾਭ ਹੈ, ਜੇ ਮਨ ਕਾਲਾ ਹੈ ਅਤੇ ਕਰਨੀ ਵੀ ਕਾਲੀ ਹੈ? 3. ਹੀਅ=ਹਿਰਦਾ: ਹਿਰਦੇ ਵਿਚ ਪ੍ਰੇਮ ਨਹੀਂ ਤਾਂ ਝੂਠੇ ਹੰਝੂ ਕੇਰਨ ਦਾ ਕੀ ਲਾਭ ਹੈ? 4. ਧੀਰ=ਪੱਕਾ: ਬਾਹਰੋਂ ਸੁਆਦ ਲੈਂਦਾ ਹੈ ਪਰ ਭਗਤੀ ਵਿਚ ਪੱਕਾ ਨਹੀਂ। ਚੀਕਨ-ਚੰਦਵਾ=ਬਾਹਰਲੀ ਪੋਚਾ ਪਾਚੀ: ਐਸੀ ਬਾਹਰਲੀ ਪੋਚਾ-ਪਾਚੀ ਫ਼ਜ਼ੂਲ ਹੈ 5. ਜਿਹੜੇ ਪ੍ਰਭੂ ਨਾਲ ਪ੍ਰੇਮ ਨਹੀਂ ਕਰਦੇ, ਉਨ੍ਹਾਂ ਦਾ ਮਾਲਾ ਫੇਰਨਾ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਹਲਟ ਦੇ ਗਲ ਮਾਲ੍ਹ ਫਿਰ ਰਹੀ ਹੁੰਦੀ ਹੈ 6. ਵੇਦਾਂ, ਪੁਰਾਣਾਂ ਵਿਚੋਂ ਪਰਮਾਤਮਾ ਨੂੰ ਦੇਖਣ ਦਾ ਜਤਨ ਕਰਨਾ, ਅੰਨ੍ਹੇਂ ਦੁਆਰਾ ਸ਼ੀਸ਼ੇ ਵਿਚ ਮੂੰਹ ਦੇਖਣ ਦਾ ਜਤਨ ਕਰਨ ਸਮਾਨ ਹੈ। ਦਰਬੀ-ਕੜਛੀ; ਇਹ ਇਸੇ ਤਰ੍ਹਾਂ ਹੈ, ਜਿਸ ਤਰ੍ਹਾਂ ਕੜਛੀ ਭੋਜਨ ਪਰੋਸਦੀ ਹੈ, ਪਰ ਉਨ੍ਹਾਂ ਦਾ ਸਵਾਦ ਨਹੀਂ ਜਾਣਦੀ। 7. ਖੋਤੇ ਉੱਤੇ ਪਰਮਲ ਜਾਂ ਚੰਦਨ ਦੀ ਲੱਕੜ ਲੱਦੀ ਹੋਵੇ ਤਾਂ ਉਹਨੂੰ ਉਹਦੀ ਸੁਗੰਧੀ ਦਾ ਕੋਈ ਪਤਾ ਨਹੀਂ ਹੁੰਦਾ।

ਚੌਥੇ ਪਦ ਵਿਚ ਭੇਖ ਅਤੇ ਦਿਖਾਵੇ ਦੀ ਭਗਤੀ ਦੀ ਥਾਂ, ਮਨ ਵਿਚ ਪ੍ਰਭੂ ਦੀ ਸੱਚੀ ਭਗਤੀ ਅਤੇ ਸੱਚਾ ਪ੍ਰੇਮ ਪੈਦਾ ਕਰਨ ਦਾ ਉਪਦੇਸ਼ ਦਿੰਦੇ ਹਨ। ਭਗਤੀ ਦਾ ਅਸਲ ਮਕਸਦ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ, ਸੰਸਾਰ ਨੂੰ ਖ਼ੁਸ਼ ਕਰਨਾ ਜਾਂ ਲੁੱਟਣਾ ਨਹੀਂ। ਪਤਨੀ ਜਿੰਨਾ ਮਰਜ਼ੀ ਹਾਰ-ਸ਼ਿੰਗਾਰ ਕਰ ਲਵੇ ਅਤੇ ਗੁਆਂਢੀਆਂ ਨੂੰ ਜਿੰਨਾ ਮਰਜ਼ੀ ਖ਼ੁਸ਼ ਕਰ ਲਵੇ, ਜਦ ਤਕ ਉਹ ਪਤੀ ਨੂੰ ਨਹੀਂ ਭਾਉਂਦੀ, ਉਹਦਾ ਹਾਰ-ਸ਼ਿੰਗਾਰ ਵਿਅਰਥ ਹੈ। ਇਸੇ ਤਰ੍ਹਾਂ ਜਦ ਤਕ ਆਤਮਾ ਸੱਚੀ ਭਗਤੀ ਦਾ ਸ਼ਿੰਗਾਰ ਨਹੀਂ ਕਰਦੀ, ਜੋ ਪ੍ਰੀਤਮ ਨੂੰ ਭਾਉਂਦਾ ਹੈ, ਉਹਦਾ ਬਾਕੀ ਹਰ ਤਰ੍ਹਾਂ ਦਾ ਹਾਰ-ਸ਼ਿੰਗਾਰ ਫ਼ਜ਼ੂਲ ਹੈ। ਜਿਸ ਪਤੀ-ਬਰਤਾ ਨੇ ਆਪਣਾ ਆਪ ਪਤੀ ਦੇ ਅਰਪਣ ਕਰ ਦਿੱਤਾ ਹੈ, ਉਹ ਬਿਨਾਂ ਕਿਸੇ ਤਰ੍ਹਾਂ ਦੇ ਸ਼ਿੰਗਾਰ ਦੇ ਵੀ ਸੱਚੀ ਸੁਹਾਗਣ ਹੈ :

[1]ਜੌ ਪੈ ਪੀਆ ਕੇ ਮਨਿ ਨਹੀਂ ਭਾਏ। ਤੌ ਕਾ ਪਾਰੋਸਨਿ ਕੈ ਹੁਲਰਾਏ॥
ਕਹਾ ਚੂਰਾ ਪਾਇਲ ਝਮਕਾਏ। ਕਹਾ ਭਇਓ ਬਿਛੂਵਾ ਠਮਕਾਏ॥
ਕਾ ਕਾਜਰ ਸਿੰਦੂਰ ਕੈ ਦੀਐਂ। ਸੋਲਹ ਸ਼ਿੰਗਾਰ ਕਹਾ ਭਇਓ ਕੀਐਂ॥
ਅੰਜਨ ਮੰਜਨ ਕਰੈ ਠਗੌਰੀ। ਕਾ ਪਚਿ ਮਰੈ ਨਿਗੌੜੀ ਬੌਰੀ॥
ਜੌ ਪੈ ਪਤਿਬ੍ਰਤਾ ਹੋਇ ਨਾਰੀ। ਕੈਸੈ ਹੀ ਰਹੈ ਸੋ ਪੀਅਹਿ ਪਿਆਰੀ॥
ਤਨ ਮਨ ਜੀਵਨ ਸੌਂਪਿ ਸਰੀਰਾ। ਤਾਹਿ ਸੁਹਾਗਨਿ ਕਹੈ ਕਬੀਰਾ॥

(ਕਬੀਰ ਗ੍ਰੰਥਾਵਲੀ, ਪੰ. 100)

## ਮਰੈ ਮਰਨ ਹੈ ਮੀਠਾ

ਮੌਤ ਸਮੇਂ ਆਤਮਾ ਸਰੀਰ ਦੇ ਨੌਂ ਦੁਆਰੇ ਖ਼ਾਲੀ ਕਰ ਕੇ, ਅੱਖਾਂ ਪਿੱਛੇ ਆ ਜਾਂਦੀ ਹੈ ਅਤੇ ਫਿਰ ਸਰੀਰ ਨੂੰ ਛੱਡ ਕੇ ਇਕ ਪਾਸੇ ਹੋ ਜਾਂਦੀ ਹੈ, ਜਿਸ ਨਾਲ ਸਰੀਰ ਦੀ ਮੌਤ ਹੋ ਜਾਂਦੀ ਹੈ। ਜਿਨ੍ਹਾਂ ਨੂੰ ਸੰਤਾਂ ਤੋਂ ਸ਼ਬਦ ਦੇ ਅਭਿਆਸ ਦਾ ਭੇਦ ਮਿਲ ਜਾਂਦਾ ਹੈ, ਉਹ ਰੂਹਾਨੀ ਅਭਿਆਸ ਦੁਆਰਾ ਮੌਤ ਦੀ ਘਾਟੀ ਨੂੰ ਪਾਰ ਕਰ ਕੇ ਅੰਦਰਲੇ ਰੂਹਾਨੀ ਮੰਡਲਾਂ ਵਿਚ ਪਹੁੰਚ ਜਾਂਦੇ ਹਨ। ਮੌਤ ਸਮੇਂ ਆਤਮਾ ਸਦਾ ਲਈ ਉਸ ਸਰੀਰ ਨੂੰ ਛੱਡ ਜਾਂਦੀ ਹੈ, ਪਰ ਇਸ ਰੂਹਾਨੀ ਅਭਿਆਸ ਵਿਚ, ਅਭਿਆਸ ਦੀ ਸਮਾਪਤੀ ਉੱਤੇ ਆਤਮਾ ਫਿਰ ਸਰੀਰ ਵਿਚ ਹੇਠਾਂ ਉੱਤਰ ਆਉਂਦੀ ਹੈ। ਰੂਹਾਨੀ ਅਭਿਆਸ ਦੁਆਰਾ ਇਹ ਅਵਸਥਾ ਪ੍ਰਾਪਤ ਕਰਨ ਨੂੰ ਸੰਤਾਂ ਨੇ ਜੀਂਦੇ-ਜੀਅ ਮਰਨਾ ਕਿਹਾ ਹੈ। ਕਬੀਰ ਸਾਹਿਬ ਇਸ ਪਦ ਵਿਚ ਸਮਝਾਉਂਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਜੋ ਜੀਵ ਜੀਂਦੇ-ਜੀਅ ਮਰਨ ਦੇ ਅਭਿਆਸ ਵਿਚ ਸਫਲ ਹੋ ਜਾਂਦੇ ਹਨ, ਉਨ੍ਹਾਂ ਦਾ ਮੌਤ ਦਾ ਡਰ ਸਦਾ ਲਈ ਸਮਾਪਤ ਹੋ ਜਾਂਦਾ ਹੈ। ਉਨ੍ਹਾਂ ਦੇ ਕਰਮ, ਮਨ, ਮਾਇਆ, ਹਉਮੈ

1. ਪਾਰੋਸਨਿ=ਪੜੋਸ; ਹੁਲਰਾਏ=ਖ਼ੁਸ਼ ਹੋਏ। ਜੇ ਪ੍ਰੀਤਮ ਪ੍ਰਸੰਨ ਨਹੀਂ ਹੋਇਆ ਤਾਂ ਗੁਆਂਢੀਆਂ ਦੇ ਖ਼ੁਸ਼ ਹੋਣ ਦਾ ਕੋਈ ਮੁੱਲ ਨਹੀਂ।

ਅਤੇ ਹੰਕਾਰ ਆਦਿ ਦੇ ਹਰ ਤਰ੍ਹਾਂ ਦੇ ਭਰਮ ਨਸ਼ਟ ਹੋ ਜਾਂਦੇ ਹਨ। ਉਹ ਲੋਕ ਮੌਤ ਉੱਤੇ ਜਿੱਤ ਪ੍ਰਾਪਤ ਕਰ ਲੈਂਦੇ ਹਨ ਅਤੇ ਅਮਰ ਜੀਵਨ ਦੇ ਭਾਗੀ ਬਣ ਜਾਂਦੇ ਹਨ :

[1]ਜੇ ਕੋ ਮਰੈ ਮਰਨ ਹੈ ਮੀਠਾ। ਗੁਰਪ੍ਰਸਾਦਿ ਜਿਨਹੀਂ ਮਰਿ ਦੀਠਾ॥
[2]ਮੂਵਾ ਕਰਤਾ ਮੂਈ ਜ ਕਰਨੀ। [3]ਮੂਈ ਨਾਰਿ ਸੁਰਤਿ ਬਹੁ ਧਰਨੀ॥
ਮੂਵਾ ਆਪਾ ਮੂਵਾ ਮਾਨ। ਪਰਪੰਚ ਲੇਇ ਮੂੰਵਾ ਅਭਿਮਾਨ॥
[4]ਰਾਮ ਰਮੇਂ ਰਮਿ ਜੇ ਜਨ ਮੂਏ। ਕਹੈ ਕਬੀਰ ਅਬਿਨਾਸੀ ਹੂਏ॥

(ਕਬੀਰ ਗ੍ਰੰਥਾਵਲੀ, ਪੰ. 80)

ਦੂਸਰੇ ਸ਼ਬਦ ਵਿਚ ਕਬੀਰ ਸਾਹਿਬ ਉਪਰਲੇ ਭਾਵ ਨੂੰ ਹੋਰ ਸਪੱਸ਼ਟ ਕਰਦੇ ਹੋਏ ਕਹਿੰਦੇ ਹਨ ਕਿ ਜੀਂਦੇ-ਜੀਅ ਮਰਨ ਦੀ ਅਵਸਥਾ ਸਤਿਗੁਰੂ ਦੇ ਬਖ਼ਸ਼ੇ ਸ਼ਬਦ ਦੁਆਰਾ ਪ੍ਰਾਪਤ ਹੁੰਦੀ ਹੈ। ਜਿਹੜੇ ਅਭਿਆਸੀ ਸਹਿਜ ਵਿਚ ਮਰ ਜਾਂਦੇ ਹਨ, ਭਾਵ ਜਿਨ੍ਹਾਂ ਦੀ ਆਤਮਾ ਪਰਮਾਤਮਾ ਨਾਲ ਮਿਲਾਪ ਦੀ ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ, ਉਹ ਜੰਮਣ-ਮਰਨ ਦੇ ਬੰਧਨ ਤੋਂ ਸਦਾ ਲਈ ਮੁਕਤ ਹੋ ਜਾਂਦੇ ਹਨ :

[5]ਜਿਹ ਮਰਨੈ ਸਭੁ ਜਗਤੁ ਤਰਾਸਿਆ। ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥
[6]ਅਬ ਕੈਸੇ ਮਰਉ ਮਰਨਿ ਮਨੁ ਮਾਨਿਆ। ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥
[7]ਮਰਨੋ ਮਰਨੁ ਕਹੈ ਸਭੁ ਕੋਈ। ਸਹਜੇ ਮਰੈ ਅਮਰੁ ਹੋਇ ਸੋਈ॥
ਕਹੁ ਕਬੀਰ ਮਨ ਭਇਆ ਅਨੰਦਾ। ਗਇਆ ਭਰਮੁ ਰਹਿਆ ਪਰਮਾਨੰਦਾ॥

(ਆਦਿ ਗ੍ਰੰਥ, ਪੰ. 327)

## ਘਰ ਮੇਂ ਝਗੜਾ ਭਾਰੀ

ਕਬੀਰ ਸਾਹਿਬ ਕਹਿੰਦੇ ਹਨ ਕਿ ਮਨੁੱਖ ਦਾ ਸਰੀਰ ਇਕ ਘਰ ਦੇ ਸਮਾਨ ਹੈ। ਘਰ ਦੇ ਮਾਲਕ ਨੂੰ ਸੁੱਖ-ਸ਼ਾਂਤੀ ਨਹੀਂ ਮਿਲਦੀ ਕਿਉਂਕਿ ਘਰ ਵਾਲੇ ਆਪਸ ਵਿਚ ਲੜਦੇ ਰਹਿੰਦੇ ਹਨ। ਘਰ ਵਾਲਿਆਂ ਵਿਚ ਪੰਜ ਲੜਕੇ (ਪੰਜ ਇੰਦਰੀਆਂ) ਅਤੇ

---

1. ਜੀਂਦੇ-ਜੀਅ ਮਰਨ ਦੀ ਜੁਗਤੀ ਮਿਲ ਜਾਵੇ ਤਾਂ ਮਰਨਾ ਮਿੱਠਾ ਹੋ ਜਾਵੇ।

2. ਜਿਸ ਦਾ ਕਰਤਾ-ਭਾਵ ਮਰ ਗਿਆ, ਜਿਸ ਦੀ ਹਉਮੈਂ ਭਰੀ ਕਰਨੀ ਖ਼ਤਮ ਹੋ ਗਈ।

3. ਅਨੇਕ ਰੂਪ ਧਾਰਨ ਵਾਲੀ ਮਾਇਆ ਰੂਪੀ ਇਸਤਰੀ ਮਰ ਗਈ।

4. ਜੋ ਲੋਕ ਰਾਮ ਵਿਚ ਮਰ ਗਏ, ਭਾਵ ਰਾਮ ਵਿਚ ਸਮਾ ਗਏ, ਉਹ ਅਮਰ ਹੋ ਗਏ।

5. ਤਰਾਸਿਆ-ਡਰਦਾ ਹੈ; ਜਿਸ ਮਰਨ ਤੋਂ ਸਾਰਾ ਜਗ ਡਰਦਾ ਹੈ। ਗੁਰੂ ਦੇ ਸਬਦ ਦੁਆਰਾ ਮੇਰੇ ਅੰਦਰ ਉਸ ਮਰਨ ਦਾ ਪ੍ਰਕਾਸ਼ ਹੋ ਗਿਆ ਹੈ।

6. ਹੁਣ ਜੀਂਦੇ-ਜੀਅ ਮਰ ਕੇ, ਮੇਰਾ ਮਨ ਵੱਸ ਗਿਆ ਹੈ, ਇਸ ਲਈ ਮੇਰਾ ਜੰਮਣਾ-ਮਰਨਾ ਸਮਾਪਤ ਹੋ ਗਿਆ ਹੈ। ਉਹ ਲੋਕ ਹੀ ਬਾਰ-ਬਾਰ ਜੰਮਦੇ-ਮਰਦੇ ਹਨ, ਜਿਹੜੇ ਜੀਂਦੇ-ਜੀਅ ਮਰ ਕੇ ਪਰਮਾਤਮਾ ਨਾਲ ਮਿਲਾਪ ਨਹੀਂ ਕਰਦੇ।

7. ਸਭ ਲੋਕ ਮੁਕਤੀ ਪ੍ਰਾਪਤ ਕਰਨਾ ਚਾਹੁੰਦੇ ਹਨ, ਪਰ ਜਿਹੜਾ ਅਭਿਆਸੀ ਆਪਣੀ ਆਤਮਾ ਸਹਿਜ ਅਵਸਥਾ ਵਿਚ ਲੀਨ ਕਰ ਦਿੰਦਾ ਹੈ, ਉਹੀ ਅਮਰ-ਜੀਵਨ ਪ੍ਰਾਪਤ ਕਰ ਸਕਦਾ ਹੈ।

ਪਤਨੀ (ਮਨ ਦੀ ਕਾਮਨਾ) ਹੈ। ਹਰ ਇੰਦਰੀ ਆਪਣੀ ਇੱਛਾ ਪੂਰੀ ਕਰਨ ਲਈ ਜੀਵ ਨੂੰ ਵੱਖਰੇ ਪਾਸੇ ਖਿੱਚਦੀ ਹੈ ਅਤੇ ਮਨ ਦੀ ਵਾਸਨਾ ਉਹਨੂੰ ਸੰਸਾਰ ਦੇ ਪਦਾਰਥਾਂ ਅਤੇ ਮੋਹ-ਮਾਇਆ ਵੱਲ ਖਿੱਚ ਕੇ ਲੈ ਜਾਂਦੀ ਹੈ। ਜਿਹੜਾ ਪ੍ਰਾਣੀ ਪੰਜਾਂ ਇੰਦਰੀਆਂ ਨੂੰ ਵੱਸ ਕਰ ਕੇ ਮਨ ਨੂੰ ਨਿਹਚਲ ਕਰ ਲੈਂਦਾ ਹੈ, ਉਹਦੇ ਘਰ ਵਿਚ ਅਮਨ-ਸ਼ਾਂਤੀ ਕਾਇਮ ਹੋ ਜਾਂਦੀ ਹੈ। ਉਹਨੂੰ ਸੱਚੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਸ ਨਾਲ ਉਹਦਾ ਮਨੁੱਖ ਜਨਮ ਸਫਲ ਹੋ ਜਾਂਦਾ ਹੈ :

ਸੰਤੋ ਘਰ ਮੈਂ ਝਗਰਾ ਭਾਰੀ।
ਰਾਤਿ ਦਿਵਸ ਮਿਲਿ ਉਠਿ ਉਠਿ ਲਾਗੈਂ, ਪਾਂਚ ਢੋਟਾ[1] ਇਕ ਨਾਰੀ।
ਨਿਆਰੋ ਨਿਆਰੋ ਭੋਜਨ ਚਾਹੈਂ, ਪਾਂਚੋਂ ਅਧਿਕ ਸਵਾਦੀ[2]।
[3]ਕੋਉ ਕਾਹੂ ਕੋ ਹਟਾ ਨ ਮਾਨੇ, [4]ਆਪੁਹਿ ਆਪ ਮੁਰਾਦੀ।
[5]ਦੁਰਮਤਿ ਕੇਰ ਦੋਹਾਗਿਨ ਮੇਟੋ, ਢੋਟੇਹਿ ਚਾਪ ਚਪੇਰੇ।
[6]ਕਹੈਂ ਕਬੀਰ ਸੋਈ ਜਨ ਮੇਰਾ, ਜੋ ਘਰ ਕੀ ਰਾਰਿ ਨਿਬੇਰੇ।

## ਸਭ ਜੀਵ ਬਰਾਬਰ ਹਨ

ਸਭ ਸੰਤਾਂ ਵਾਂਗ ਕਬੀਰ ਸਾਹਿਬ ਨੇ ਵੀ ਜੀਵ-ਹੱਤਿਆ ਦਾ ਵਿਰੋਧ ਕੀਤਾ ਹੈ। ਕੁਝ ਲੋਕਾਂ ਦਾ ਖ਼ਿਆਲ ਹੈ ਕਿ ਇਕ ਪਸ਼ੂ ਦਾ ਮਾਸ ਖਾ ਲੈਣਾ ਵਾਜਬ ਅਤੇ ਦੂਸਰੇ ਪਸ਼ੂ ਦਾ ਮਾਸ ਖਾਣਾ ਨਾਵਾਜਬ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਜੀਵਾਂ ਵਿਚ ਇਕੋ ਆਤਮਾ ਅਤੇ ਪਰਮਾਤਮਾ ਦਾ ਨਿਵਾਸ ਹੈ ਅਤੇ ਸਭ ਜੀਵ ਇਕੋ ਪ੍ਰਭੂ ਦੇ ਬਣਾਏ ਹੋਏ ਹਨ, ਇਸ ਲਈ ਸਭ ਜੀਵ ਸਮਾਨ ਹਨ। ਇਨਸਾਨ ਆਪਣੇ ਆਪ ਨੂੰ ਵੱਡਾ ਅਤੇ ਪਸ਼ੂਆਂ ਨੂੰ ਛੋਟਾ ਸਮਝਦਾ ਹੈ ਜਦ ਕਿ ਆਤਮਾ ਸਭ ਜੀਵਾਂ ਅੰਦਰ ਇਕ ਹੈ। ਇਨਸਾਨ, ਹੈਵਾਨ ਅਤੇ ਪਸ਼ੂ, ਪੰਛੀ ਸਭ ਦੇ ਲਹੂ ਦਾ ਰੰਗ ਇਕ ਹੈ ਅਤੇ ਸਭ ਨੂੰ ਜਾਨ ਇਕੋ ਜਿਹੀ ਪਿਆਰੀ ਹੁੰਦੀ ਹੈ। ਮਨੁੱਖ ਇਤਨਾ ਨੀਚ ਅਤੇ ਗੰਦਾ ਹੋ ਚੁੱਕਾ ਹੈ ਅਤੇ ਇਸ ਦੇ ਖ਼ਿਆਲ ਏਨੇ ਮਲੀਨ ਹੋ ਚੁੱਕੇ ਹਨ ਕਿ ਇਹ ਪ੍ਰਭੂ ਦੇ ਸਿਰਜੇ ਹੋਏ ਜੀਵਾਂ ਨੂੰ ਮਾਰ ਕੇ ਖਾਣ ਤੋਂ ਸੰਕੋਚ ਨਹੀਂ ਕਰਦਾ, ਜਦ ਕਿ ਗਿੱਦੜ ਤਕ ਮਨੁੱਖ ਦਾ ਮਾਸ ਨਹੀਂ ਖਾਂਦੇ। ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਜ਼ਬਾਨ ਦੇ ਚਸਕੇ ਲਈ ਇਨਸਾਨ ਜੋ ਵੀ ਪਾਪ ਕਰਦਾ ਹੈ, ਉਨ੍ਹਾਂ ਦਾ ਫਲ ਭੋਗਣ ਲਈ ਉਹਨੂੰ

---

1. ਲੜਕੇ 2. ਸਵਾਦਾਂ ਦੇ ਸ਼ੁਕੀਨ ਹਨ।
3. ਕੋਈ ਕਿਸੇ ਦਾ ਕਿਹਾ ਨਹੀਂ ਮੰਨਦਾ।
4. ਸਭ ਆਪੋ ਆਪਣੀ ਮੁਰਾਦ ਜਾਂ ਇੱਛਾ ਪੂਰੀ ਕਰਨੀ ਚਾਹੁੰਦੇ ਹਨ।
5. ਦੁਰਮਤ ਰੂਪੀ ਛੁਟੜ ਨੂੰ ਮਾਰੋ ਅਤੇ ਪੰਜਾਂ ਲੜਕਿਆਂ ਨੂੰ ਵੱਸ ਕਰੋ।
6. ਰਾਰਿ=ਝਗੜਾ; ਸੱਚਾ ਭਗਤ ਉਹੀ ਹੈ, ਜੋ ਘਰ ਦਾ ਝਗੜਾ ਨਿਬੇੜ ਲਵੇ।

ਬਾਰ-ਬਾਰ ਜਨਮ ਲੈਣਾ ਪੈਂਦਾ ਹੈ। ਕੀਤੇ ਹੋਏ ਕਰਮਾਂ ਕਾਰਨ ਨਿਚਲੀਆਂ ਜੂਨਾਂ ਵਿਚ ਜਾਣਾ ਅਤੇ ਨਰਕਾਂ ਦੀ ਅੱਗ ਵਿਚ ਵੀ ਸੜਨਾ ਪੈ ਸਕਦਾ ਹੈ :

ਜਸ ਮਾਂਸੁ ਪਸੂ ਕੀ ਤਸ ਮਾਂਸੁ ਨਰ ਕੀ, [1]ਰੁਧਰਿ ਰੁਧਰਿ ਯਕ ਸਾਰਾ ਜੀ।
[2]ਪਸੂ ਕੀ ਮਾਂਸ ਭੱਛੇ ਸਬ ਕੋਈ, ਨਰਹਿ ਨ ਭੱਛੇ ਸਿਆਰਾ ਜੀ॥
[3]ਬ੍ਰਹਮ ਕੁਲਾਲ ਮੇਦਿਨੀ ਭਇਆ, ਉਪਜਿ ਬਿਨਸਿ ਕਿਤ ਗਇਆ ਜੀ।
[4]ਮਾਸੁ ਮਛਰੀਆ ਤੈਂ ਪੈ ਖਾਇਆ, ਜੋ ਖੇਤਨ ਮੇਂ ਬੋਇਆ ਜੀ॥
[5]ਮਾਟੀ ਕੇ ਕਰਿ ਦੇਵੀ ਦੇਵਾ, ਕਾਟਿ ਕਾਟਿ ਜਿਵ ਦੇਇਆ ਜੀ।
[6]ਜੋ ਤੋਹਰੀ ਹੈ ਸਾਂਚੀ ਦੇਵੀ, ਖੇਤ ਚਰਤ ਕਿਉਂ ਨ ਲੇਇਆ ਜੀ॥
ਕਹੈਂ ਕਬੀਰ ਸੁਨੋ ਹੋ ਸੰਤੋ, ਰਾਮ ਰਾਮ ਨਿਤ ਲੇਇਆ ਜੀ।
ਜੋ ਕਛੁ ਕੀਓ ਜਿਭਿਆ ਕੇ ਸਵਾਰਥ, ਬਦਲ ਪਰੈਗਾ ਦੇਇਆ ਜੀ॥

## ਮੁਕਤਿ ਨਹੀਂ ਬਿਨ ਰਾਮ ਨਾਮ

ਪੂਜਾ-ਪਾਠ ਅਤੇ ਹੋਰ ਅਨੇਕ ਤਰ੍ਹਾਂ ਦੀਆਂ ਬਾਹਰਮੁਖੀ ਕਿਰਿਆਵਾਂ ਦਾ ਵਰਨਨ ਕਰਦੇ ਹੋਏ ਕਬੀਰ ਸਾਹਿਬ ਕਹਿੰਦੇ ਹਨ ਕਿ ਇਨ੍ਹਾਂ ਨਾਲ ਨਾਮ ਦੀ ਅਤੇ ਬਿਨਾਂ ਨਾਮ ਦੇ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਭੂ ਨਾਲ ਮਿਲਾਪ ਕਰਨ ਦੇ ਸੱਚੇ ਚਾਹਵਾਨ ਨੂੰ ਚਾਹੀਦਾ ਹੈ ਕਿ ਸੰਤ-ਸਤਿਗੁਰੂ ਤੋਂ ਨਾਮ ਦਾ ਭੇਦ ਪ੍ਰਾਪਤ ਕਰੇ। ਨਾਮ ਹੀ ਸੱਚੇ ਗਿਆਨ ਦਾ ਮੂਲ-ਆਧਾਰ ਹੈ ਅਤੇ ਨਾਮ ਹੀ ਜੰਮਣ-ਮਰਨ ਤੋਂ ਛੁਟਕਾਰਾ ਹਾਸਲ ਕਰਨ ਦਾ ਇਕੋ ਸਾਧਨ ਹੈ :

[7]ਐਸੋ ਦੇਖਿ ਚਰਿਤ ਮਨ ਮੋਹਿਓ ਮੋਰ। [8]ਤਾਥੈ ਨਿਸ ਬਾਸੁਰਿ ਗੁਨ ਰਮੌਂ ਤੋਰ।
ਇਕ ਪੜਹਿ ਪਾਠ ਇਕ ਭ੍ਰਮੈਂ ਉਦਾਸ। ਇਕ ਨਗਨ ਨਿਰੰਤਰ ਰਹੈਂ ਨਿਵਾਸ॥

---

1. ਰੁਧਰਿ-ਲਹੂ; ਯੱਕ=ਇਕ; ਲਹੂ ਸਭ ਵਿਚ ਇਕ ਹੈ।
2. ਭਛੇ=ਭਖੇ, ਖਾ ਜਾਂਦੇ ਹਨ; ਸਿਆਰਾ=ਗਿੱਦੜ।
3. ਕੁਲਾਲ=ਘੁਮਿਆਰ: ਮੇਦਨੀ=ਧਰਤੀ; ਬ੍ਰਹਮ ਰੂਪੀ ਘੁਮਿਆਰ ਨੇ ਮਿੱਟੀ ਦੇ ਅਨੇਕ ਤਰ੍ਹਾਂ ਦੇ ਭਾਂਡੇ ਸਿਰਜੇ ਹਨ।
4. ਤੁਸੀਂ ਮਾਸ, ਮੱਛੀ ਖੇਤਾਂ ਵਿਚ ਉੱਗੀ ਸਬਜ਼ੀ ਦੀ ਤਰ੍ਹਾਂ ਖਾਂਦੇ ਹੋ।
5. ਤੁਸੀਂ ਮੁਰਦਾ ਮਿੱਟੀ ਦੇ ਬਣਾਏ ਦੇਵੀ-ਦੇਵਤਿਆਂ ਅੱਗੇ ਜੀਂਦੇ ਜੀਵ ਕੱਟ ਕੇ ਬਲੀ ਚੜ੍ਹਾ ਦਿੰਦੇ ਹੋ।
6. ਜੇ ਇਨ੍ਹਾਂ ਦੇਵੀ-ਦੇਵਤਿਆਂ ਵਿਚ ਜਾਨ ਹੈ ਤਾਂ ਇਹ ਖੇਤਾਂ ਵਿਚ ਜਾ ਕੇ ਘਾਹ ਕਿਉਂ ਨਹੀਂ ਚਰ ਲੈਂਦੇ ?
7. ਚਰਿਤ=ਅਚੰਭਾ; ਇਹ ਅਚੰਭੇ ਭਰੀ ਗੱਲ ਦੇਖ ਕੇ ਮੇਰਾ ਮਨ ਉਸ ਵੱਲ ਖਿਚਿਆ ਗਿਆ ਹੈ।
8. ਤਾਥੈ=ਇਸ ਲਈ; ਨਿਸ ਬਾਸੁਰ=ਰਾਤ-ਦਿਨ; ਇਸ ਲਈ ਮੈਂ ਰਾਤ-ਦਿਨ ਪ੍ਰਭੂ ਦੇ ਗੁਣ ਗਾਉਣ ਵਿਚ ਰਮਿਆ ਰਹਿੰਦਾ ਹਾਂ।

[1]ਇਕ ਜੋਗ ਜੁਗਤਿ ਤਨ ਹੂੰਹਿ ਖੀਨ। ਐਸੇ ਰਾਮ ਨਾਮ ਸੰਗ ਰਹੈਂ ਨ ਲੀਨ॥
ਇਕ ਹੂੰਹਿ ਦੀਨ ਏਕ ਦੇਹਿ ਦਾਨ। [2]ਇਕ ਕਰੈਂ ਕਲਾਪੀ ਸੁਰਾ ਪਾਨ॥
[3]ਇਕ ਤੰਤ ਮੰਤ ਔਸ਼ਧ ਬਾਨ। [4]ਇਕ ਸਕਲ ਸਿਧ ਰਾਖੈਂ ਅਪਾਨ॥
ਇਕ ਤੀਰਥ ਬਰਤ ਕਰ ਕਾਇਆ ਜੀਤਿ। ਐਸੈਂ ਰਾਮ ਨਾਮ ਸੂੰ ਕਰੈਂ ਨਾ ਪ੍ਰੀਤ॥
[5]ਇਕ ਧੋਮ ਘੋਟਿ ਤਨ ਹੂੰਹਿ ਸਿਆਮ। ਯੂੰ ਮੁਕਤਿ ਨਹੀਂ ਬਿਨ ਰਾਮ ਨਾਮ॥
ਸਤਿਗੁਰ ਤਤ ਕਹਿਓ ਵਿਚਾਰ। [6]ਮੂਲ ਗਹੌ ਅਨਭੈ ਬਿਸਤਾਰ॥
[7]ਜਰਾ ਮਰਣ ਥੈਂ ਭਏ ਧੀਰ। ਰਾਮ ਕ੍ਰਿਪਾ ਭਈ ਕਹਿ ਕਬੀਰ॥

## ਸਾਰ ਸ਼ਬਦ

ਸ਼ਬਦ ਦੇ ਅਭਿਆਸ ਦੀ ਪ੍ਰੇਰਨਾ ਦਿੰਦੇ ਹੋਏ ਕਬੀਰ ਸਾਹਿਬ ਦੱਸਦੇ ਹਨ ਕਿ ਸ਼ਬਦ ਤੋਂ ਸੰਤਾਂ ਦਾ ਅਸਲ ਵਿਚ ਕੀ ਭਾਵ ਹੈ। ਰਿਸ਼ੀ, ਮੁਨੀ, ਵੇਦ-ਪੁਰਾਣ ਸ਼ਬਦ ਦਾ ਜ਼ਿਕਰ ਕਰਦੇ ਹਨ, ਪਰ ਸੰਤਾਂ ਦੇ ਸਾਰ-ਸ਼ਬਦ ਦਾ ਭੇਦ ਨਹੀਂ ਜਾਣਦੇ। ਪੂਰੇ ਗੁਰੂ ਤੋਂ ਸ਼ਬਦ ਦਾ ਭੇਦ ਲੈ ਕੇ ਅਤੇ ਅੰਦਰ ਸ਼ਬਦ ਨਾਲ ਲਿਵ ਲਾ ਕੇ ਹੀ ਜੀਵ ਸਹੀ ਅਰਥਾਂ ਵਿਚ ਸ਼ਿਸ਼ ਬਣਦਾ ਹੈ। ਸ਼ਬਦ ਦੇ ਅਭਿਆਸ ਦੁਆਰਾ ਅੰਦਰ ਜਾਣ ਅਤੇ ਰੂਹਾਨੀ ਤਰੱਕੀ ਕਰਨ ਨਾਲ, ਸ਼ਿਸ਼ ਨੂੰ ਪਤਾ ਲਗ ਜਾਂਦਾ ਹੈ ਕਿ ਗੁਰੂ ਅਤੇ ਸ਼ਿਸ਼ ਦੋਹਾਂ ਦਾ ਹੀ ਅਸਲ ਸਰੂਪ ਆਤਮਾ ਜਾਂ ਸ਼ਬਦ ਹੈ।

ਸੰਤਾਂ ਦੇ ਸਾਰ-ਸ਼ਬਦ ਅਤੇ ਆਮ ਸ਼ਬਦ ਵਿਚ ਬਹੁਤ ਫ਼ਰਕ ਹੈ। ਵੇਦ, ਪੁਰਾਣ, ਛੇ ਦਰਸ਼ਨ ਅਤੇ ਹੋਰ-ਹੋਰ ਧਰਮਾਂ ਦੇ ਗ੍ਰੰਥ-ਸ਼ਾਸਤਰ ਸ਼ਬਦਾਂ ਵਿਚ ਹੀ

---

1. ਖੀਨ=ਕਮਜ਼ੋਰ; ਲੋਕ ਜੋਗ ਦੀਆਂ ਕਿਰਿਆਵਾਂ ਨਾਲ ਸਰੀਰ ਨੂੰ ਕਸ਼ਟ ਦਿੰਦੇ ਹਨ ਪਰ ਇਹ ਨਹੀਂ ਸਮਝਦੇ ਕਿ ਇਸ ਤਰ੍ਹਾਂ ਰਾਮ ਨਾਮ ਨਾਲ ਲਿਵ ਨਹੀਂ ਜੁੜ ਸਕਦੀ।

2. ਕਲਾਪੀ=ਤੰਤਰ ਵਿਦਿਆ; ਸੁਰਾਪਾਨ=ਸ਼ਰਾਬ ਪੀਣਾ।

3. ਐਸੇ ਲੋਕ ਵੀ ਹਨ ਜੋ ਤੰਤਰ-ਮੰਤਰ ਅਤੇ ਜੜੀਆਂ-ਬੂਟੀਆਂ ਦਾ ਗਿਆਨ ਹਾਸਲ ਕਰਨ ਲਈ ਸਾਧਨਾ ਕਰਦੇ ਹਨ।

4. ਸਕਲ-ਸਾਰੇ; ਅਪਾਨ=ਪ੍ਰਾਣਾਯਾਮ ਦੀ ਇਕ ਕਿਰਿਆ ਜਿਸ ਵਿਚ ਪ੍ਰਾਣ, ਉਦਾਨ ਅਤੇ ਅਪਾਨ ਨੂੰ ਵੱਸ ਕੀਤਾ ਜਾਂਦਾ ਹੈ। ਭਾਵ, ਕੁਝ ਲੋਕ ਪ੍ਰਾਣਾਯਾਮ ਆਦਿ ਰਾਹੀਂ ਸਾਰੀਆਂ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ।

5. ਧੋਮ ਘੋਟਿ=ਧੂਨੀ ਸੇਕ ਕੇ; ਤਨ ਸਿਆਮ=ਸਰੀਰ ਨੂੰ ਕਾਲਾ ਕਰ ਲੈਂਦੇ ਹਨ।

6. ਉਸ ਮੂਲ ਤੱਤ ਜਾਂ ਪਰਮ ਸਤਿ ਨੂੰ ਫੜੋ, ਜਿਸ ਦਾ ਸਾਰਾ ਜਗਤ ਵਿਸਥਾਰ ਹੈ।

7. ਜਰਾ=ਬੁਢਾਪਾ; ਥੈਂ-ਤੋਂ; ਧੀਰ=ਨਿਸਚਿੰਤ; ਇਸ ਤਰ੍ਹਾਂ ਤੁਸੀਂ ਜੰਮਣ-ਮਰਨ ਅਤੇ ਬੁਢਾਪੇ ਦੇ ਦੁੱਖਾਂ ਤੋਂ ਮੁਕਤ ਹੋ ਜਾਵੋਗੇ।

ਲਿਖੇ ਗਏ ਹਨ ਅਤੇ ਲੋਕ ਉਨ੍ਹਾਂ ਨੂੰ ਪੜ੍ਹਦੇ ਸੁਣਦੇ ਵੀ ਹਨ। ਪਰ ਜਿਸ ਸਾਰ-ਸ਼ਬਦ ਵੱਲ ਸੰਤ ਇਸ਼ਾਰਾ ਕਰਦੇ ਹਨ ਉਹ ਮਨ ਅਤੇ ਇੰਦਰੀਆਂ ਤੋਂ ਪਰ੍ਹੇ ਹੈ। ਉਸ ਸ਼ਬਦ ਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ ਅਤੇ ਉਹੀ ਸੰਸਾਰ ਦਾ ਮੂਲ-ਆਧਾਰ ਹੈ। ਉਹ ਸ਼ਬਦ ਕੋਈ ਲਫ਼ਜ਼ ਨਹੀਂ ਹੈ, ਉਹ ਪਰਮ ਚੇਤਨ ਸ਼ਕਤੀ ਹੈ। ਉਹ ਸ਼ਬਦ ਲਿਖਣ, ਪੜ੍ਹਨ, ਬੋਲਣ ਵਿਚ ਨਹੀਂ ਆ ਸਕਦਾ। ਗ੍ਰੰਥਾਂ-ਸ਼ਾਸਤਰਾਂ ਵਿਚ ਸ਼ਬਦ ਦੀ ਮਹਿਮਾ ਹੈ, ਸ਼ਬਦ ਨਹੀਂ ਅਤੇ ਬਹੁਤੇ ਸ਼ਾਸਤਰਾਂ ਨੂੰ ਉਸ ਸਥਾਨ ਦਾ ਗਿਆਨ ਨਹੀਂ ਜਿਥੋਂ ਸਾਰ-ਸ਼ਬਦ ਉਠਦਾ ਹੈ :

ਸਾਧੋ ਸਬਦ ਸਾਧਨਾ ਕੀਜੈ।
ਜੇਹਿ ਸਬਦ ਤੇਂ ਪ੍ਰਗਟ ਭਏ ਸਭ, ਸੋਈ ਸਬਦ ਗਹਿ ਲੀਜੈ।
ਸਬਦਹਿ ਗੁਰੂ, ਸਬਦ ਸੁਨਿ ਸ਼ਿਸ਼ ਭਏ, ਸਬਦ ਸੋ ਬਿਰਲਾ ਬੂਝੈ।
ਸੋਈ ਸ਼ਿਸ਼ ਸੋਈ ਗੁਰੂ ਮਹਾਤਮ, ਜੇਹਿ ਅੰਤਰ ਗਤਿ ਸੂਝੈ।
ਸਬਦੈ ਬੇਦ ਪੁਰਾਨ ਕਹਤ ਹੈਂ, ਸਬਦਹਿ ਸਭ ਠਹਿਰਾਵੈਂ।
ਸਬਦਹਿ ਸੁਰ ਨਰ ਮੁਨਿਜਨ ਗਾਵੈਂ, ਸਬਦ ਭੇਦ ਨਹਿ ਪਾਵੈਂ।
[1]ਸਬਦੈ ਸੁਨਿ ਸੁਨਿ ਭੇਖ ਧਰਤ ਹੈਂ, ਸਬਦ ਕਹੈ ਅਨੁਰਾਗੀ।
[2]ਖਟਦਰਸਨ ਸਬ ਸਬਦ ਕਹਤ ਹੈਂ, ਸਬਦ ਕਹੈ ਬੈਰਾਗੀ।
[3]ਸਬਦੈ ਮਾਇਆ ਜਗ ਉਤਪਾਨੀ, ਸਬਦੈ ਕੇਰਿ ਪਸਾਰਾ।
ਕਹੈ ਕਬੀਰ ਜਹਾਂ ਸਬਦ ਹੋਤ ਹੈ, ਤਵਨ ਭੇਦ ਹੈ ਨਿਆਰਾ।

(ਕਬੀਰ ਸ਼ਬਦਾਵਲੀ ਭਾਗ 1, ਪੰ. 4)

## ਸੱਚਾ ਗੁਰੂ

ਇਸ ਸ਼ਬਦ ਵਿਚ ਕਬੀਰ ਸਾਹਿਬ ਸੰਤਮਤ ਦੀਆਂ ਕੁਝ ਬੁਨਿਆਦੀ ਗੱਲਾਂ ਉੱਤੇ ਰੋਸ਼ਨੀ ਪਾਉਂਦੇ ਹਨ। ਆਪ ਸਮਝਾਉਂਦੇ ਹਨ ਕਿ ਪਰਮਾਤਮਾ, ਸਰੀਰ ਰੂਪੀ ਘਰ ਦੇ ਅੰਦਰ ਹੈ ਅਤੇ ਅੰਦਰੋਂ ਹੀ ਮਿਲਦਾ ਹੈ। ਲੋਕ ਬਾਹਰ ਜੰਗਲਾਂ-ਪਹਾੜਾਂ ਵਿਚ ਉਹਦੀ ਤਲਾਸ਼ ਕਰਦੇ ਫਿਰਦੇ ਹਨ, ਪਰ ਉਥੇ ਵੀ ਮਨ ਦੀ ਚੰਚਲਤਾ ਅਤੇ ਮਨ ਦੀਆਂ ਕਾਮਨਾਵਾਂ, ਉਨ੍ਹਾਂ ਦਾ ਪਿੱਛਾ ਨਹੀਂ ਛੱਡਦੀਆਂ। ਸਤਿਗੁਰੂ ਸ਼ਿਸ਼ ਦੇ ਮਨ ਤੋਂ ਭਰਮ ਦਾ ਪਰਦਾ ਲਾਹ ਕੇ ਉਹਨੂੰ ਸਰੀਰ ਅੰਦਰੋਂ ਹੀ ਪਰਮੇਸ਼ਰ ਜਾਂ ਨਾਮ ਦਾ ਨਿਜ-ਘਰ ਪ੍ਰਾਪਤ ਕਰਨ ਦੀ ਜੁਗਤੀ ਸਿਖਾਉਂਦੇ ਹਨ ਜਿਸ ਨਾਲ ਮਨ ਸਰੀਰ ਦੇ ਨੌਂ ਦੁਆਰਿਆਂ 'ਚੋਂ ਨਿਕਲ ਕੇ ਬ੍ਰਹਮ ਵਿਚ ਸਮਾ ਜਾਂਦਾ ਹੈ। ਮਨ ਦੇ ਸੰਸਾਰ ਤੋਂ ਹਟ ਕੇ

---

1. ਸ਼ਬਦ ਦੀ ਮਹਿਮਾ ਸੁਣ ਕੇ ਹੀ ਲੋਕ ਭੇਖ ਧਾਰਦੇ ਹਨ ਅਤੇ ਅਨੁਰਾਗੀ ਭਾਵ ਪੁੰਨ-ਦਾਨ, ਪੂਜਾ-ਪਾਠ ਆਦਿ ਨੂੰ ਮੰਨਣ ਵਾਲੇ ਵੀ ਸ਼ਬਦ ਦੀ ਹੀ ਮਹਿਮਾ ਕਰਦੇ ਹਨ 2. ਖਟ ਦਰਸ਼ਨ - ਛੇ ਦਰਸ਼ਨ; ਬੈਰਾਗੀ-ਤਿਆਗ ਅਤੇ ਵੈਰਾਗ ਆਦਿ ਉੱਤੇ ਚਲਣ ਵਾਲੇ 3. ਮਾਇਆ ਅਤੇ ਸੰਸਾਰ ਦਾ ਸਾਰਾ ਪਸਾਰਾ ਸ਼ਬਦ ਨੇ ਕੀਤਾ ਹੈ।

ਆਪਣੇ ਸਰੋਤ ਜਾਂ ਬ੍ਰਹਮ ਵਿਚ ਲੀਨ ਹੋ ਜਾਣ ਨੂੰ ਉਨਮਨੀ ਅਵਸਥਾ ਕਿਹਾ ਜਾਂਦਾ ਹੈ। ਇਸ ਨਾਲ ਸਾਧਕ ਦੀ ਆਤਮਾ ਮਨ ਦੇ ਪੰਜੇ ਤੋਂ ਆਜ਼ਾਦ ਹੋ ਜਾਂਦੀ ਹੈ ਅਤੇ ਬ੍ਰਹਮ ਲੋਕ ਨੂੰ ਪਾਰ ਕਰਕੇ ਸਹਿਜ ਅਵਸਥਾ ਵਿਚ ਲੀਨ ਹੋ ਜਾਂਦੀ ਹੈ। ਸਹਿਜ ਆਤਮਾ ਦੀ ਮੂਲ ਅਵਸਥਾ ਹੈ ਅਤੇ ਪਰਮੇਸ਼ਰ ਨਾਲ ਮਿਲਾਪ ਕਰਨ ਉੱਤੇ ਪ੍ਰਾਪਤ ਹੁੰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਹੜਾ ਮਹਾਤਮਾ ਜੀਵਾਤਮਾ ਨੂੰ ਅੰਦਰ ਲਿਜਾ ਕੇ ਉਸ ਅਲਖ ਪ੍ਰਭੂ ਦੇ ਦਰਸ਼ਨ ਕਰਵਾ ਦੇਵੇ, ਉਹੀ ਸੱਚਾ ਗੁਰੂ ਹੈ:

ਅਵਧੂ ਭੂਲੇ ਕੋ ਘਰ ਲਾਵੈ, ਸੋ ਜਨ ਹਮ ਕੋ ਭਾਵੈ॥
ਘਰ ਮੇਂ ਜੋਗ ਭੋਗ ਘਰ ਹੀ ਮੇਂ, ਘਰ ਤਜਿ ਬਨ ਨਹਿੰ ਜਾਵੈ।
ਬਨ ਕੇ ਗਏ ਕਲਪਨਾ ਉਪਜੈ, ਤਬ ਧੌਂ ਕਹਾਂ ਸਮਾਵੈ॥
ਘਰ ਮੇਂ ਜੁਕਤਿ ਮੁਕਤਿ ਘਰ ਹੀ ਮੇਂ, ਜੋ ਗੁਰ ਅਲਖ ਲਖਾਵੈ।
ਸਹਜ ਸੁੰਨ ਮੇਂ ਰਹੈ ਸਮਾਨਾ, ਸਹਿਜ ਸਮਾਧਿ ਲਗਾਵੈ॥
ਉਨਮੁਨਿ ਰਹੈ ਬ੍ਰਹਮ ਕੋ ਚੀਨੈ, ਪਰਮ ਤੱਤ ਕੋ ਧਿਆਵੈ।
ਸੁਰਤ ਨਿਰਤ ਸੌਂ ਮੇਲਾ ਕਰਿਕੇ, ਅਨਹਦ ਨਾਮ ਬਜਾਵੈ॥
ਘਰ ਮੇਂ ਬਸਤ ਬਸਤੁ ਭੀ ਘਰ ਹੈ, ਘਰ ਹੀ ਬਸਤ ਮਿਲਾਵੈ।
ਕਹੈਂ ਕਬੀਰ ਸੁਨੋ ਹੋ ਅਵਧੂ, ਜਿਉਂ ਕਾ ਤਿਉਂ ਠਹਰਾਵੈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 52)

## ਕਉਨ ਭਲੇ ਕੋ ਮੰਦੇ

ਪਰਮਾਤਮਾ ਇਕ ਹੈ, ਉਸੇ ਨੇ ਸਭ ਜੀਵਾਂ ਦੀ ਸਿਰਜਣਾ ਕੀਤੀ ਹੈ ਅਤੇ ਉਹੀ ਸਭ ਦੇ ਅੰਦਰ ਸਮਾਇਆ ਹੋਇਆ ਹੈ। ਸਭ ਜੀਵ ਇਕੋ ਮਿੱਟੀ ਨਾਲ ਬਣੇ ਭਾਂਤ-ਭਾਂਤ ਦੇ ਭਾਂਡੇ ਹਨ, ਜਿਨ੍ਹਾਂ ਵਿਚ ਪਈ ਮੂਲ ਵਸਤੂ ਪ੍ਰਭੂ ਦਾ ਪ੍ਰਕਾਸ਼ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਸਭ ਜੀਵ ਇਕੋ ਨੂਰ ਤੋਂ ਪੈਦਾ ਹੋਏ ਹਨ ਤਾਂ ਉਨ੍ਹਾਂ ਵਿਚ ਚੰਗਾ ਕੌਣ ਹੈ ਅਤੇ ਮੰਦਾ ਕੌਣ ਹੈ? ਮਿੱਟੀ ਦੇ ਭਾਂਡਿਆਂ ਵਿਚ ਕੋਈ ਗੁਣ, ਦੋਸ਼ ਨਹੀਂ ਹੁੰਦਾ; ਜਿਸ ਤਰ੍ਹਾਂ ਉਨ੍ਹਾਂ ਨੂੰ ਘੁਮਿਆਰ ਘੜਦਾ ਹੈ, ਉਹ ਰੂਪ ਧਾਰ ਲੈਂਦੇ ਹਨ। ਕਬੀਰ ਸਾਹਿਬ ਕਹਿੰਦੇ ਹਨ ਕਿ ਸੰਸਾਰ ਵਿਚ ਜੋ ਕੁਝ ਹੋ ਰਿਹਾ ਹੈ, ਪਰਮਾਤਮਾ ਦੇ ਹੁਕਮ ਨਾਲ ਹੋ ਰਿਹਾ ਹੈ। ਜੋ ਕੋਈ ਹੁਕਮ ਨੂੰ ਬੁੱਝ ਕੇ ਪਰਮਾਤਮਾ ਨਾਲ ਮਿਲਾਪ ਕਰ ਲੈਂਦਾ ਹੈ, ਉਹੀ ਉਸਦਾ ਅਸਲ ਬੰਦਾ, ਸੱਚਾ ਸੇਵਕ ਜਾਂ ਭਗਤ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਗੁਰੂ ਨੇ ਮੈਨੂੰ ਉਹ ਮਿੱਠਾ ਗਿਆਨ ਦਿੱਤਾ ਹੈ, ਜਿਸ ਨਾਲ ਮੇਰੇ ਸਭ ਭਰਮ ਮਿਟ ਗਏ ਹਨ ਅਤੇ ਮੈਨੂੰ ਹਰ ਥਾਂ ਉਸ ਪਰਮਾਤਮਾ ਦਾ ਪ੍ਰਕਾਸ਼ ਸਮਾਇਆ ਹੋਇਆ ਨਜ਼ਰ ਆ ਰਿਹਾ ਹੈ :

[1]ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।

---

1. ਪਰਮਾਤਮਾ ਨੇ ਸਭ ਤੋਂ ਪਹਿਲਾਂ ਆਪਣਾ ਨੂਰ ਪੈਦਾ ਕੀਤਾ ਅਤੇ ਫਿਰ ਉਸ ਨਾਲ ਸਭ ਜੀਵ ਪੈਦਾ ਕੀਤੇ।

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।
ਲੋਗਾ ਭਰਮਿ ਨ ਭੂਲਹੁ ਭਾਈ।
ਖਾਲਿਕੁ ਖਲਕ ਖਲਕ ਮਹਿ ਖਾਲਕੁ, ਪੂਰਿ ਰਹਿਓ ਸ੍ਰਬ ਠਾਂਈ।
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੇ।
[1]ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੇ।
ਸਭ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ।
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ।
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ।

(ਆਦਿ ਗ੍ਰੰਥ, ਪੰ. 1349)

## ਪ੍ਰਭੂ ਦਾ ਭਉ

ਸੰਸਾਰ ਵਿਚ ਮਨੁੱਖ ਕਈ ਤਰ੍ਹਾਂ ਦੇ ਭੈ ਜਾਂ ਡਰ ਤੋਂ ਪਰੇਸ਼ਾਨ ਹੈ। ਭੱਵਿਖ ਦਾ ਡਰ ਹੈ, ਬੀਮਾਰੀ ਅਤੇ ਹਾਦਸੇ ਦਾ ਡਰ ਹੈ, ਧਨ-ਦੌਲਤ, ਮਾਣ-ਵਡਿਆਈ ਦੇ ਖੁੱਸ ਜਾਣ ਦਾ ਡਰ ਹੈ। ਸਭ ਤੋਂ ਵੱਡਾ ਡਰ ਮੌਤ ਦਾ ਹੈ। ਜੀਵ ਨੂੰ ਜਨਮਾਂ-ਜਨਮਾਂ ਤੋਂ ਡਰ ਨੇ ਘੇਰਿਆ ਹੋਇਆ ਹੈ। ਹਰ ਤਰ੍ਹਾਂ ਦੇ ਡਰ ਦਾ ਮੂਲ ਕਾਰਨ ਹਉਮੈ, ਮੈਂ-ਮੇਰੀ ਅਤੇ ਅਗਿਆਨਤਾ ਹੈ। ਜਦ ਹਿਰਦੇ ਵਿਚ ਪ੍ਰਭੂ ਦਾ ਸੱਚਾ ਭਉ ਪੈਦਾ ਹੋ ਜਾਂਦਾ ਹੈ ਤਾਂ ਹਉਮੈ ਅਤੇ ਉਸ ਤੋਂ ਪੈਦਾ ਹੋਣ ਵਾਲੇ ਹਰ ਤਰ੍ਹਾਂ ਦੇ ਦੁਨਿਆਵੀ ਡਰ ਅਲੋਪ ਹੋ ਜਾਂਦੇ ਹਨ।

ਸੰਤ ਕਹਿੰਦੇ ਹਨ ਕਿ ਭਉ, ਭਾਉ (ਪ੍ਰੇਮ) ਦਾ ਜ਼ਰੂਰੀ ਸਾਥੀ ਹੈ। ਪਰਮਾਤਮਾ ਦੀ ਪ੍ਰਾਪਤੀ ਦੀ ਰਾਹ ਉਤੇ ਭੈ ਅਤੇ ਭਾਉ ਦੋਵੇਂ ਨਾਲ-ਨਾਲ ਚੱਲਦੇ ਹਨ। ਪ੍ਰਭੂ ਦਾ ਭਉ, ਆਮ ਭਉ ਤੋਂ ਬਿਲਕੁਲ ਵਖਰਾ ਹੁੰਦਾ ਹੈ। ਇਹ ਡਰ ਪ੍ਰੇਮੀ ਦੇ ਹਿਰਦੇ ਵਿਚ ਸਮਾਈ ਇਸ ਚਿੰਤਾ ਤੋਂ ਜਨਮਦਾ ਹੈ ਕਿ ਮੈਂ ਜਾਣੇ-ਅਣਜਾਣੇ ਮਨ, ਬਚਨ ਅਤੇ ਕਰਮ ਦੁਆਰਾ ਆਪਣੇ ਪ੍ਰੀਤਮ ਨੂੰ ਨਾਰਾਜ਼ ਨਾ ਕਰ ਬੈਠਾਂ। ਉਹਦੇ ਲਈ ਪ੍ਰੀਤਮ ਦੀ ਪ੍ਰਸੰਨਤਾ ਹੀ ਸਭ ਕੁਝ ਹੈ ਅਤੇ ਉਹ ਪ੍ਰੀਤਮ ਦੀ ਮਾਮੂਲੀ ਜਿਹੀ ਨਾਰਾਜ਼ਗੀ ਦੇ ਖ਼ਿਆਲ ਤੋਂ ਹੀ ਕੰਬ ਉੱਠਦਾ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਹਿਰਦੇ ਵਿਚ ਅਜਿਹਾ ਨਿਰਮਲ ਡਰ ਪੈਦਾ ਹੋਣ ਨਾਲ, ਸੰਸਾਰ ਦੇ ਸਭ ਡਰ ਦੂਰ ਹੋ ਜਾਂਦੇ ਹਨ :

ਅਬ ਕਾ ਡਰੌਂ ਡਰ ਡਰਹਿ ਸਮਾਨਾ। ਜਬ ਮੈਂ ਮੋਰ ਤੋਰ ਪਹਿਚਾਨਾ॥
ਜਬ ਲਗ ਮੋਰ ਤੋਰ ਕਰਿ ਲੀਨ੍ਹਾ। ਭੈ ਭੈ ਜਨਮਿ ਜਨਮਿ ਦੁਖ ਦੀਨ੍ਹਾ॥

---

1. ਪੋਚ-ਕਮੀ; ਨੁਕਸ; ਨਾ ਜਿਸ ਮਿੱਟੀ ਨਾਲ ਪ੍ਰਭੂ ਨੇ ਭਾਂਡੇ ਘੜੇ ਹਨ, ਉਸ ਵਿਚ ਕੁਝ ਨੁਕਸ ਹੈ ਅਤੇ ਨਾ ਹੀ ਭਾਂਡੇ ਵਾਲੇ ਪ੍ਰਭੂ ਵਿਚ ਕੋਈ ਕਮੀ ਹੈ।

ਅਗਮ ਨਿਗਮ ਏਕ ਕਰਿ ਜਾਨਾ। ਤੇ ਮਨਵਾ ਮਨ ਮਾਹਿ ਸਮਾਨਾ॥
ਜਬ ਲਗ ਊਂਚ ਨੀਚ ਕਰਿ ਜਾਨਾ। ਤੇ ਪਸੂਵਾ ਭੂਲੇ ਭ੍ਰਮ ਨਾਨਾ॥
ਕਹਿ ਕਬੀਰ ਮੈਂ ਮੇਰੀ ਖੋਈ। ਤਬਹਿ ਰਾਮ ਅਵਰ ਨਹੀਂ ਕੋਈ॥

(ਕਬੀਰ ਗ੍ਰੰਥਾਵਲੀ, ਪੰ. 84)

ਆਪਣੇ ਆਪ ਨੂੰ ਪਰਮਾਤਮਾ ਰੂਪੀ ਪ੍ਰੀਤਮ ਉਤੇ ਕੁਰਬਾਨ ਕਰ ਦੇਣ ਦਾ ਨਾਂ ਹੀ ਰੂਹਾਨੀ ਪ੍ਰੇਮ ਹੈ। ਦੁਨਿਆਵੀ ਪ੍ਰੇਮੀ ਤੋਂ ਉਲਟ, ਪਰਮਾਤਮਾ ਜਾਂ ਸਤਿਗੁਰੂ ਦਾ ਸੱਚਾ ਪ੍ਰੇਮੀ ਆਪਣੇ ਪ੍ਰੀਤਮ ਤੋਂ ਕੋਈ ਖ਼ਾਹਿਸ਼ ਨਹੀਂ ਰੱਖਦਾ। ਉਸ ਦਾ ਧਿਆਨ ਪੂਰੀ ਤਰ੍ਹਾਂ ਪ੍ਰੀਤਮ ਵਿਚ ਸਮਾਇਆ ਹੁੰਦਾ ਹੈ। ਉਸ ਨੂੰ ਕਿਸੇ ਦੂਸਰੀ ਚੀਜ਼ ਦੀ ਸੁੱਧ-ਬੁੱਧ ਜਾਂ ਇੱਛਾ ਨਹੀਂ ਹੁੰਦੀ। ਉਹਦੀ ਇਕੋ-ਇਕ ਚਾਹ ਆਪਣੇ ਪ੍ਰੀਤਮ ਨੂੰ ਰਿਝਾਉਣਾ ਜਾਂ ਪ੍ਰਸੰਨ ਕਰਨਾ ਹੁੰਦੀ ਹੈ। ਉਸ ਨੂੰ ਹਮੇਸ਼ਾ ਇਸ ਗੱਲ ਦਾ ਧਿਆਨ ਰਹਿੰਦਾ ਹੈ ਕਿ ਮੇਰੀ ਕਿਸੇ ਭੁੱਲ-ਚੁੱਕ ਜਾਂ ਗ਼ਲਤੀ ਨਾਲ ਮੇਰਾ ਪ੍ਰੀਤਮ ਗੁੱਸੇ ਨਾ ਹੋ ਜਾਵੇ। ਸੱਚੇ ਭਗਤ ਦਾ ਹਿਰਦਾ ਸੰਸਾਰ ਦੇ ਹਰ ਤਰ੍ਹਾਂ ਦੇ ਡਰ ਤੋਂ ਮੁਕਤ ਹੁੰਦਾ ਹੈ, ਪਰ ਪ੍ਰੀਤਮ ਦੇ ਪ੍ਰੇਮ ਦੀ ਤਰ੍ਹਾਂ ਉਹਦੇ ਡਰ ਨਾਲ ਵੀ ਭਰਪੂਰ ਹੁੰਦਾ ਹੈ। ਪ੍ਰੇਮੀ ਨੂੰ ਡਰ ਇਸ ਗੱਲ ਦਾ ਨਹੀਂ ਹੁੰਦਾ ਕਿ ਪ੍ਰੀਤਮ ਉਸਨੂੰ ਕੋਈ ਸਜ਼ਾ ਦੇ ਦੇਵੇਗਾ; ਡਰ ਏਨਾ ਹੀ ਹੁੰਦਾ ਹੈ ਕਿ ਮੈਂ ਕਿਸੇ ਤਰ੍ਹਾਂ ਵੀ ਪ੍ਰੀਤਮ ਦੀ ਨਾਰਾਜ਼ਗੀ ਦਾ ਕਾਰਨ ਨਾ ਬਣ ਜਾਵਾਂ। ਅਜਿਹਾ ਡਰ ਸੱਚੇ ਪ੍ਰੇਮ ਦਾ ਅਨਿੱਖੜ ਸਾਥੀ ਹੈ ਤੇ ਇਹ ਪ੍ਰੇਮ ਨੂੰ ਪਕਾਉਣ ਵਿਚ ਬਹੁਤ ਮਦਦ ਦਿੰਦਾ ਹੈ। ਕਬੀਰ ਸਾਹਿਬ ਕਿਸੇ ਹੋਰ ਪਦ ਵਿਚ ਵੀ ਕਹਿੰਦੇ ਹਨ ਕਿ ਭੈ ਵਿਚ ਹੀ ਭਾਉ (ਪ੍ਰੇਮ) ਹੈ ਅਤੇ ਜੋ ਕੋਈ ਭਉ ਅਤੇ ਭਾਉ ਦਾ ਭੇਦ ਪਾ ਲੈਂਦਾ ਹੈ, ਉਹ ਪਰਮਾਤਮਾ ਨਾਲ ਮਿਲਾਪ ਕਰਕੇ ਅਨੰਦ ਰੂਪ ਹੋ ਜਾਂਦਾ ਹੈ : ਭੈ ਬਿਚਿ ਭਾਉ ਭਾਇ ਕੋਊ ਬੂਝੈ ਹਰਿ ਰਸੁ ਪਾਵੈ ਭਾਈ। (ਆਦਿ ਗ੍ਰੰਥ, ਪੰ. 1123)

ਸਾਚ ਬਿਨਾ ਸੁਮਿਰਨ ਨਹੀਂ, ਭੈ ਬਿਨ ਭਗਤੀ ਨਾ ਹੋਏ।
ਪਾਰਸ ਮੇਂ ਪਰਦਾ ਰਹੈ, ਕੰਚਨ ਕੇਹਿ ਬਿਧਿ ਹੋਏ॥

(ਕਬੀਰ ਸਾਖੀ ਸੰਗ੍ਰਹਿ, ਪੰ. 142)

ਭੈ ਬਿਨ ਭਾਵ ਨਾ ਉਪਜੈ, ਭੈ ਬਿਨ ਹੋਏ ਨਾ ਪ੍ਰੀਤਿ।
ਜਬ ਹਿਰਦੇ ਸੇ ਭੈ ਗਿਆ, ਮਿਟੀ ਸਕਲ ਰਸ ਰੀਤਿ॥
ਭੈ ਸੇ ਭਗਤਿ ਕਰੈ ਸਭੈ, ਭੈ ਸੇ ਪੂਜਾ ਹੋਏ।
ਭੈ ਪਾਰਸ ਹੈ ਜੀਵ ਕੋ, ਨਿਰਭੈ ਹੋਏ ਨਾ ਕੋਏ॥
ਡਰ ਕਰਨੀ ਡਰ ਪਰਮ ਗੁਰੁ, ਡਰ ਪਾਰਸ ਡਰ ਸਾਰ।
[1]ਡਰਤ ਰਹੈ ਸੋ ਉਬਰੈ, ਗਾਫ਼ਿਲ ਖਾਵੈ ਮਾਰ॥

(ਕਬੀਰ ਸਾਖੀ ਸੰਗ੍ਰਹਿ, ਪੰ. 63)

1. ਡਰ ਵਾਲਾ ਪਾਰ ਹੋ ਜਾਂਦਾ ਹੈ, ਡਰ ਤੋਂ ਗਾਫ਼ਿਲ (ਨਿਡਰ) ਮਾਰਿਆ ਜਾਂਦਾ ਹੈ।

# ਚੋਣਵੇਂ ਸ਼ਬਦ

(1)

ਏਕ ਨਿਰੰਜਨ ਅਲਹ ਮੇਰਾ। [1]ਹਿੰਦੂ ਤੁਰਕ ਦੁਹੂੰ ਨਹੀਂ ਨੇਰਾ॥
ਰਾਖੂੰ ਬਰਤ ਨਾ ਮਾਹ ਰਮਜਾਨਾ[2]। ਤਿਸਹੀ ਸਿਮਰੂੰ ਜੋ ਰਹੈ ਨਿਦਾਨਾ॥
ਪੂਜਾ ਕਰੂੰ ਨਾ ਨਿਮਾਜ ਗੁਜਾਰੂੰ। ਏਕ ਨਿਰਾਕਾਰ ਹਿਰਦੈ ਨਮਸਕਾਰੂੰ॥
ਨਾ ਹਜ ਜਾਊਂ ਨਾ ਤੀਰਥ ਪੂਜਾ। [3]ਏਕ ਪਛਾਨਿਆ ਤੌ ਕਾ ਦੂਜਾ॥
ਕਹੈ ਕਬੀਰ ਭਰਮ ਸਭ ਭਾਗਾ। ਏਕ ਨਿਰੰਜਨ ਸੂੰ ਮਨ ਲਾਗਾ॥

(ਕਬੀਰ ਗ੍ਰੰਥਾਵਲੀ, ਪੰ. 152)

(2)

ਭਾਈ ਕੋਈ ਸਤਗੁਰ ਸੰਤ ਕਹਾਵੈ। ਨੈਨਨ ਅਲਖ ਲਖਾਵੈ॥
[4]ਡੋਲਤ ਡਿਗੈ ਨਾ ਬੋਲਤ ਬਿਸਰੈ, ਜਬ ਉਪਦੇਸ ਦ੍ਰਿੜਾਵੈ।
ਪ੍ਰਾਨਪੂਜਯ ਕਿਰਿਆ ਤੇਂ ਨਿਆਰਾ, ਸਹਜ ਸਮਾਧਿ ਸਿਖਾਵੈ॥
ਕਰਮ ਕਰੈ ਨਿਹਕਰਮ ਰਹੈ ਜੋ, ਐਸੀ ਜੁਗਤ ਲਖਾਵੈ।
[5]ਸਦਾ ਬਿਲਾਸ ਤ੍ਰਾਸ ਨਹਿ ਮਨ ਮੇਂ, ਭੋਗ ਮੇਂ ਜੋਗ ਜਗਾਵੈ॥
[6]ਧਰਤੀ ਤਿਆਗ ਅਕਾਸਹੂੰ ਤਿਆਗੈ, ਅਧਰ ਮੜੱਈਆ ਛਾਵੈ।
ਸੁੰਨ ਸਿਖਰ ਕੇ ਸਾਰ ਸਿਲਾ ਪਰ, ਆਸਨ ਅਚਲ ਜਮਾਵੈ॥
[7]ਭੀਤਰ ਰਹਾ ਸੋ ਬਾਹਰ ਦੇਖੈ, ਦੂਜਾ ਦ੍ਰਿਸ਼ਟ ਨਾ ਆਵੈ।
ਕਹਤ ਕਬੀਰ ਬਸਾ ਹੈ ਹੰਸਾ, ਆਵਾਗਵਨ ਮਿਟਾਵੈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 3)

---

1. ਨਾ ਹਿੰਦੂ ਉਹਦੇ ਨੇੜੇ ਹਨ, ਨਾ ਮੁਸਲਮਾਨ 2. ਰਮਜ਼ਾਨ=ਮੁਸਲਮਾਨਾਂ ਦਾ ਰੋਜ਼ੇ ਰੱਖਣ ਦਾ ਮਹੀਨਾ; ਨਿਦਾਨਾ=ਨਿਆਰਾ 3. ਜਦ ਉਸ ਇਕ ਨੂੰ ਪਛਾਣ ਲਿਆ ਤਾਂ ਦੂਜੇ ਦੀ ਗੱਲ ਹੀ ਕੀ ਕਰਨੀ ਹੈ 4. ਨਾ ਤੁਰਦੇ-ਫਿਰਦੇ ਵਿੱਸਰੇ, ਨਾ ਬੋਲਦੇ ਹੋਏ 5. ਜਿਸਦੇ ਉਪਦੇਸ਼ ਉੱਤੇ ਚੱਲਣ ਨਾਲ ਮਨ ਵਿਚ ਸਦਾ ਅਨੰਦ (ਬਿਲਾਸ) ਰਹੇ; ਮਨ ਵਿਚ ਕੋਈ ਡਰ (ਤ੍ਰਾਸ) ਨਾ ਰਹੇ ਅਤੇ ਜਿਹੜਾ ਦੁਨੀਆ ਵਿਚ ਰਹਿੰਦੇ ਹੋਏ ਪਰਮਾਤਮਾ ਨਾਲ ਮਿਲਣ ਦੀ ਜਾਚ (ਜੋਗ) ਸਿਖਾਵੇ 6. ਜਿਹੜਾ ਸਰੀਰ ਦੇ ਨੌਂ ਦੁਆਰਿਆਂ (ਧਰਤੀ) ਤੋਂ ਉਪਰ ਉਠਣ, ਤ੍ਰਿਕੁਟੀ (ਆਕਾਸ਼) ਤੋਂ ਵੀ ਉਪਰ ਉਠਣ ਦੀ ਜਾਚ ਸਿਖਾਵੇ ਅਤੇ ਅੰਦਰ (ਅਧਰ) ਵਿਚ ਪੱਕਾ ਟਿਕਾਣਾ ਬਣਾਉਣ ਦੀ ਜਾਚ ਸਿਖਾ ਦੇਵੇ 7. ਜਿਸ ਨੂੰ ਅੰਦਰ ਬਾਹਰ ਇਕੋ ਪ੍ਰਭੂ ਦਿਖਾਈ ਦੇਵੇ।

(3)

ਨਾਮ ਸੁਮਿਰਿ ਪਛਤਾਏਂਗਾ।
ਪਾਪੀ ਜੀਅੜਾ ਲੋਭ ਕਰਤੁ ਹੈ, ਆਜ ਕਾਲ ਉਠ ਜਾਏਂਗਾ॥
ਲਾਲਚ ਲਾਗੀ ਜਨਮ ਗੰਵਾਇਆ, ਮਾਇਆ ਭਰਮ ਭੁਲਾਏਂਗਾ।
ਧਨ ਜੋਬਨ ਕਾ ਗਰਬ ਨਾ ਕੀਜੈ, ਕਾਗਦ ਜਿਓਂ ਗਲ ਜਾਏਂਗਾ॥
[1]ਜਬ ਜਮ ਆਏ ਕੇਸ ਗਹਿ ਪਟਕੈ, ਤਾ ਦਿਨ ਕਛੁ ਨਾ ਬਸਾਏਂਗਾ।
ਸੁਮਿਰਨ ਭਜਨ ਦਇਆ ਨਹੀਂ ਕੀਨ੍ਹੀ, ਤੋ ਮੁਖ ਚੋਟਾਂ ਖਾਏਂਗਾ॥
ਧਰਮ ਰਾਇ ਜਬ ਲੇਖਾ ਮਾਂਗੇ, ਕਿਆ ਮੁਖ ਲੈਕੇ ਜਾਏਂਗਾ।
ਕਹਤ ਕਬੀਰ ਸੁਨੋ ਭਾਈ ਸਾਧੋ, ਸਾਧ ਸੰਗ ਤਰ ਜਾਏਂਗਾ॥

(ਕਬੀਰ ਸ਼ਬਦਾਵਲੀ ਭਾਗ 1, ਪੰ. 49)

(4)

ਗੁਰੂ ਸੇ ਲਗਨ ਕਠਿਨ ਹੈ ਭਾਈ।
ਲਗਨ ਲਗੇ ਬਿਨ ਕਾਜ ਨਾ ਸਰਿਹੈ, ਜੀਵ ਪ੍ਰਲਯ ਹੋਇ ਜਾਈ॥
ਜੈਸੇ ਪਪੀਹਾ ਪਿਆਸਾ ਬੂੰਦ ਕਾ, ਪੀਆ ਪੀਆ ਰਟ ਲਾਈ।
ਪਿਆਸੇ ਪ੍ਰਾਨ ਤਲਫ਼ੈ[2] ਦਿਨ ਰਾਤੀ, ਔਰ ਨੀਰ ਨਹੀਂ ਭਾਈ॥
[3]ਜੈਸੇ ਮਿਰਗਾ ਸਬਦ ਸਨੇਹੀ, ਸਬਦ ਸੁਨਨ ਕੋ ਜਾਈ।
ਸਬਦ ਸੁਨੈ ਓ ਪ੍ਰਾਨ ਦਾਨ ਦੇ, ਤਨਿਕੋ ਨਾਹਿੰ ਡੇਰਾਈ॥
[4]ਜੈਸੇ ਸਤੀ ਚੜੈ ਸਤ ਊਪਰ, ਪੀਆ ਕੀ ਰਾਹ ਮਨ ਭਾਈ।
[5]ਪਾਵਕ ਦੇਖ ਡਰੇ ਵਹਿ ਨਾਹੀਂ, ਹੰਸਤ ਬੈਠ ਸਰਾ ਮਾਈਂ॥
ਦੋ ਦਲ ਸਨਮੁਖ ਆਨ ਜੁੜੇ ਹੈਂ, ਸੂਰਾ ਲੇਤ ਲੜਾਈ।
ਟੂਕ ਟੂਕ ਹੋਇ ਗਿਰੇ ਧਰਨਿ[6] ਪਰ, ਖੇਤ ਛੋੜ ਨਹਿੰ ਜਾਈ॥

---

1. ਜਿਸ ਦਿਨ ਜਮਾਂ ਨੇ ਵਾਲਾਂ ਤੋਂ ਫੜ ਕੇ ਪਟਕਾ ਕੇ ਮਾਰਿਆ, ਉਸ ਦਿਨ ਤੇਰਾ ਕੋਈ ਵੱਸ ਨਹੀਂ ਚੱਲਣਾ 2. ਪਿਆਸਾ ਤੜਫਦਾ ਹੈ 3. ਹਿਰਨ ਨੂੰ ਨਾਦ ਸੁਣਨ ਦਾ ਸ਼ੌਕ ਹੁੰਦਾ ਹੈ। ਉਹ ਇਕ ਦਮ ਨਾਦ ਸੁਣਨ ਲਈ ਜਾਂਦਾ ਹੈ ਅਤੇ ਆਪਣੀ ਜਾਨ ਦੇ ਦਿੰਦਾ ਹੈ 4. ਸਤੀ, ਪਤੀ ਨਾਲ ਚਿਤਾ ਵਿਚ ਬੈਠ ਜਾਂਦੀ ਹੈ 5. ਪਾਵਕ=ਅੱਗ; ਸਰਾ-ਅੱਗ; ਮਾਈਂ=ਵਿਚ; ਉਹ ਅੱਗ ਨੂੰ ਵੇਖ ਕੇ ਡਰਦੀ ਨਹੀਂ; ਹੱਸਦੀ ਹੋਈ ਅੱਗ ਵਿਚ ਬੈਠ ਜਾਂਦੀ ਹੈ 6. ਧਰਤੀ ਉੱਤੇ।

ਛੋੜੋ ਤਨ ਆਪਨੇ ਕੀ ਆਸਾ, ਨਿਰਭੈ ਹੋਇ ਗੁਨ ਗਾਈ।
ਕਹਤ ਕਬੀਰ ਸੁਨੋ ਭਾਈ ਸਾਧੋ, ਨਹਿੰ ਤੌਂ ਜਨਮ ਨਸਾਈ॥
(ਕਬੀਰ ਸ਼ਬਦਾਵਲੀ ਭਾਗ 1, ਪੰ. 50)

(5)

ਨਾ ਜਾਨੇ ਤੇਰਾ ਸਾਹਿਬ ਕੈਸਾ ਹੈ।
ਮਸਜਿਦ ਭੀਤਰ ਮੁੱਲਾਂ ਪੁਕਾਰੈ, ਕਿਆ ਸਾਹਿਬ ਤੇਰਾ ਬਹਿਰਾ[1] ਹੈ।
[2]ਚਿਉਂਟੀ ਕੇ ਪਗ ਨੇਵਰ ਬਾਜੈ, ਸੋ ਭੀ ਸਾਹਿਬ ਸੁਨਤਾ ਹੈ॥
ਪੰਡਿਤ ਹੋਏ ਕੇ ਆਸਨ ਮਾਰੈ, ਲੰਬੀ ਮਾਲਾ ਜਪਤਾ ਹੈ।
ਅੰਤਰ ਤੇਰੇ ਕਪਟ ਕਤਰਨੀ[3], ਸੋ ਭੀ ਸਾਹਿਬ ਲਖਤਾ ਹੈ॥
ਊਂਚਾ ਨੀਚਾ ਮਹਲ ਬਨਾਇਆ, [4]ਗਹਿਰੀ ਨੀਂਵ ਜਮਾਤਾ ਹੈ।
ਚਲਨੇ ਕਾ ਮਨਸੂਬਾ[5] ਨਾਹੀਂ, ਰਹਨੇ ਕੋ ਮਨ ਕਰਤਾ ਹੈ॥
ਕੌਡੀ ਕੌਡੀ ਮਾਇਆ ਜੋੜੀ, ਗਾੜਿ ਜਿਮੀਂ ਮੇਂ ਧਰਤਾ ਹੈ।
ਜਿਸ ਲਹਨਾ ਹੈ ਸੋ ਲੈ ਜੈ ਹੈਂ, ਪਾਪੀ ਬਹਿ ਬਹਿ ਮਰਤਾ ਹੈ॥
[6]ਹੀਰਾ ਪਾਏ ਪਰਖ ਨਾਹਿੰ ਜਾਨੈ, ਕੌਡੀ ਪਰਖਨ ਕਰਤਾ ਹੈ।
ਕਹਤ ਕਬੀਰ ਸੁਨੋ ਭਾਈ ਸਾਧੋ, ਹਰਿ ਜੈਸੇ ਕੋ ਤੈਸਾ ਹੈ॥
(ਕਬੀਰ ਸ਼ਬਦਾਵਲੀ ਭਾਗ 1, ਪੰ. 54)

(6)

[7]ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ।
ਜੀਵਨ ਮਿਰਤੁ ਨ ਦੁਖ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ॥
ਸਹਜ ਕੀ ਅਕਥ ਕਥਾ ਹੈ ਨਿਰਾਰੀ।
[8]ਤੁਲਿ ਨਹੀ ਚੜੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥
[9]ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ।

1. ਬੋਲਾ 2. ਉਹ ਕੀੜੀ ਦੇ ਪੈਰਾਂ ਦੀ ਆਵਾਜ਼ ਵੀ ਸੁਣਦਾ ਹੈ 3. ਕੈਂਚੀ 4. ਮਹੱਲ ਦੀਆਂ ਨੀਹਾਂ ਡੂੰਘੀਆਂ ਖੋਦਦਾ ਹੈ 5. ਇਰਾਦਾ 6. ਮਨੁੱਖ ਜਨਮ ਦੇ ਹੀਰੇ ਦੀ ਕਦਰ ਨਹੀਂ ਕਰਦਾ; ਮਾਇਆ ਦੀਆਂ ਕੌਡੀਆਂ ਇਕੱਠੀਆਂ ਕਰਦਾ ਹੈ 7. ਓਥੇ ਨਾ ਧੁੱਪ-ਛਾਂ ਹੈ, ਨਾ ਗਰਮੀ ਅਤੇ ਬਰਖਾ, ਨਾ ਸਮੁੰਦਰ ਹੈ ਅਤੇ ਨਾ ਹੀ ਉਤਪਤੀ ਅਤੇ ਪਰਲੋ 8. ਓਥੇ ਨਾ ਕੋਈ ਚੀਜ਼ ਮੁਕਦੀ ਹੈ, ਨਾ ਕੋਈ ਚੀਜ਼ ਹਲਕੀ ਹੈ, ਨਾ ਭਾਰੀ 9. ਓਥੇ ਨਾ ਕੁਝ ਪੁੱਠਾ ਹੈ ਨਾ ਸਿੱਧਾ।

[1]ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ।
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ॥
(ਆਦਿ ਗ੍ਰੰਥ, ਪੰ. 333)

(7)

ਮਨ ਮਸਤ ਹੂਆ ਤਬ ਕਿਓਂ ਬੋਲੇ॥
[2]ਹੀਰਾ ਪਾਇਓ ਗਾਂਠ ਗਠਿਆਇਓ, ਬਾਰ ਬਾਰ ਵਾ ਕੋ ਕਿਉਂ ਖੋਲੇ॥
ਹਲਕੀ ਥੀ ਜਬ ਚੜ੍ਹੀ ਤਰਾਜੂ, ਪੂਰੀ ਭਈ ਤਬ ਕਿਉਂ ਤੋਲੇ॥
[3]ਸੁਰਤ ਕਲਾਰੀ ਭਈ ਮਤਵਾਰੀ, ਮਦਵਾ ਪੀ ਗਈ ਬਿਨ ਤੋਲੇ॥
[4]ਹੰਸਾ ਪਾਏ ਮਾਨਸਰੋਵਰ, ਤਾਲ ਤਲਈਆ ਕਿਉਂ ਡੋਲੇ॥
ਤੇਰਾ ਸਾਹਿਬ ਹੈ ਘਟ ਮਾਹੀਂ, ਬਾਹਰ ਨੈਨਾਂ ਕਿਉਂ ਖੋਲੇ॥
[5]ਕਹੁ ਕਬੀਰ ਸੁਨੋ ਭਾਈ ਸਾਧੋ, ਸਾਹਿਬ ਮਿਲ ਗਏ ਤਿਲ ਓਲੇ॥
(ਕਬੀਰ ਸ਼ਬਦਾਵਲੀ ਭਾਗ 1, ਪੰ. 7)

(8)

ਗੁਰੂ ਨੇ ਮੋਹਿੰ ਦੀਨ੍ਹੀਂ ਅਜਬ ਜੜੀ[6]।
ਸੋ ਜੜੀ ਮੋਹਿੰ ਪਿਆਰੀ ਲਗਤੁ ਹੈ, [7]ਅੰਮ੍ਰਿਤ ਰਸਨ ਭਰੀ॥
ਕਾਇਆਨਗਰ ਅਜਬ ਇਕ ਬੰਗਲਾ, ਤਾ ਮੇਂ ਗੁਪਤ ਧਰੀ।
[8]ਪਾਂਚੋਂ ਨਾਗ ਪਚੀਸੋਂ ਨਾਗਿਨ, ਸੂੰਘਤ ਤੁਰਤ ਮਰੀ॥

---

1. ਓਥੇ ਨਾ ਪਵਨ ਹੈ ਨਾ ਅਗਨੀ (ਪਾਵਕ)।

2. ਜਦ ਨਾਮ ਰੂਪੀ ਹੀਰਾ ਮਿਲ ਜਾਵੇ ਅਤੇ ਉਹਨੂੰ ਗੰਢ ਮਾਰ ਕੇ ਪੱਲੇ ਬੰਨ੍ਹ ਲਈਏ ਤਾਂ ਘੜੀ-ਮੁੜੀ ਗੰਢ ਖੋਲ੍ਹਣ ਦੀ ਕੀ ਲੋੜ ਹੈ?

3. ਸੁਰਤ ਰੂਪੀ ਕਲਾਲਨ (ਸ਼ਰਾਬ ਵੇਚਣ ਵਾਲੀ) ਨਾਮ ਦੀ ਬੇ-ਹਿਸਾਬੀ ਸ਼ਰਾਬ ਪੀ ਗਈ।

4. ਜਿਹੜੀ ਆਤਮਾ ਅੰਦਰ ਦਸਮ-ਦੁਆਰ ਦੇ ਮਾਨਸਰੋਵਰ ਵਿਚ ਪਹੁੰਚ ਜਾਵੇ, ਉਹਨੂੰ ਹੋਰ ਕਿਸੇ ਸਰੋਵਰ ਵਿਚ ਇਸ਼ਨਾਨ ਕਰਨ ਦੀ ਲੋੜ ਨਹੀਂ ਰਹਿੰਦੀ।

5. ਉਹ ਪਰਮਾਤਮਾ ਤੀਸਰੇ ਤਿਲ ਦੇ ਪਿੱਛੇ ਲੁਕਿਆ ਮਿਲ ਗਿਆ।

6. ਨਾਮ ਰੂਪੀ ਬੂਟੀ 7. ਅੰਮ੍ਰਿਤ ਰਸ ਦੀ ਭਰੀ ਹੋਈ।

8. ਪੰਜ ਵਿਕਾਰ ਅਤੇ ਪੰਝੀ ਪ੍ਰਕਿਰਤੀਆਂ: ਪੰਝੀ ਪ੍ਰਕਿਰਤੀਆਂ ਹੱਸਣਾ, ਰੋਣਾ, ਸੌਣਾ, ਡਰਨਾ ਆਦਿ ਹਨ।

[1]ਜਾ ਕਾਰੇ ਨੇ ਸਭ ਜਗ ਖਾਇਓ, ਸਤਿਗੁਰ ਦੇਖ ਡਰੀ।
[2]ਕਹਤ ਕਬੀਰ ਸੁਨੋ ਭਾਈ ਸਾਧੋ, ਲੇ ਪਰਿਵਾਰ ਤਰੀ॥

(ਕਬੀਰ ਸ਼ਬਦਾਵਲੀ ਭਾਗ 1, ਪੰ. 11)

(9)

ਰਿਤੁ ਫਾਗੁਨ ਨੈਰਾਨੀ, ਕੋਈ ਪੀਆ ਸੇ ਮਿਲਾਵੇ॥
ਸੋਈ ਤੋ ਸੁੰਦਰ ਜਾਕੇ ਪੀਅ ਕੋ ਧਿਆਨ ਹੈ, ਸੋਈ ਪੀਆ ਕੇ ਮਨ ਮਾਨੀ॥
ਖੇਲਤ ਫਾਗ ਅੰਗ ਨਹਿੰ ਮੋੜੇ, ਸਤਗੁਰ ਸੇ ਲਿਪਟਾਨੀ॥
[3]ਇਕ ਇਕ ਸਖੀਆਂ ਖੇਲ ਘਰ ਪਹੁੰਚੀਂ, ਇਕ ਇਕ ਕੁਲ ਅਰੁਝਾਨੀ॥
[4]ਇਕ ਇਕ ਨਾਮ ਬਿਨਾ ਬਹਕਾਨੀ, ਹੋ ਰਹੀ ਐਂਚਾ ਤਾਨੀ॥
ਪੀਆ ਕੋ ਰੂਪ ਕਹਾਂ ਲਗ ਬਰਨੌਂ, ਰੂਪਹਿ ਮਾਹਿੰ ਸਮਾਨੀ॥
ਸੋ ਰੰਗ ਰੰਗੇ ਸਕਲ ਛਬਿ ਛਾਕੇ, ਤਨ ਮਨ ਸਭੀ ਭੁਲਾਨੀ॥
ਯੋਂ ਮਤ ਜਾਨੇ ਯੇਹ ਰੇ ਫਾਗ ਹੈ, ਯਹ ਕਛੁ ਅਕਥ ਕਹਾਨੀ॥
ਕਹੈਂ ਕਬੀਰ ਸੁਨੋ ਭਾਈ ਸਾਧੋ, ਯਹ ਗਤਿ ਬਿਰਲੇ ਜਾਨੀ॥

(ਕਬੀਰ ਸ਼ਬਦਾਵਲੀ ਭਾਗ 1, ਪੰ. 13)

(10)

ਹਮਨ ਹੈਂ ਇਸ਼ਕ ਮਸਤਾਨਾ, ਹਮਨ ਕੋ ਹੋਸ਼ਿਆਰੀ ਕਿਆ।
ਰਹੇਂ ਆਜ਼ਾਦ ਯਾ ਜਗ ਸੇ, ਹਮਨ ਦੁਨੀਆਂ ਸੇ ਯਾਰੀ ਕਿਆ॥
ਜੋ ਬਿਛੁੜੇ ਹੈਂ ਪਿਆਰੇ ਸੇ, ਭਟਕਤੇ ਦਰ ਬਦਰ ਫਿਰਤੇ।
ਹਮਾਰਾ ਯਾਰ ਹੈ ਹਮ ਮੇਂ, ਹਮਨ ਕੋ ਇੰਤਜ਼ਾਰੀ ਕਿਆ॥
ਖ਼ਲਕ ਸਬ ਨਾਮ ਆਪਨੇ ਕੋ, ਬਹੁਤ ਕਰ ਸਿਰ ਪਟਕਤਾ ਹੈ।
ਹਮਨ ਗੁਰ ਨਾਮ ਸਾਂਚਾ ਹੈ, ਹਮਨ ਦੁਨੀਆਂ ਸੇ ਯਾਰੀ ਕਿਆ॥
ਨ ਪਲ ਬਿਛੁੜੇਂ ਪੀਆ ਹਮ ਸੇ, ਨ ਹਮ ਬਿਛੜੇਂ ਪਿਆਰੇ ਸੇ।
ਉਨਹੀਂ ਸੇ ਨੇਹ ਲਾਗੀ ਹੈ, ਹਮਨ ਕੋ ਬੇਕਰਾਰੀ ਕਿਆ॥
ਕਬੀਰਾ ਇਸ਼ਕ ਕਾ ਮਾਤਾ, ਦੂਈ ਕੋ ਦੂਰ ਕਰ ਦਿਲ ਸੇ।
ਜੋ ਚਲਨਾ ਰਾਹ ਨਾਜ਼ੁਕ ਹੈ, ਹਮਨ ਸਿਰ ਬੋਝ ਭਾਰੀ ਕਿਆ॥

(ਕਬੀਰ ਸ਼ਬਦਾਵਲੀ ਭਾਗ 1, ਪੰ. 14)

---

1. ਜਿਸ ਕਾਲ ਨੇ ਸਾਰੇ ਜੱਗ ਨੂੰ ਖਾ ਲਿਆ ਹੈ, ਉਹ ਸਤਿਗੁਰੂ ਨੂੰ ਦੇਖ ਕੇ ਡਰ ਗਿਆ। 2. ਮੈਂ ਨਾਮ ਅਤੇ ਸਤਿਗੁਰੂ ਦੇ ਆਸਰੇ ਪਰਿਵਾਰ ਸਹਿਤ ਪਾਰ ਹੋ ਗਈ। 3. ਕੁਝ ਲੋਕ ਪ੍ਰੀਤਮ ਨਾਲ ਪ੍ਰੇਮ ਦੀ ਹੋਲੀ ਖੇਡ ਕੇ ਭਵ-ਸਾਗਰ ਤੋਂ ਪਾਰ ਹੋ ਗਏ, ਕੁਝ ਸੰਸਾਰ ਵਿਚ ਹੀ ਭਟਕਦੇ ਰਹੇ। 4. ਕੁਝ ਨਾਮ ਤੋਂ ਬਿਨਾਂ ਭਰਮਾਂ ਵਿਚ ਭਟਕ ਰਹੇ ਹਨ।

(11)

ਮਨ ਲਾਗੋ ਮੇਰੋ ਯਾਰ ਫਕੀਰੀ ਮੇਂ।
ਜੋ ਸੁਖ ਪਾਵੋ ਨਾਮ ਭਜਨ ਮੇਂ, ਸੋ ਸੁਖ ਨਾਹਿ ਅਮੀਰੀ ਮੇਂ॥
ਭਲਾ ਬੁਰਾ ਸਭ ਕੋ ਸੁਨ ਲੀਜੈ, ਕਰ ਗੁਜਰਾਨ ਗਰੀਬੀ ਮੇਂ।
ਪ੍ਰੇਮ ਨਗਰ ਮੇਂ ਰਹਨਿ ਹਮਾਰੀ, ਭਲੀ ਬਨਿ ਆਈ ਸਬੂਰੀ ਮੇਂ॥
[1]ਹਾਥ ਮੇਂ ਕੂੰਡੀ ਬਗਲ ਮੇਂ ਸੋਟਾ, ਚਾਰੋਂ ਦਿਸਾ ਜਗੀਰੀ ਮੇਂ।
ਆਖਰ ਯਹ ਤਨ ਖਾਕ ਮਿਲੈਗਾ, ਕਹਾ ਫਿਰਤ ਮਗਰੂਰੀ ਮੇਂ।
ਕਹੈ ਕਬੀਰ ਸੁਨੋ ਭਾਈ ਸਾਧੋ, ਸਾਹਿਬ ਮਿਲੈ ਸਬੂਰੀ ਮੇਂ॥

(ਕਬੀਰ ਸ਼ਬਦਾਵਲੀ ਭਾਗ 1, ਪੰ. 15)

(12)

ਸਾਧੋ ਸਹਜ ਸਮਾਧਿ ਭਲੀ।
ਗੁਰ ਪਰਤਾਪ ਜਾ ਦਿਨ ਸੇ ਜਾਗੀ, ਦਿਨ ਦਿਨ ਅਧਿਕ ਚਲੀ॥
ਜਹੰ ਜਹੰ ਡੋਲੌਂ ਸੋ ਪਰਿਕਰਮਾ, ਜੋ ਕੁਛ ਕਰੌਂ ਸੋ ਸੇਵਾ।
ਜਬ ਸੋਵੌਂ ਤਬ ਕਰੌਂ ਦੰਡਵਤ, ਪੂਜੌਂ ਔਰ ਨਾ ਦੇਵਾ॥
ਕਹੌਂ ਸੋ ਨਾਮ ਸੁਨੌਂ ਸੋ ਸੁਮਿਰਨ, ਖਾਊਂ ਪੀਊਂ ਸੋ ਪੂਜਾ।
ਗਿਰਹ ਉਜਾੜ ਏਕ ਸਮ ਲੇਖੌਂ, ਭਾਵ ਮਿਟਾਵੌਂ ਦੂਜਾ॥
ਆਂਖ ਨਾ ਮੂੰਦੌਂ ਕਾਨ ਨਾ ਰੂੰਧੌਂ, ਤਨਿਕ ਕਸ਼ਟ ਨਹਿ ਧਾਰੌਂ।
ਖੁਲੇ ਨੈਨ ਪਹਿਚਾਨੌਂ ਹੰਸਿ ਹੰਸਿ, ਸੁੰਦਰ ਰੂਪ ਨਿਹਾਰੌਂ॥
ਸਬਦ ਨਿਰੰਤਰ ਸੇ ਮਨ ਲਾਗਾ, [2]ਮਲਿਨ ਬਾਸਨਾ ਤਿਆਗੀ।
ਊਠਤ ਬੈਠਤ ਕਬਹੂੰ ਨਾ ਛੂਟੈ, [3]ਐਸੀ ਤਾਰੀ ਲਾਗੀ॥
[4]ਕਹੈਂ ਕਬੀਰ ਯਹ ਉਨਮਨਿ ਰਹਨੀ, ਸੋ ਪਰਗਟ ਕਰ ਗਾਈ।
ਦੁਖ ਸੁਖ ਸੇ ਜੋਇ ਪਰੇ ਪਰਮ ਪਦ, ਤੇਹਿ ਪਦ ਰਹਾ ਸਮਾਈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 16)

---

1. ਸਾਨੂੰ ਦੁਨੀਆ ਦੀ ਕਿਸੇ ਚੀਜ਼ ਦੀ ਲੋੜ ਨਹੀਂ, ਇਸ ਲਈ ਸਾਰੀ ਦੁਨੀਆ ਸਾਡੀ ਆਪਣੀ ਹੈ। 2. ਮਲੀਨ ਵਾਸਨਾਵਾਂ ਤਿਆਗ ਦਿੱਤੀਆਂ। 3. ਤਾਰੀ-ਤਾੜੀ; ਸਮਾਧੀ; ਐਸੀ ਸਮਾਧੀ ਲੱਗੀ ਹੈ ਕਿ ਇਕ ਪਲ ਲਈ ਵੀ ਲਿਵ ਨਾਮ ਜਾਂ ਪ੍ਰਭੂ ਤੋਂ ਨਹੀਂ ਟੁਟਦੀ। 4 ਉਨਮਨਿ ਰਹਨੀ=ਜਦੋਂ ਮਨ ਬ੍ਰਹਮ ਜਾਂ ਤ੍ਰਿਕੁਟੀ ਵਿਚ ਸਮਾ ਜਾਂਦਾ ਹੈ ਤਾਂ ਆਤਮਾ ਇਸ ਦੇ ਪੰਜੇ ਤੋਂ ਆਜ਼ਾਦ ਹੋ ਕੇ ਆਪਣਾ ਨਿਜ-ਰੂਪ ਪਛਾਣ ਲੈਂਦੀ ਹੈ; ਇਸ ਨੂੰ ਉਨਮਨੀ ਅਵਸਥਾ ਜਾਂ ਉਨਮਨੀ ਰਹਿਨੀ ਕਿਹਾ ਗਿਆ ਹੈ।

(13)

ਸੁਨਤਾ ਨਹੀਂ ਧੁਨ ਕੀ ਖਬਰ, ਅਨਹਦ ਕਾ ਬਾਜਾ ਬਾਜਤਾ।
[1]ਰਸਮੰਦ ਮੰਦਿਰ ਬਾਜਤਾ, ਬਾਹਰ ਸੁਨੇ ਤੋ ਕਿਆ ਹੂਆ॥
ਗਾਂਜਾ ਅਫੀਮ ਔਰ ਪੋਸਤਾ, ਭਾਂਗ ਔਰ ਸ਼ਰਾਬੇਂ ਪੀਵਤਾ।
ਇਕ ਪ੍ਰੇਮ ਰਸ ਚਾਖਾ ਨਹੀਂ, ਅਮਲੀ ਹੂਆ ਤੋ ਕਿਆ ਹੂਆ॥
ਕਾਸੀ ਗਯਾ ਔਰ ਦਵਾਰਿਕਾ, ਤੀਰਥ ਸਕਲ ਭਰਮਤ ਫਿਰੈ।
ਗਾਂਠੀ ਨ ਖੋਲੀ ਕਪਟ ਕੀ, ਤੀਰਥ ਗਇਆ ਤੋ ਕਿਆ ਹੂਆ॥
ਪੋਥੀ ਕਿਤਾਬੇਂ ਬਾਂਚਤਾ, ਔਰੋਂ ਕੋ ਨਿਤ ਸਮਝਾਵਤਾ।
ਤ੍ਰਿਕੁਟੀ ਮਹਲ ਖੋਜੈ ਨਹੀਂ, ਬਕ ਬਕ ਮਰਾ ਤੋ ਕਿਆ ਹੂਆ॥
ਕਾਜੀ ਕਿਤਾਬੈਂ ਖੋਜਤਾ, ਕਰਤਾ ਨਸੀਹਤ ਔਰ ਕੋ।
ਮਹਰਮ ਨਹੀਂ ਉਸ ਹਾਲ ਸੇ, ਕਾਜੀ ਹੂਆ ਤੋ ਕਿਆ ਹੂਆ॥
ਸ਼ਤਰੰਜ ਚੋਪੜ ਗੰਜਿਫਾ[2], ਇਕ ਨਰਦ ਹੈ ਬਦਰੰਗ ਕੀ।
ਬਾਜੀ ਨ ਲਾਈ ਪ੍ਰੇਮ ਕੀ, ਖੇਲਾ ਜੂਆ ਤੋ ਕਿਆ ਹੂਆ॥
ਜੋਗੀ ਦਿਗੰਬਰ, ਸੇਵੜਾ, ਕਪੜਾ ਰੰਗੇ ਰੰਗ ਲਾਲ ਸੇ।
ਵਾਕਿਫ ਨਹੀਂ ਉਸ ਰੰਗ ਸੇ, ਕਪੜਾ ਰੰਗੇ ਸੇ ਕਿਆ ਹੂਆ॥
ਮੰਦਿਰ ਝਰੋਖੇ ਰਾਵਟੀ, ਗੁਲ ਚਮਨ ਮੇਂ ਰਹਤੇ ਸਦਾ।
ਕਹਤੇ ਕਬੀਰਾ ਹੈ ਸਹੀ, ਘਟ ਘਟ ਮੇਂ ਸਾਹਿਬ ਰਮ ਰਹਾ॥

(ਕਬੀਰ ਸ਼ਬਦਾਵਲੀ ਭਾਗ 1, ਪੰ. 30)

(14)

ਅਵਧੂ ਅਛੱਰਹੂੰ ਸੋਂ ਨਿਆਰਾ॥
ਜੋ ਤੁਮ ਪਵਨਾ ਗਗਨ ਚੜਾਵੋ, ਕਰੋ ਗੁਫਾ ਮੇਂ ਬਾਸਾ।
ਗਗਨਾ ਪਵਨਾ ਦੋਨੋਂ ਬਿਨਸੈਂ, ਕਹੰ ਗਇਓ ਜੋਗ ਤੁਮ੍ਹਾਰਾ॥
ਗਗਨ ਮੱਧੇ ਜੋਤੀ ਝਲਕੇ, ਪਾਣੀ ਮੱਧੇ ਤਾਰਾ।
ਘਟਿ ਗੇ ਨੀਰ ਬਿਨਸਿ ਗੇ ਤਾਰਾ, ਨਿਕਰ ਗਇਓ ਕੇਹਿ ਦਵਾਰਾ॥
ਮੇਰੁਡੰਡ ਪਰ ਭਾਰਿ ਦੁਲੈਚੀ, ਜੋਗਿਨ ਤਾਰੀ ਲਾਇਆ।

---

1. ਅਨਹਦ ਸ਼ਬਦ ਦਾ ਰਸ ਭਰਿਆ ਵਾਜਾ, ਸਰੀਰ ਰੂਪੀ ਮੰਦਰ ਦੇ ਅੰਦਰ ਵੱਜ ਰਿਹਾ ਹੈ, ਬਾਹਰਲੇ ਵਾਜੇ ਸੁਣਨ ਦਾ ਕੋਈ ਲਾਭ ਨਹੀਂ 2. ਤਾਸ਼ ਦੀ ਇਕ ਖੇਡ।

ਸੋਇ ਸੁਮੇਰ ਪਰ ਖਾਕ ਉੜਾਨੀ, ਕੱਚਾ ਜੋਗ ਕਮਾਇਆ॥
ਇੰਗਲਾ ਬਿਨਸੈ ਪਿੰਗਲਾ ਬਿਨਸੈ, ਬਿਨਸੈ ਸੁਖਮਨਿ ਨਾੜੀ।
ਜਬ ਉਨਮੁਨਿ ਕੀ ਤਾਰੀ ਟੂਟੈ, ਤਬ ਕਹੰ ਰਹੀ ਤੁਮ੍ਹਾਰੀ॥
ਅਦਵੈਤ ਬੈਰਾਗ ਕਠਿਨ ਹੈ ਭਾਈ, ਅਟਕੇ ਮੁਨੀਵਰ ਜੋਗੀ।
ਅੱਛਰ ਲੌ ਕੀ ਗੰਮ ਬਤਾਵੈ, ਸੋ ਹੈ ਮੁਕਤਿ ਬਿਰੋਗੀ॥
ਕਹਿ ਅਰੁ ਅਕਹਿ ਦੋਊ ਤੇ ਨਿਆਰਾ, ਸੱਤ ਅਸੱਤ ਕੇ ਪਾਰਾ।
ਕਹੈ ਕਬੀਰ ਤਾਹਿ ਲਖ ਜੋਗੀ, ਉਤਰਿ ਜਾਵ ਭਵ ਪਾਰਾ॥

(15)

ਸਾਧੋ ਦੇਖੋ ਜਗ ਬੌਰਾਨਾ।
ਸਾਂਚਿ ਕਹੌਂ ਤੌਂ ਮਾਰਨ ਧਾਵੈ, ਝੂਠੇ ਜਗ ਪਤਿਆਨਾ॥
[1]ਹਿੰਦੂ ਕਹਤ ਹੈਂ ਰਾਮ ਹਮਾਰਾ, ਮੁਸਲਮਾਨ ਰਹਮਾਨਾ।
[2]ਆਪਸ ਮੇਂ ਦੋਊ ਲੜ ਮਰਤੁ ਹੈਂ, ਮਰਮ ਕੋਈ ਨਹਿ ਜਾਨਾ॥
ਬਹੁਤ ਮਿਲੇ ਮੋਹਿੰ ਨੇਮੀ ਧਰਮੀ, [3]ਪ੍ਰਾਤੈ ਕਰੈਂ ਅਸਨਾਨਾ।
[4]ਆਤਮ ਛੋਡਿ ਪਖਾਨੈ ਪੂਜੈਂ, ਤਿਨ ਕਾ ਥੋਥਾ ਗਿਆਨਾ॥
ਆਸਨ ਮਾਰਿ ਡਿੰਭ ਧਰਿ ਬੈਠੇ, ਮਨ ਮੇਂ ਬਹੁਤ ਗੁਮਾਨਾ।
[5]ਪੀਤਰ ਪਾਥਰ ਪੂਜਨ ਲਾਗੈ, ਤੀਰਥ ਬਰਤ ਭੁਲਾਨਾ॥
ਮਾਲਾ ਪਹਿਰੇ ਟੋਪੀ ਪਹਿਰੇ, [6]ਛਾਪ ਤਿਲਕ ਅਨੁਮਾਨਾ।
ਸਾਖੀ ਸਬਦੈ ਗਾਵਤ ਭੂਲੇ, ਆਤਮ ਖਬਰ ਨਾ ਜਾਨਾ॥
ਘਰ ਘਰ ਮੰਤ੍ਰ ਜੋ ਦੇਤ ਫਿਰਤ ਹੈਂ, ਮਾਇਆ ਕੇ ਅਭਿਮਾਨਾ।
[7]ਗੁਰੂਵਾ ਸਹਿਤ ਸ਼ਿਸ਼ਾ ਸਬ ਬੂੜੇ, ਅੰਤਕਾਲ ਪਛਿਤਾਨਾ॥
ਬਹੁਤਕ ਦੇਖੇ ਪੀਰ ਔਲੀਆ, ਪੜੈਂ ਕਿਤਾਬ ਕੁਰਾਨਾ।

---

1. ਹਿੰਦੂ ਪ੍ਰਭੂ ਨੂੰ ਰਾਮ (ਸਭ ਵਿਚ ਰਮਿਆ ਹੋਇਆ) ਕਹਿੰਦੇ ਹਨ। ਮੁਸਲਮਾਨ ਉਸਨੂੰ ਰਹਿਮਾਨ (ਰਹਿਮ ਜਾਂ ਦਇਆ ਕਰਨ ਵਾਲਾ) ਕਹਿੰਦੇ ਹਨ ? 2. ਮਰਮ-ਭੇਦ: ਹਿੰਦੂ ਅਤੇ ਮੁਸਲਮਾਨ ਰੱਬ ਦੇ ਨਾਵਾਂ ਉੱਤੇ ਝਗੜਾ ਕਰਦੇ ਹਨ, ਰੱਬ ਨਾਲ ਮਿਲਣ ਦਾ ਕੋਈ ਜਤਨ ਨਹੀਂ ਕਰਦਾ 3. ਸਵੇਰੇ ਨਹਾਉਂਦੇ ਹਨ 4. ਆਤਮ=ਜੀਦੇ ਪਰਮਾਤਮਾ; ਪਖਾਨੈ=ਪੱਥਰ ਦੀਆਂ ਮੂਰਤੀਆਂ 5. ਪੀਤਰ-ਪਿੱਤਰ; ਉਹ ਪਿਤਰਾਂ ਅਤੇ ਪੱਥਰਾਂ ਦੀ ਪੂਜਾ ਕਰਦੇ ਹਨ 6. ਸਰੀਰ ਉੱਤੇ ਛਾਪੇ ਲਾ ਕੇ ਰੱਬ ਬਾਰੇ ਅਨੁਮਾਨ (ਅੰਦਾਜ਼ੇ) ਲਾਉਂਦੇ ਹਨ 7. ਬੂੜੇ-ਡੁੱਬੇ; ਅਜਿਹੇ ਗੁਰੂ, ਚੇਲਿਆਂ ਸਮੇਤ ਭਵ-ਸਾਗਰ ਵਿਚ ਡੁੱਬ ਜਾਂਦੇ ਹਨ।

[1]ਕਰੈਂ ਮੁਰੀਦ ਕਬਰ ਬਤਲਾਵੈਂ, ਉਨਹੂੰ ਖੁਦਾ ਨ ਜਾਨਾ॥
[2]ਹਿੰਦੂ ਕੀ ਦਇਆ ਮੇਹਰ ਤੁਰਕਨ ਕੀ, ਦੋਨੋਂ ਘਰ ਸੇ ਭਾਗੀ।
[3]ਵਹ ਕਰੈਂ ਜਿਬ੍ਹਾ ਵੇ ਝਟਕਾ ਮਾਰੈਂ, ਆਗ ਦੋਉ ਘਰ ਲਾਗੀ॥
[4]ਯਾ ਬਿਧਿ ਹੰਸਤ ਚਲਤ ਹੈਂ ਹਮਕੋ, ਆਪ ਕਹਾਵੈਂ ਸਿਆਨਾ।
ਕਹੈ ਕਬੀਰ ਸੁਨੋ ਭਾਈ ਸਾਧੋ, ਇਨ ਮੇਂ ਕੌਨ ਦਿਵਾਨਾ॥

(ਕਬੀਰ ਸ਼ਬਦਾਵਲੀ ਭਾਗ 1, ਪੰ. 44)

(16)

ਕਿਆ ਮਾਂਗੌਂ ਕਛੁ ਥਿਰ ਨ ਰਹਾਈ। ਦੇਖਤ ਨੈਨ ਚਲਿਓ ਜਗ ਜਾਈ॥
ਇਕ ਲਖ ਪੂਤ ਸਵਾ ਲਖ ਨਾਤੀ। ਤਾ ਰਾਵਨ ਘਰ ਦੀਆ ਨ ਬਾਤੀ॥
ਲੰਕਾ ਸਾ ਕੋਟ ਸਮੁੰਦਰ ਸੀ ਖਾਈ। ਤਾ ਰਾਵਨ ਕੀ ਖਬਰ ਨ ਪਾਈ॥
ਸੋਨੇ ਕੇ ਮਹਲ ਰੁਪੈ[5] ਕੈ ਛਾਜਾ। ਛਾਡਿ ਚਲੇ ਨਗਰੀ ਕੇ ਰਾਜਾ॥
ਕੋਇ ਕਰੈ ਮਹਲ ਕੋਈ ਕਰੈ ਟਾਟੀ[6]। ਉਡਿ ਜਾਏ ਹੰਸ ਪੜੀ ਰਹੈ ਮਾਟੀ॥
ਆਵਤ ਸੰਗ ਨਾ ਜਾਤ ਸੰਗਾਤੀ। ਕਹਾ ਭਏ ਦਰ ਬਾਂਧੇ ਹਾਥੀ॥
ਕਹੈ ਕਬੀਰ ਅੰਤ ਕੀ ਬਾਰੀ। ਹਾਥ ਝਾਰਿ ਜਿਉਂ ਚਲਾ ਜੁਵਾਰੀ॥

(ਕਬੀਰ ਗ੍ਰੰਥਾਵਲੀ, ਪੰ. 61)

(17)

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ। ਜਾਹਿ ਬੈਕੁੰਠਿ ਨਹੀ ਸੰਸਾਰਿ॥
ਨਿਰਭਉ ਕੈ ਘਰਿ ਬਜਾਵਹਿ ਤੂਰ। ਅਨਹਦ ਬਜਹਿ ਸਦਾ ਭਰਪੂਰ॥
ਐਸਾ ਸਿਮਰਨੁ ਕਰਿ ਮਨਿ ਮਾਹਿ। ਬਿਨੁ ਸਿਮਰਨ ਮੁਕਤਿ ਕਤ ਨਾਹਿ॥
ਜਿਹ ਸਿਮਰਨ ਨਾਹੀ ਨਨਕਾਰ। ਮੁਕਤਿ ਕਰੈ ਉਤਰੈ ਬਹੁ ਭਾਰੁ॥
ਨਮਸਕਾਰ ਕਰਿ ਹਿਰਦੈ ਮਾਹਿ। ਫਿਰਿ ਫਿਰਿ ਤੇਰਾ ਆਵਨੁ ਨਾਹਿ॥

---

1. ਕਰੈਂ ਮੁਰੀਦ-ਲੋਕਾਂ ਨੂੰ ਆਪਣੇ ਸ਼ਿਸ਼ ਬਣਾਉਂਦੇ ਹਨ; ਕਬਰ ਦੀ ਪੂਜਾ ਕਰਨਾ ਦੱਸਦੇ ਹਨ, ਪਰ ਰੱਬ ਨਾਲ ਮਿਲਾਪ ਨਹੀਂ ਕਰਦੇ।

2. ਹਿੰਦੂਆਂ ਨੇ ਦਇਆ ਅਤੇ ਮੁਸਲਮਾਨਾਂ ਨੇ ਰਹਿਮ ਛੱਡ ਦਿੱਤਾ ਹੈ।

3. ਮੁਸਲਮਾਨ ਜਾਨਵਰਾਂ ਨੂੰ ਜ਼ਿਬ੍ਹਾ ਕਰਨ (ਕੋਹ ਕੇ ਮਾਰਨ) ਨੂੰ ਅਤੇ ਹਿੰਦੂ ਜਾਨਵਰਾਂ ਦੇ ਝਟਕਾ ਕਰਨ (ਇਕੋ ਵਾਰ ਨਾਲ ਮਾਰ ਦੇਣ) ਨੂੰ ਜਾਇਜ਼ ਕਹਿੰਦੇ ਹਨ। ਅਸਲ ਵਿਚ ਦੋਵੇਂ ਭੁਲੇਖੇ ਵਿਚ ਹਨ।

4. ਉਹ ਮੈਨੂੰ ਮੂਰਖ ਸਮਝ ਕੇ ਮੇਰਾ ਹਾਸਾ ਉਡਾਉਂਦੇ ਹਨ ਪਰ ਅਸਲ ਵਿਚ ਉਹ ਆਪ ਅਗਿਆਨੀ ਹਨ 5. ਚਾਂਦੀ ਦੇ 6. ਝੌਂਪੜੀ; ਕੁੱਲੀ

ਜਿਹ ਸਿਮਰਨਿ ਕਰਹਿ ਤੂ ਕੇਲ। ਦੀਪਕੁ ਬਾਂਧਿ ਧਰਿਓ ਬਿਨੁ ਤੇਲ॥
ਸੋ ਦੀਪਕੁ ਅਮਰਕੁ ਸੰਸਾਰਿ। ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ॥
ਜਿਹ ਸਿਮਰਨਿ ਤੇਰੀ ਗਤਿ ਹੋਇ। ਸੋ ਸਿਮਰਨੁ ਰਖੁ ਕੰਠਿ ਪਰੋਇ॥
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ। ਗੁਰਪਰਸਾਦੀ ਉਤਰਹਿ ਪਾਰਿ॥
ਜਿਹ ਸਿਮਰਨਿ ਨਾਹੀ ਤੁਹਿ ਕਾਨਿ। ਮੰਦਰਿ ਸੋਵਹਿ ਪਟੰਬਰ ਤਾਨਿ॥
ਸੇਜ ਸੁਖਾਲੀ ਬਿਗਸੈ ਜੀਉ। ਸੋ ਸਿਮਰਨੁ ਤੂ ਅਨਦਿਨੁ ਪੀਉ॥
ਜਿਹ ਸਿਮਰਨਿ ਤੇਰੀ ਜਾਇ ਬਲਾਇ। ਜਿਹ ਸਿਮਰਨੁ ਤੁਝੁ ਪੋਹੈ ਨ ਮਾਇ[1]॥

ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ।
ਇਹੁ ਸਿਮਰਨੁ ਸਤਿਗੁਰ ਤੇ ਪਾਈਐ॥

ਸਦਾ ਸਦਾ ਸਿਮਰਿ ਦਿਨੁ ਰਾਤਿ। ਊਠਤ ਬੈਠਤ ਸਾਸਿ ਗਿਰਾਸਿ॥
ਜਾਗੁ ਸੋਇ ਸਿਮਰਨ ਰਸ ਭੋਗ। ਹਰਿ ਸਿਮਰਨੁ ਪਾਈਐ ਸੰਜੋਗ॥
ਜਿਹ ਸਿਮਰਨਿ ਨਾਹੀ ਤੁਝੁ ਭਾਰ। ਸੋ ਸਿਮਰਨੁ ਰਾਮ ਨਾਮ ਅਧਾਰੁ॥
ਕਹਿ ਕਬੀਰ ਜਾ ਕਾ ਨਹੀ ਅੰਤੁ। ਤਿਸ ਕੇ ਆਗੇ ਤੰਤੁ ਨ ਮੰਤੁ॥

(ਆਦਿ ਗ੍ਰੰਥ, ਪੰ. 971)

(ਇਸ ਸ਼ਬਦ ਵਿਚ ਕਬੀਰ ਸਾਹਿਬ ਪੂਰੇ ਸਤਿਗੁਰੂ ਦੁਆਰਾ ਦਿੱਤੇ ਸਿਮਰਨ ਦੀ ਮਹਿਮਾ ਕਰਦੇ ਹਨ। ਪਹਿਲੀਆਂ ਤਿੰਨ ਪੰਕਤੀਆਂ ਵਿਚ ਕਹਿੰਦੇ ਹਨ ਕਿ ਨਾਮ ਦੇ ਸਿਮਰਨ ਨਾਲ ਮੁਕਤੀ ਦੇ ਦੁਆਰ ਉੱਤੇ ਪਹੁੰਚ ਜਾਂਦੇ ਹਾਂ, ਪਰਮ-ਪਦ (ਬੈਕੁੰਠ) ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਬਾਰ-ਬਾਰ ਸੰਸਾਰ ਵਿਚ ਨਹੀਂ ਆਉਣਾ ਪੈਂਦਾ। ਨਾਮ ਦੇ ਸਿਮਰਨ ਨਾਲ ਜੰਮਣ-ਮਰਨ, ਕਾਲ, ਮਹਾਂ-ਕਾਲ ਦੇ ਭੈ ਤੋਂ ਮੁਕਤ ਅਵਸਥਾ (ਨਿਰਭਉ-ਪਦ) ਵਿਚ ਪਹੁੰਚ ਕੇ ਸਦਾ ਅਨਹਦ ਸ਼ਬਦ ਦੇ ਤੂਰ ਵੱਜਦੇ ਸੁਣਾਈ ਦਿੰਦੇ ਹਨ। ਮਨ ਵਿਚ ਸਦਾ ਇਹ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

ਅਗਲੀਆਂ ਤਿੰਨ ਪੰਕਤੀਆਂ ਵਿਚ ਕਹਿੰਦੇ ਹਨ ਕਿ ਨਾਮ ਦੇ ਸਿਮਰਨ ਸਦਕਾ ਬਿਨਾਂ ਰੋਕ ਟੋਕ ਦੇ ਅੰਦਰ ਜਾ ਸਕਦੇ ਹਾਂ (ਨਹੀਂ ਨਨਕਾਰ ਰਾਹ ਵਿਚ ਕੋਈ ਨਾਂਹ ਜਾਂ ਰੁਕਾਵਟ ਨਹੀਂ ਹੁੰਦੀ), ਅਤੇ ਆਵਾਗੌਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ। ਇਸ ਸਿਮਰਨ ਨਾਲ ਆਤਮਾ ਅਨੰਦ ਵਿਚ ਵਿਚਰਦੀ ਹੈ (ਕਰਹਿ ਤੂ ਕੇਲ) ਅਤੇ ਅੰਦਰ ਨਾਮ ਦਾ ਬਿਨਾਂ ਤੇਲ ਦੇ ਬਲਣ ਵਾਲਾ ਦੀਵਾ ਪ੍ਰਗਟ ਹੋ ਜਾਂਦਾ ਹੈ। ਇਹ ਦੀਵਾ ਵਿਸ਼ੇ-ਵਿਕਾਰਾਂ ਨੂੰ ਜਲਾਉਣ ਅਤੇ ਅਮਰ ਜੀਵਨ (ਅਮਰਕ) ਦੇਣ ਵਾਲਾ ਹੈ।

1. ਮਾਇਆ।

ਅਗਲੀਆਂ ਚਾਰ ਪੰਕਤੀਆਂ ਵਿਚ ਕਹਿੰਦੇ ਹਨ ਕਿ ਅਜਿਹਾ ਸਿਮਰਨ ਜਿਸ ਨਾਲ ਪਰਮ-ਪਦ ਦੀ ਪ੍ਰਾਪਤੀ ਹੁੰਦੀ ਹੈ, ਉਹਨੂੰ ਸਦਾ ਕੈਂਠੇ ਵਾਂਗ ਗਲ ਵਿਚ ਪਾਈ ਰੱਖਣਾ ਚਾਹੀਦਾ ਹੈ। ਅਜਿਹਾ ਸਿਮਰਨ ਕਦੇ ਪਲ ਭਰ ਲਈ ਵੀ ਨਹੀਂ ਵਿਸਾਰਨਾ ਚਾਹੀਦਾ। ਜਿਸ ਸਿਮਰਨ ਨਾਲ ਕਿਸੇ ਦੀ ਮੁਥਾਜੀ (ਕਾਨ) ਨਹੀਂ ਰਹਿੰਦੀ, ਆਤਮਾ ਚਾਦਰ ਤਾਣ ਕੇ (ਪਟੰਬਰ ਤਾਣ) ਜਾਂ ਨਿਸਚਿੰਤ ਹੋ ਕੇ ਬਾਹਰੋਂ ਅੰਦਰ ਪਹੁੰਚ ਜਾਂਦੀ ਹੈ ਅਤੇ ਜਿਸ ਨਾਲ ਆਤਮਾ ਸਦਾ ਖ਼ੁਸ਼ੀ ਵਿਚ ਵਿਗਸਦੀ ਰਹਿੰਦੀ ਹੈ, ਉਸ ਸਿਮਰਨ ਦਾ ਅੰਮ੍ਰਿਤ ਸਦਾ ਪੀਂਦੇ ਰਹਿਣਾ ਚਾਹੀਦਾ ਹੈ।

ਅਗਲੀਆਂ ਤਿੰਨ ਪੰਕਤੀਆਂ ਵਿਚ ਦੱਸਦੇ ਹਨ ਕਿ ਜਿਸ ਸਿਮਰਨ ਨਾਲ ਜੰਮਣ-ਮਰਨ ਦੀ ਬਲਾ ਸਿਰ ਉਤੋਂ ਟਲ ਜਾਂਦੀ ਹੈ ਅਤੇ ਮਨ ਉੱਤੇ ਮਾਇਆ ਦਾ ਅਸਰ ਨਹੀਂ ਹੁੰਦਾ, ਉਹ ਸਿਮਰਨ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ ਅਤੇ ਇਸ ਨੂੰ ਸਾਹ-ਸਾਹ ਯਾਦ ਰੱਖਣਾ ਚਾਹੀਦਾ ਹੈ।

ਅੰਤਲੀਆਂ ਤਿੰਨ ਪੰਕਤੀਆਂ ਵਿਚ ਕਹਿੰਦੇ ਹਨ ਕਿ ਕੇਵਲ ਉਹ ਲੋਕ ਮਾਇਆ ਅਤੇ ਅਗਿਆਨਤਾ ਦੀ ਨੀਂਦ ਵਿਚੋਂ ਜਾਗਦੇ ਹਨ, ਜਿਨ੍ਹਾਂ ਨੂੰ ਅੰਦਰੋਂ ਇਸ ਸਿਮਰਨ ਦਾ ਰਸ ਮਿਲਦਾ ਹੈ। ਇਹ ਸਿਮਰਨ ਪੂਰੇ ਭਾਗਾਂ ਨਾਲ ਜਾਂ ਧੁਰ-ਕਰਮ ਦੁਆਰਾ ਪ੍ਰਾਪਤ ਹੁੰਦਾ ਹੈ। ਇਸ ਸਿਮਰਨ ਨਾਲ ਸਿਰ ਤੋਂ ਕਰਮਾਂ ਦੇ ਸਭ ਭਾਰ ਉੱਤਰ ਜਾਂਦੇ ਹਨ ਅਤੇ ਇਸ ਸਿਮਰਨ ਵਿਚੋਂ ਹੀ ਸੱਚੇ ਰਾਮ ਨਾਮ ਦੀ ਪ੍ਰਾਪਤੀ ਹੁੰਦੀ ਹੈ। ਪੂਰੇ ਭਾਗਾਂ (ਸੰਜੋਗ) ਨਾਲ, ਸਤਿਗੁਰੂ ਰਾਹੀਂ ਮਿਲਿਆ ਇਹ ਸਿਮਰਨ ਅਨੰਤ ਹੈ। ਇਸ ਸਿਮਰਨ ਅੱਗੇ ਕਿਸੇ ਤਰ੍ਹਾਂ ਦੇ ਤੰਤਰ, ਮੰਤਰ ਦੀ ਕੋਈ ਪੇਸ਼ ਨਹੀਂ ਚੱਲਦੀ।)

(18)

ਹਰਿ ਕੌ ਨਾਂਵ ਨ ਲੇਹਿ ਗੰਵਾਰਾ। ਕਾ ਸੋਚੈ ਬਾਰੰਬਾਰਾ॥
[1]ਪੰਚ ਚੋਰ ਗੜ ਮੰਝਾ। ਗੜ ਲੂਟੈਂ ਦਿਵਸ ਅਰ ਸੰਝਾ॥
[2]ਜੌ ਗੜਪਤਿ ਮੁਹਕਮ ਹੋਈ। ਤੌ ਲੂਟ ਸਕੈਂ ਨ ਕੋਈ॥
[3]ਅੰਧਿਆਰੈ ਦੀਪਕ ਚਹੀਏ। ਤਬ ਬਸਤ ਅਗੋਚਰ ਲਹੀਏ॥
[4]ਜਬ ਬਸਤ ਅਗੋਚਰ ਪਾਈ। ਤਬ ਦੀਪਕ ਰਹਿਆ ਸਮਾਈ॥
[5]ਜੌ ਦਰਸਨ ਦੇਖਿਆ ਚਹੀਏ। ਤੌ ਦਰਪਨ ਮੰਜਤ ਰਹੀਏ॥

---

1. ਸਰੀਰ ਰੂਪੀ ਕਿਲ੍ਹੇ ਵਿਚ ਪੰਜ ਵਿਕਾਰਾਂ ਦੇ ਚੋਰ ਦਿਨ-ਰਾਤ ਚੋਰੀ ਕਰ ਰਹੇ ਹਨ 2. ਜੇ ਗੜ੍ਹ ਦਾ ਰਾਜਾ ਤਗੜਾ (ਮੁਹਕਮ) ਹੋਵੇ ਤਾਂ ਕੋਈ ਅੰਦਰਲਾ ਮਾਲ ਨਹੀਂ ਲੁੱਟ ਸਕਦਾ 3. ਅੰਦਰ ਨਾਮ ਦਾ ਦੀਵਾ ਬਾਲ ਲਿਆ ਜਾਵੇ ਤਾਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਵੇ ਅਤੇ ਸਾਰ-ਵਸਤੂ ਮਿਲ ਜਾਵੇ 4. ਜਦ ਨਾਮ ਰੂਪੀ ਅਗੋਚਰ ਵਸਤੂ ਮਿਲ ਗਈ, ਤਾਂ ਆਤਮਾ ਸਦਾ ਲਈ ਇਸ ਦੇ ਪ੍ਰਕਾਸ਼ ਵਿਚ ਲੀਨ ਹੋ ਗਈ 5. ਆਤਮਾ ਜਾਂ ਪਰਮਾਤਮਾ ਦਾ ਸਰੂਪ ਦੇਖਣ ਲਈ ਮਨ ਦਾ ਸ਼ੀਸ਼ਾ ਸਾਫ਼ ਕਰੋ।

ਜਬ ਦਰਪਨ ਲਾਗੈ ਕਾਈ। ਤਬ ਦਰਸਨ ਕੀਆ ਨ ਜਾਈ॥
ਕਾ ਪੜੀਏ ਰੇ ਕਾ ਗੁਨੀਐ। ਕਾ ਬੇਦ ਪੁਰਾਨਾ ਸੁਨੀਐ॥
[1]ਪੜੇ ਗੁਨੇ ਮਤਿ ਹੋਈ। ਮੈਂ ਸਹਜੈ ਪਾਇਆ ਸੋਈ॥
ਕਹੈ ਕਬੀਰ ਮੈਂ ਜਾਨਾ। [2]ਮੈਂ ਜਾਨਾ ਮਨ ਪਤਿਆਨਾ॥
[3]ਪਤਿਆਨਾ ਜੌ ਨ ਪਤੀਜੈ। ਤੌ ਅੰਧੈ ਕੂੰ ਕਾ ਕੀਜੈ॥
(ਕਬੀਰ ਗ੍ਰੰਥਾਵਲੀ, ਪੰ. 132)

(19)

ਮਨ ਰੇ ਜਬ ਤੈਂ ਰਾਮ ਕਹਿਓ।
ਪੀਛੈ ਕਹਿਬੈ ਕੌ ਕਛੁ ਨ ਰਹਿਓ॥
ਕਾ ਯੋਗ ਜਗਿ ਤਪ ਦਾਨਾ। ਜੋ ਤੈਂ ਰਾਮ ਨਾਮ ਨਹੀਂ ਜਾਨਾ॥
ਕਾਮ ਕ੍ਰੋਧ ਦੋਊ ਭਾਰੇ। ਤਾਥੈਂ ਗੁਰੁਪ੍ਰਸਾਦਿ ਸਭ ਜਾਰੇ॥
ਕਹੈ ਕਬੀਰ ਭ੍ਰਮ ਨਾਸੀ। ਰਾਜਾ ਰਾਮ ਮਿਲੇ ਅਬਿਨਾਸੀ॥
(ਕਬੀਰ ਗ੍ਰੰਥਾਵਲੀ, ਪੰ. 133)

(20)

ਇਬ ਨ ਰਹੌਂ ਮਾਟੀ ਕੇ ਘਰ ਮੈਂ।
ਇਬ ਮੈਂ ਜਾਈ ਰਹੂ ਮਿਲਿ ਹਰਿ ਮੈਂ॥
[4]ਛਿਨਹਰ ਘਰ ਅਰੁ ਝਿਰਹਰ ਟਾਟੀ। ਘਨ ਗਰਜਤ ਕੰਪੈ ਮੇਰੀ ਛਾਤੀ॥
[5]ਦਸਵੈਂ ਦਵਾਰਿ ਲਾਗਿ ਗਈ ਤਾਰੀ। ਦੂਰਿ ਗਵਨ ਆਵਨ ਭਇਓ ਭਾਰੀ॥
[6]ਚਹੁੰ ਦਿਸਿ ਬੈਠੇ ਚਾਰਿ ਪਹਰਿਆ। ਜਾਗਤ ਮੁਸਿ ਗਏ ਮੋਰ ਨਗਰਿਆ॥
[7]ਕਹੈ ਕਬੀਰ ਸੁਨਹੁ ਰੇ ਲੋਈ। ਭਾਨਣ ਘੜਣ ਸੰਵਾਰਣ ਸੋਈ॥
(ਕਬੀਰ ਗ੍ਰੰਥਾਵਲੀ, ਪੰ. 135)

---

1. ਜਿਸ ਗਿਆਨ ਨੂੰ ਲੋਕ ਪੜ੍ਹ, ਸੁਣ ਕੇ ਪ੍ਰਾਪਤ ਕਰਨਾ ਚਾਹੁੰਦੇ ਹਨ, ਮੈਂ (ਸ਼ਬਦ ਜਾਂ ਨਾਮ ਦੇ) ਸਹਿਜ ਮਾਰਗ ਉੱਤੇ ਚੱਲ ਕੇ ਪ੍ਰਾਪਤ ਕਰ ਲਿਆ ਹੈ 2. ਮੇਰਾ ਮਨ ਮੰਨ ਗਿਆ ਹੈ। ਮਨ ਵਿਚ ਪ੍ਰਤੀਤ ਆ ਗਈ ਹੈ 3. ਜੋ ਲੋਕ ਪ੍ਰਤੀਤ ਕਰ ਚੁੱਕੇ (ਅਰਥਾਤ ਅਨੁਭਵੀ ਵਿਅਕਤੀ) ਉੱਤੇ ਭਰੋਸਾ ਨਹੀਂ ਕਰਦੇ, ਉਹ ਅੰਨ੍ਹੇ ਹਨ ਅਤੇ ਉਨ੍ਹਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ 4. ਛਿਨਹਰ=ਛਿਜ ਜਾਣ ਵਾਲਾ; ਨਾਸ਼ਵਾਨ ਹੈ: ਝਿਰਹਰ-ਜਰ-ਜਰਾ; ਨਾਸ਼ਵਾਨ; ਟਾਟੀ=ਝੌਂਪੜੀ: ਕੁੱਲੀ : ਘਨ-ਬੱਦਲ 5. ਦਸਵੇਂ ਦੁਆਰ ਵਿਚ ਸਮਾਧੀ (ਤਾਰੀ-ਤਾੜੀ) ਲੱਗ ਗਈ ਹੈ। ਮੇਰੀ ਮੰਜ਼ਲ (ਗਵਨ) ਦੂਰ ਹੈ। ਮੇਰਾ ਉਥੇ ਪਹੁੰਚਣਾ (ਆਵਣ) ਮੁਸ਼ਕਲ ਹੈ 6. ਮਨ, ਚਿੱਤ, ਬੁੱਧੀ ਅਤੇ ਹੰਕਾਰ ਨੇ ਮੈਨੂੰ ਹਰ ਪਾਸਿਉਂ ਘੇਰਿਆ ਹੋਇਆ ਹੈ। ਇਹ ਚਾਰੇ ਮੇਰੇ ਦੇਖਦੇ ਹੋਏ ਸਰੀਰ ਰੂਪੀ ਨਗਰੀ ਨੂੰ ਲੁੱਟ ਕੇ (ਮੁੱਸ) ਲੈ ਗਏ ਹਨ 7. ਲੋਈ=ਲੋਕੋ; ਹੇ ਲੋਕੋ, ਤੁਸੀਂ ਇਹ ਸਮਝ ਲਵੋ ਕਿ ਉਹ ਪਰਮਾਤਮਾ ਹੀ ਸਭ ਕੁਝ ਕਰਨ ਵਾਲਾ ਹੈ।

(21)

ਰਾਮਰਾਇ ਭਈ ਬਿਕਲ ਮਤਿ ਮੇਰੀ।
ਕੈ ਯਹੁ ਦੂਨੀ ਦਿਵਾਨੀ ਤੇਰੀ॥
ਜੇ ਪੂਜਾ ਹਰਿ ਨਾਹੀਂ ਭਾਵੈ। ਸੋ [1]ਪੂਜਨਹਾਰ ਚੜਾਵੈ॥
ਜਿਹਿ ਪੂਜਾ ਹਰਿ ਭਲ ਮਾਨੈ। ਸੋ ਪੂਜਨਹਾਰ ਨ ਜਾਨੈ॥
ਭਾਵ ਪ੍ਰੇਮ ਕੀ ਪੂਜਾ। ਤਾ ਥੈਂ ਭਇਉ ਦੇਵ ਥੈਂ ਦੂਜਾ॥
ਕਾ ਕੀਜੈ ਬਹੁਤ ਪਸਾਰਾ। ਪੂਜੀਐ ਪੂਜਨਹਾਰਾ॥
ਕਹੈ ਕਬੀਰ ਮੈਂ ਗਾਵਾ। ਮੈਂ ਗਾਵਾ ਆਪ ਲਖਾਵਾ॥
ਜੋ ਇਹ ਪਦ ਮਾਂਹਿ ਸਮਾਨਾ। ਸੋ ਪੂਜਨਹਾਰ ਸਿਆਨਾ॥

(ਕਬੀਰ ਗ੍ਰੰਥਾਵਲੀ, ਪੰ. 136)

(ਇਸ ਸ਼ਬਦ ਵਿਚ ਕਬੀਰ ਸਾਹਿਬ ਬਹੁਤ ਵਿਅੰਗ ਭਰੇ ਲਹਿਜੇ ਵਿਚ ਕਹਿੰਦੇ ਹਨ : ਹੇ ਪ੍ਰਭੂ, ਜਾਂ ਮੇਰੀ ਮਤ ਮਾਰੀ ਗਈ ਹੈ ਜਾਂ ਤੇਰੀ ਦੁਨੀਆ ਪਾਗ਼ਲ ਹੋ ਗਈ ਹੈ। ਜਿਹੜੀ ਪੂਜਾ ਪ੍ਰਭੂ ਨੂੰ ਨਹੀਂ ਭਾਉਂਦੀ, ਲੋਕ ਉਹ ਪੂਜਾ ਕਰਦੇ ਹਨ। ਜਿਹੜੀ ਪੂਜਾ ਪ੍ਰਭੂ ਨੂੰ ਪਸੰਦ ਹੈ, ਉਸਦਾ ਲੋਕਾਂ ਨੂੰ ਗਿਆਨ ਨਹੀਂ। ਪ੍ਰਭੂ ਨੂੰ ਪ੍ਰੇਮ ਰੂਪੀ ਪੂਜਾ (ਭਾਵ ਪ੍ਰੇਮ ਕੀ ਪੂਜਾ) ਭਾਉਂਦੀ ਹੈ। ਅਸਲ ਵਿਚ ਆਤਮਾ ਪਰਮਾਤਮਾ (ਦੇਵ) ਤੋਂ (ਥੈਂ) ਇਸ ਲਈ ਹੀ ਜੁਦਾ (ਦੂਜਾ) ਹੋਈ ਸੀ ਕਿ ਇਹ ਪ੍ਰਭੂ ਦੀ ਪ੍ਰੇਮ ਰੂਪੀ ਪੂਜਾ ਕਰ ਸਕੇ। (ਤਾਥੈਂ ਭਇਓ ਦੇਵ ਥੈਂ ਦੂਜਾ=ਆਤਮਾ ਪਰਮਾਤਮਾ ਤੋਂ ਇਸ ਲਈ ਜੁਦਾ ਹੋਈ ਸੀ।) ਅਨੇਕ ਤਰ੍ਹਾਂ ਦੀ ਬਾਹਰਮੁਖੀ ਪੂਜਾ ਦੇ ਪਸਾਰੇ ਦਾ ਕੋਈ ਲਾਭ ਨਹੀਂ। ਉਸ ਪ੍ਰਭੂ ਦੀ ਪ੍ਰੇਮ ਰੂਪੀ ਸੱਚੀ ਪੂਜਾ ਕਰਨੀ ਚਾਹੀਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਉਸ ਪ੍ਰਭੂ ਦੇ ਗੁਣ ਗਾਉਂਦਾ ਹਾਂ ਕਿਉਂਕਿ ਮੈਂ ਆਪਣੇ ਆਪ ਨੂੰ ਪਛਾਣ ਲਿਆ ਹੈ। ਜੋ ਕੋਈ ਆਪੇ ਦੀ ਪਛਾਣ ਰਾਹੀਂ ਪ੍ਰਭੂ ਦੀ ਪਛਾਣ ਕਰਕੇ ਉਸ ਵਿਚ ਸਮਾ ਗਿਆ ਹੈ, ਉਹੀ ਸੱਚਾ ਪੁਜਾਰੀ ਜਾਂ ਪ੍ਰਭੂ-ਭਗਤ ਹੈ।)

(22)

[2]ਰਾਮਰਾਇ ਭਈ ਬਿਗੂਚਨੀ ਭਾਰੀ।
[3]ਭਲੇ ਇਨ ਗਿਆਨੀਅਨ ਥੈਂ ਸੰਸਾਰੀ॥
[4]ਇਕ ਤਪ ਤੀਰਥ ਔਗਾਹੈਂ। ਇਕ ਮਾਨਿ ਮਹਾਤਮ ਕੋ ਚਾਹੈਂ॥

1. ਪੂਜਣ ਵਾਲਾ ਉਹ ਪੂਜਾ ਕਰਦਾ ਹੈ, ਜਿਹੜੀ ਪ੍ਰਭੂ ਨੂੰ ਨਹੀਂ ਭਾਉਂਦੀ।

2. ਬਿਗੂਚਨੀ=ਗੜ-ਬੜ; ਪਰੇਸ਼ਾਨੀ; ਹੇ ਪ੍ਰਭੂ, ਬਹੁਤ ਗੜ-ਬੜ ਹੋ ਗਈ ਹੈ।

3. ਜਿਸ ਤਰ੍ਹਾਂ ਦੇ ਗਿਆਨੀ ਸੰਸਾਰ ਵਿਚ ਨਜ਼ਰ ਆ ਰਹੇ ਹਨ, ਇਨ੍ਹਾਂ ਤੋਂ ਤਾਂ ਆਮ ਸੰਸਾਰੀ ਚੰਗੇ ਹਨ। 4. ਔਗਾਹੈਂ=ਨਹਾਉਂਦੇ ਹਨ; ਮਾਨਿ ਮਹਾਤਮ=ਮਾਨ-ਵਡਿਆਈ।

[1]ਇਕ ਮੈਂ ਮੇਰੀ ਮੈਂ ਬੀਝੈਂ। ਇਕ ਅਹੰਮੇਵ ਮੈਂ ਰੀਝੈਂ॥
ਇਕ ਕਥਿ ਕਥਿ ਭਰਮ ਜਗਾਵੈਂ। [2]ਸਮਿਤਾ ਸੀ ਬਸਤ ਨ ਪਾਵੈਂ॥
[3]ਕਹੈ ਕਬੀਰ ਕਾ ਕੀਜੈ। ਹਰਿ ਸੂਝੈ ਸੋ ਅੰਜਨ ਦੀਜੈ॥

(ਕਬੀਰ ਗ੍ਰੰਥਾਵਲੀ, ਪੰ. 136)

(23)

ਪੰਡਿਤ ਭੂਲੇ ਪੜਿ ਗੁਨ ਬੇਦਾ। ਆਪ ਅਪਨਪੌ ਜਾਨੁ ਨ ਭੇਦਾ॥
[4]ਸੰਧਿਆ ਤਰਪਨ ਔਰ ਖਟ ਕਰਮਾ। ਈ ਬਹੁ ਰੂਪ ਕਰੈ ਅਸ ਧਰਮਾ॥
[5]ਗਾਇਤ੍ਰੀ ਯੁਗ ਚਾਰਿ ਪੜਾਈ। ਪੂਛਹੁ ਜਾਏ ਮੁਕਤਿ ਕਿਨ ਪਾਈ॥
[6]ਔਰ ਕੇ ਛੂਏ ਲੇਤ ਹੋ ਛੀਂਚਾ। ਤੁਮਸੇ ਕਹਹੁ ਕਵਨ ਹੈ ਨੀਚਾ॥
[7]ਈ ਗੁਨ ਗਰਬ ਕਰੋ ਅਧਿਕਾਈ। ਅਤਿਕੈ ਗਰਬ ਨ ਹੋਏ ਭਲਾਈ॥
[8]ਜਾਸੁ ਨਾਮ ਹੈ ਗਰਬ ਪ੍ਰਹਾਰੀ। ਸੋ ਕਸ ਗਰਬਹਿ ਸਕੈ ਸਹਾਰੀ॥
[9]ਕੁਲ ਮਰਿਆਦਾ ਖੋਇ ਕੇ, ਖੋਜਿਨ ਪਦ ਨਿਰਬਾਨ॥
ਅੰਕੁਰ ਬੀਜ ਨਸਾਏ ਕੇ, ਨਰ ਭਏ ਬਿਦੇਹੀ ਥਾਨ॥

---

1. ਬੀਝੈਂ=ਉਲਝੇ ਹੋਏ ਹਨ; ਅਹੰਮੇਵ ਮੈਂ ਰੀਝੈ= ਕੁਝ ਲੋਕ ਇਹ ਕਹਿੰਦੇ ਹਨ : ਮੈਂ ਬ੍ਰਹਮ ਹਾਂ ; ਉਹ ਸਮਝਦੇ ਹਨ ਕਿ ਸਿਰਫ਼ ਇਹ ਕਹਿਣ ਨਾਲ ਕਿ 'ਮੈਂ' ਬ੍ਰਹਮ ਹਾਂ' ਉਹ ਬ੍ਰਹਮ ਬਣ ਜਾਣਗੇ।

2. ਸਮਿਤਾ=ਮਨ ਦੀ ਨਿਹਚਲ ਅਵੱਸਥਾ; ਆਪੇ ਦਾ ਗਿਆਨ ਹੋਣ ਨਾਲ ਪ੍ਰਾਪਤ ਹੋਣ ਵਾਲੀ ਸਹਿਜ ਅਵੱਸਥਾ; ਲੋਕ ਗੱਲਾਂ ਤਾਂ ਬਹੁਤ ਕਰਦੇ ਹਨ, ਪਰ ਸਹਿਜ-ਅਵੱਸਥਾ ਦੇ ਰਸ ਤੋਂ ਨਾਵਾਕਫ਼ ਹਨ।

3. ਹੇ ਪ੍ਰਭੂ, ਸੱਚੇ ਗਿਆਨ ਦਾ ਉਹ ਸੁਰਮਾ (ਅੰਜਨ) ਦਿਉ ਕਿ ਲੋਕ ਸੱਚੇ ਰਾਹ ਉੱਤੇ ਚੱਲ ਕੇ ਤੈਨੂੰ ਦੇਖ ਸਕਣ।

4. ਖਟ ਕਰਮ=ਯੱਗ ਕਰਨਾ ਅਤੇ ਕਰਾਉਣਾ, ਦਾਨ ਦੇਣਾ ਅਤੇ ਲੈਣਾ, ਵਿਦਿਆ ਦੇਣਾ ਅਤੇ ਲੈਣਾ, ਛੇ ਉਤਮ ਕਰਮ ਮੰਨੇ ਗਏ ਹਨ।

5. ਗਾਇਤਰੀ ਦਾ ਪਾਠ ਚਾਰੇ ਜੁਗ ਕਿਉਂ ਨਾ ਕਰਦੇ ਰਹੋ, ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

6. ਛੀਂਚਾ=ਧੋ ਲੈਣਾ; ਜੇ ਕੋਈ ਤੁਹਾਡੇ ਨਾਲ ਛੂ ਜਾਵੇ ਤਾਂ ਤੁਸੀਂ ਆਪਣੇ ਆਪ ਨੂੰ ਧੋ ਲੈਂਦੇ ਹੋ ਭਾਵੇਂ ਤੁਹਾਡੇ ਵਰਗਾ ਨੀਚ ਹੋਰ ਕੋਈ ਨਹੀਂ ਹੈ।

7. ਤੁਸੀਂ ਆਪਣੇ ਗੁਣਾਂ ਦਾ ਏਨਾ ਹੰਕਾਰ ਕਰਦੇ ਹੋ, ਪਰ ਇਨ੍ਹਾਂ ਦੇ ਹੰਕਾਰ ਦਾ ਕੋਈ ਲਾਭ ਨਹੀਂ।

8. ਜਿਸ ਪ੍ਰਭੂ ਦਾ ਨਾਂ ਹੰਕਾਰ ਦਾ ਨਾਸ਼-ਕਰਤਾ (ਗਰਬ ਪ੍ਰਹਾਰੀ) ਹੈ, ਉਹ ਹੰਕਾਰ (ਗਰਬਹਿ) ਨੂੰ ਕਿਵੇਂ ਸਹਾਰ ਸਕਦਾ ਹੈ?

9. ਜਿਨ੍ਹਾਂ ਨੇ ਕੁਲ ਅਤੇ ਲੋਕ-ਲਾਜ ਦਾ ਮਾਣ ਤਿਆਗ ਕੇ, ਮੁਕਤੀ ਦੇ ਪਦ ਦੀ ਖੋਜ ਕੀਤੀ, ਉਨ੍ਹਾਂ ਨੇ ਹੰਕਾਰ ਅਤੇ ਕਰਮਾਂ ਦੇ ਸਭ ਬੀਜ ਨਾਸ ਕਰ ਕੇ ਨਿਰਾਕਾਰ ਪਦ (ਬਿਦੇਹੀ ਥਾਨ) ਪ੍ਰਾਪਤ ਕਰ ਲਿਆ ਭਾਵ ਉਨ੍ਹਾਂ ਨੂੰ ਸਭ ਤੋਂ ਉੱਚੀ ਰੂਹਾਨੀ ਅਵਸਥਾ ਪ੍ਰਾਪਤ ਹੋ ਗਈ।

(24)

ਪੰਡਿਤ ਬਾਦ ਬਦੈ ਸੋ ਝੂਠਾ॥
ਰਾਮ ਕੇ ਕਹੇ ਜਗਤ ਗਤਿ ਪਾਵੈ, ਖਾਂਡ ਕਹੇ ਮੁਖ ਮੀਠਾ॥
ਪਾਵਕ ਕਹੈ ਪਾਂਵ ਜੋ ਦਾਝੈ, ਜਲ ਕਹੇ ਤ੍ਰਿਖਾ ਬੁਝਾਈ।
ਭੋਜਨ ਕਹੇ ਭੂਖ ਜੋ ਭਾਜੈ, ਤੋ ਦੁਨੀਆ ਤਰ ਜਾਈ॥
ਨਰ ਕੇ ਸੰਗ ਸੂਵਾ ਹਰਿ ਬੋਲੈ, ਹਰਿ ਪ੍ਰਤਾਪ ਨਹਿ ਜਾਨੈ।
ਜੋ ਕਬਹੀ ਉਡਿ ਜਾਏ ਜੰਗਲ ਕੋ, ਤੋ ਹਰਿ ਸੁਰਤਿ ਨ ਆਨੈ॥
ਬਿਨੁ ਦੇਖੇ ਬਿਨੁ ਅਰਸ ਪਰਸ ਬਿਨੁ, ਨਾਮ ਲੀਏ ਕਾ ਹੋਈ।
ਧਨ ਕੇ ਕਹੈ ਧਨਿਕ ਜੋ ਹੋਵੈ, ਨਿਰਧਨ ਰਹੈ ਨ ਕੋਈ॥
ਸਾਂਚੀ ਪ੍ਰੀਤਿ ਵਿਸ਼ੇ ਮਾਇਆ ਸੋ, ਹਰਿ ਭਗਤਨ ਸੂੰ ਹਾਂਸੀ।
ਕਹੈ ਕਬੀਰ ਏਕ ਰਾਮ ਭਜੇ ਬਿਨੁ, ਬਾਂਧੇ ਜਮਪੁਰ ਜਾਸੀ॥

(ਕਬੀਰ ਗ੍ਰੰਥਾਵਲੀ, ਪੰ. 79)

(ਇਸ ਸ਼ਬਦ ਵਿਚ ਕਬੀਰ ਸਾਹਿਬ ਕਹਿੰਦੇ ਹਨ ਕਿ ਜੇ 'ਰਾਮ-ਨਾਮ' ਕਹਿਣ ਨਾਲ ਰਾਮ ਮਿਲ ਜਾਂਦਾ, ਖੰਡ-ਖੰਡ ਕਹਿਣ ਨਾਲ ਮੂੰਹ ਮਿੱਠਾ ਹੋ ਜਾਂਦਾ, ਭੋਜਨ-ਭੋਜਨ ਕਹਿਣ ਨਾਲ ਭੁੱਖ ਦੂਰ ਹੋ ਜਾਂਦੀ, ਤਾਂ ਦੁਨੀਆ ਤਰ ਜਾਂਦੀ।

ਇਨਸਾਨ (ਨਰ) ਦੀ ਸੰਗਤ ਵਿਚ ਤੋਤਾ (ਸੂਵਾ) 'ਹਰੀ-ਹਰੀ' ਕਹਿਣਾ ਸ਼ੁਰੂ ਕਰ ਦਿੰਦਾ ਹੈ ਪਰ ਉਹਨੂੰ ਹਰੀ ਦੀ ਮਹਿਮਾ ਦਾ ਗਿਆਨ ਨਹੀਂ ਹੁੰਦਾ। ਉਹ ਤੋਤਾ ਉੱਡ ਕੇ ਜੰਗਲ ਵਿਚ ਚਲਾ ਜਾਵੇ ਤਾਂ ਉਹਨੂੰ 'ਹਰੀ' ਦਾ ਚੇਤਾ ਭੁੱਲ ਜਾਂਦਾ ਹੈ। ਬਿਨਾਂ ਪ੍ਰਭੂ ਨੂੰ ਦੇਖੇ ਅਤੇ ਉਹਦੇ ਨਾਲ ਮਿਲਾਪ ਕੀਤੇ, ਪ੍ਰਭੂ-ਪ੍ਰਭੂ ਕਰਦੇ ਰਹਿਣ ਦਾ ਕੋਈ ਫ਼ਾਇਦਾ ਨਹੀਂ ਕਿਉਂਕਿ ਜੇ ਸਿਰਫ਼ ਧਨ-ਧਨ ਕਹਿਣ ਨਾਲ ਧਨ ਮਿਲ ਸਕਦਾ ਤਾਂ ਦੁਨੀਆ ਵਿਚ ਕੋਈ ਨਿਰਧਨ ਨਾ ਰਹਿ ਜਾਂਦਾ। ਜਿਨ੍ਹਾਂ ਦੀ ਅਸਲ ਪ੍ਰੀਤ ਮਾਇਆ ਅਤੇ ਵਿਸ਼ਿਆਂ ਨਾਲ ਹੈ ਅਤੇ ਜੋ ਹਰੀ ਦੇ ਭਗਤਾਂ ਦਾ ਹਾਸਾ ਉਡਾਉਂਦੇ ਹਨ, ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਰਾਮ ਨਾਲ ਲਿਵ ਲਾਉਣ ਤੋਂ ਬਿਨਾਂ ਧਰਮਰਾਜ ਦੇ ਦਰਬਾਰ ਵਿਚ ਕਰਮਾਂ ਦਾ ਲੇਖਾ ਦੇਣਾ ਪੈਂਦਾ ਹੈ।)

(25)

ਖਸਮ ਬਿਨੁ ਤੇਲੀ ਕੋ ਬੈਲ ਭਇਓ।
ਬੈਠਤ ਨਹੀਂ ਸਾਧ ਕੀ ਸੰਗਤ, ਨਾਧੇ ਜਨਮ ਗਇਓ॥
ਬਹਿ ਬਹਿ ਮਰਹੁ ਪਚਹੁ ਨਿਜ ਸਵਾਰਥ, ਜਮ ਕੇ ਦੰਡ ਸਹਿਓ।

ਧਨ ਦਾਰਾ ਸੁਤ[1] ਰਾਜ ਕਾਜ ਹਿਤ, ਮਾਥੇ ਭਾਰ ਗਹਿਓ॥
ਖਸਮਹਿ ਛਾਡਿ ਵਿਸ਼ੇ ਰੰਗ ਰਾਤਉ, ਪਾਪ ਕੇ ਬੀਜ ਬਇਓ।
ਝੂਠਿ ਮੁਕਤਿ ਨਰ ਆਸ ਜੀਵਨ ਕੀ, ਪ੍ਰੇਤ ਕੋ ਜੂਠਨ ਖਇਓ॥
ਲਖ ਚੌਰਾਸੀ ਜੀਵ ਜੰਤੂ ਮੇਂ, ਸਾਇਰ[2] ਜਾਤ ਬਹਿਓ।
ਕਹੈ ਕਬੀਰ ਸੁਣੋ ਹੋ ਸੰਤੋ, ਸਵਾਨ[3] ਕੀ ਪੂੰਛ ਗਹਿਓ॥

(26)

ਕੀਓ ਸਿੰਗਾਰੁ ਮਿਲਨ ਕੇ ਤਾਈ। ਹਰਿ ਨ ਮਿਲੇ ਜਗਜੀਵਨ ਗੁਸਾਈ॥
ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ[4]। ਰਾਮ ਬਡੇ ਮੈ ਤਨਕ ਲਹੁਰੀਆ[5]॥
ਧਨ ਪਿਰ ਏਕੈ ਸੰਗਿ ਬਸੇਰਾ। ਸੇਜ ਏਕ ਪੈ ਮਿਲਨੁ ਦੁਹੇਰਾ[6]॥
ਧੰਨਿ ਸੁਹਾਗਨਿ ਜੋ ਪੀਅ ਭਾਵੈ। ਕਹਿ ਕਬੀਰ ਫਿਰਿ ਜਨਮਿ ਨ ਆਵੈ॥
(ਆਦਿ ਗ੍ਰੰਥ, ਪੰ. 483)

(27)

[7]ਤਨ ਖੋਜੋ ਨਰ ਨਾ ਕਰੌ ਬੜਾਈ।
ਜੁਗਤਿ ਬਿਨਾ ਭਗਤਿ ਕਿਨਿ ਪਾਈ॥
ਏਕ ਕਹਾਵਤ ਮੁਲਾਂ ਕਾਜੀ। ਰਾਮ ਬਿਨਾ ਸਬ ਫੋਕਟ ਬਾਜੀ॥
[8]ਨਵ ਗ੍ਰਿਹ ਬਾਮਨ ਭਨਤਾ ਰਾਸੀ। ਤਿਨਹੂੰ ਨ ਕਾਟੀ ਜਮ ਕੀ ਪਾਸੀ॥
ਕਹੈ ਕਬੀਰ ਯਹੁ ਤਨ ਕਾਚਾ। ਸਬਦ ਨਿਰੰਜਨ ਰਾਮ ਨਾਮ ਸਾਚਾ॥
(ਕਬੀਰ ਗ੍ਰੰਥਾਵਲੀ, ਪੰ. 101)

(28)

ਕੌਨ ਮਰੈ ਕਹੁ ਪੰਡਿਤ ਜਨਾ।
[9]ਸੋ ਸਮਝਾਇ ਕਹੌ ਹਮ ਸਨਾ॥

---

1. ਦਾਰਾ=ਇਸਤਰੀ; ਸੁਤ-ਪੁੱਤਰ 2. ਸਮੁੰਦਰ; ਲੋਕ ਚੌਰਾਸੀ ਦੇ ਸਮੁੰਦਰ ਵਿਚ ਡੁੱਬ ਰਹੇ ਹਨ
3. ਸਵਾਨ-ਕੁੱਤਾ 4. ਪਤਨੀ 5. ਛੋਟੀ 6. ਦੁਹੇਲਾ; ਮੁਸ਼ਕਲ।
7. ਵਡਿਆਈ ਦਾ ਮਾਨ ਨਾ ਕਰੋ, ਆਪਣੀ ਅਸਲੀਅਤ ਸਮਝਣ ਦਾ ਜਤਨ ਕਰੋ।
8. ਪਾਸੀ=ਫਾਹੀ; ਬ੍ਰਾਹਮਣ ਨੌਂ ਗ੍ਰਹਿਆਂ ਅਤੇ ਬਾਰਾਂ ਰਾਸ਼ੀਆਂ ਦੇ ਆਧਾਰ ਤੇ ਮਹੂਰਤ ਕੱਢਦੇ ਹਨ ਅਤੇ ਪ੍ਰਾਲਬਧ ਦਾ ਹਿਸਾਬ ਲਾਉਂਦੇ ਹਨ, ਪਰ ਉਹ ਜਮਾਂ ਦੀ ਫਾਹੀ ਕੱਟਣ ਦਾ ਢੰਗ ਨਹੀਂ ਦੱਸ ਸਕਦੇ 9. ਸਾਨੂੰ ਸਮਝਾ ਕੇ ਦੱਸ।

ਮਾਟੀ ਮਾਟੀ ਰਹੀ ਸਮਾਇ। ਪਵਨੈ ਪਵਨ ਲੀਆ ਸੰਗਿ ਲਾਇ॥
[1]ਕਹੈ ਕਬੀਰ ਸੁਨਿ ਪੰਡਿਤ ਗੁਨੀ। ਰੂਪ ਮੂਵਾ ਸਬ ਦੇਖੈ ਦੁਨੀ॥
(ਕਬੀਰ ਗ੍ਰੰਥਾਵਲੀ, ਪੰ. 80)

(29)

ਹਮ ਨ ਮਰੈ ਮਰਿ ਹੈ ਸੰਸਾਰਾ।
ਹਮ ਕੂੰ ਮਿਲਿਆ ਜਿਵਾਵਨਹਾਰਾ॥
[2]ਅਬ ਨ ਮਰੂੰ ਮਰਨੈ ਮਨ ਮਾਨਾ। ਤੇਈ ਮੂਏ ਜਿਨ ਰਾਮ ਨ ਜਾਨਾ॥
ਸਾਕਤ ਮਰੈ ਸੰਤ ਜਨ ਜੀਵੈਂ। ਭਰਿ ਭਰਿ ਰਾਮ ਰਸਾਇਨ ਪੀਵੈ॥
ਹਰਿ ਮਰਿਹੈ ਤੋ ਹਮਹੂ ਮਰਿਹੈਂ। ਹਰਿ ਨ ਮਰੈ ਹਮ ਕਾਹੇ ਕੂੰ ਮਰਿਹੈਂ॥
ਕਹੈ ਕਬੀਰ ਮਨ ਮਨਹਿ ਮਿਲਾਵਾ। ਅਮਰ ਭਏ ਸੁਖ ਸਾਗਰ ਪਾਵਾ॥
(ਕਬੀਰ ਗ੍ਰੰਥਾਵਲੀ, ਪੰ. 80)

(30)

ਮੁੱਲਾਂ ਕਹਾ ਪੁਕਾਰੈ ਦੂਰਿ।
ਰਾਮ ਰਹੀਮ ਰਹਿਆ ਭਰਪੂਰਿ॥
ਯਹੁ ਤੌ ਅਲਹ ਗੂੰਗਾ ਨਾਹੀਂ। ਦੇਖੈ ਖਲਕ ਦੁਨੀ ਦਿਲ ਮਾਹੀ॥
[4]ਹਰਿ ਗੁਨ ਗਾਇ ਬੰਗ ਮੈਂ ਦੀਨ੍ਹਾ। ਕਾਮ ਕ੍ਰੋਧ ਦੋਊ ਬਿਸਮਲ ਕੀਨ੍ਹਾ॥
[5]ਕਹੈ ਕਬੀਰ ਯਹੁ ਮੁਲਨਾ ਝੂਠਾ। ਰਾਮ ਰਹੀਮ ਸਬਨਿ ਮੈਂ ਦੀਠਾ॥
(ਕਬੀਰ ਗ੍ਰੰਥਾਵਲੀ, ਪੰ. 83)

---

1. ਮੌਤ ਸਮੇਂ ਮਿੱਟੀ (ਸਰੀਰ) ਮਿੱਟੀ ਵਿਚ ਸਮਾ ਜਾਂਦੀ ਹੈ ਅਤੇ ਪ੍ਰਾਣ (ਪਵਨ), ਹਵਾ (ਪਵਨ) ਵਿਚ ਸਮਾ ਜਾਂਦੇ ਹਨ।

2. ਮੈਨੂੰ ਜੀਂਦੇ-ਜੀਅ ਮਰਨ ਦੀ ਜਾਚ ਆ ਗਈ ਹੈ ਅਤੇ ਮੇਰਾ ਮਨ ਵੱਸ ਹੋ ਗਿਆ ਹੈ, ਇਸ ਲਈ ਮੈਂ ਜੰਮਣ-ਮਰਨ ਦੇ ਚੱਕਰ ਤੋਂ ਸਦਾ ਲਈ ਆਜ਼ਾਦ ਹੋ ਗਿਆ ਹਾਂ।

3. ਰਹੀਮ-ਦਿਆਲੂ : ਹੇ ਮੁੱਲਾਂ, ਤੂੰ ਉੱਚੀਆਂ ਬਾਂਗਾਂ ਕਿਉਂ ਦਿੰਦਾ ਹੈ, ਉਹ ਦਿਆਲੂ ਪ੍ਰਭੂ ਪੱਤੇ-ਪੱਤੇ, ਜ਼ੱਰੇ-ਜ਼ੱਰੇ ਵਿਚ ਸਮਾਇਆ ਹੋਇਆ ਹੈ।

4. ਬੰਗ=ਬਾਂਗਾਂ: ਬਿਸਮਲ=ਮਾਰਨਾ: ਮੇਰੀ ਨਾਮ-ਭਗਤੀ, ਮੇਰੀ ਬਾਂਗ ਹੈ ਅਤੇ ਮੈਂ ਜਾਨਵਰਾਂ ਨੂੰ ਮਾਰਨ ਦੀ ਥਾਂ ਕਾਮ-ਕ੍ਰੋਧ ਨੂੰ ਮਾਰ ਕੇ ਇਨ੍ਹਾਂ ਦੀ ਬਲੀ ਚੜ੍ਹਾ ਦਿੱਤੀ ਹੈ।

5. ਮੁੱਲਾਂ ਦਾ ਇਹ ਕਹਿਣਾ ਝੂਠ ਹੈ ਕਿ ਰੱਬ ਸਿਰਫ਼ ਮੁਸਲਮਾਨਾਂ ਵਿਚ ਹੈ ਜਾਂ ਫਲਾਣੇ ਜੀਵਾਂ ਨੂੰ ਮਾਰਨਾ ਠੀਕ ਹੈ ਅਤੇ ਫਲਾਣਿਆਂ ਨੂੰ ਨਹੀਂ। ਉਸ ਇਕ ਰੱਬ ਦਾ ਨੂਰ ਹਰ ਇਕ ਵਿਚ ਸਮਾਇਆ ਹੋਇਆ ਹੈ।

(31)

ਮੁੱਲਾਂ ਕਰਿ ਲਇਓ ਨਿਆਵ ਖੁਦਾਈ।
ਇਹਿ ਬਿਧਿ ਜੀਵ ਕਾ ਭਰਮ ਨ ਜਾਈ॥

ਸਰਜੀਵ ਆਣੈ ਦੇਹ ਬਿਨਾਸੈਂ, ਮਾਟੀ ਬਿਸਮਲ ਕੀਤਾ।
ਜੋਤਿ ਸਰੂਪੀ ਹਾਥਿ ਨ ਆਇਆ, ਕਹੋ ਹਲਾਲ ਕਿਆ ਕੀਤਾ॥
ਬੇਦ ਕਤੇਬ ਕਹੋ ਕਿਉਂ ਝੂਠਾ, ਝੂਠਾ ਜੋ ਨ ਬਿਚਾਰੈ।
ਸਬ ਘਟਿ ਏਕ ਏਕ ਕਰਿ ਜਾਨਾ, ਭੀ ਦੂਜਾ ਕਰਿ ਮਾਰੈ॥
ਕੁਕੜੀ ਮਾਰੈ ਬਕਰੀ ਮਾਰੈ, 'ਹਕ ਹਕ ਹਕ' ਕਰਿ ਬੋਲੈ।
ਸਬੈ ਜੀਵ ਸਾਂਈ ਕੇ ਪਿਆਰੇ, ਉਬਰਹੁਗੇ ਕਿਸ ਬੋਲੈਂ॥
ਦਿਲ ਨਹੀਂ ਪਾਕ ਪਾਕ ਨਹੀਂ ਚੀਨ੍ਹਾ, ਉਸਦਾ ਖੋਜ ਨ ਜਾਨਾ।
ਕਹੈ ਕਬੀਰ ਭਿਸਤਿ ਛਿਟਕਾਈ, ਦੋਜਗ ਹੀ ਮਨ ਮਾਨਾ॥

(ਕਬੀਰ ਗ੍ਰੰਥਾਵਲੀ, ਪੰ. 84)

(ਇਸ ਸ਼ਬਦ ਵਿਚ ਕਬੀਰ ਸਾਹਿਬ ਜੀਵ-ਹੱਤਿਆ ਦਾ ਖੰਡਣ ਕਰਦੇ ਹਨ। ਆਪ ਕਹਿੰਦੇ ਹਨ : ਹੇ ਮੁੱਲਾਂ, ਤੂੰ ਰੱਬ ਦੇ ਇਨਸਾਫ਼ ਦੇ ਕਾਨੂੰਨ (ਨਿਆਵ-ਨਿਆਂ) ਨੂੰ ਸਮਝ, ਨਹੀਂ ਤਾਂ ਤੇਰੇ ਮਨ ਦਾ ਭੁਲੇਖਾ ਦੂਰ ਨਹੀਂ ਹੋ ਸਕਦਾ। ਤੂੰ ਜ਼ਿੰਦਾ ਜਾਨਵਰ (ਸਰਜੀਵ) ਨੂੰ ਮਾਰਦਾ ਹੈਂ ਅਤੇ ਫਿਰ ਬਿਸਮਿਲਾ ਕਹਿੰਦਾ ਹੈਂ। (ਮੁਸਲਮਾਨ ਜਾਨਵਰ ਨੂੰ ਕੋਹ ਕੇ ਕਲਮਾ ਪੜ੍ਹਦੇ ਹਨ ਅਤੇ ਸਮਝਦੇ ਹਨ ਕਿ ਹੁਣ ਮਾਸ ਹਲਾਲ ਹੋ ਗਿਆ ਹੈ। ਭਾਵ ਹੁਣ ਇਸ ਨੂੰ ਖਾਧਾ ਜਾ ਸਕਦਾ ਹੈ।) ਜਾਨਵਰ ਨੂੰ ਮਾਰਦੇ ਸਮੇਂ ਆਤਮਾ, ਜੋ ਰੱਬ ਦਾ ਨੂਰ ਹੈ (ਜੋਤਿ ਸਰੂਪੀ), ਉਹ ਤਾਂ ਵਿਚੋਂ ਨਿਕਲ ਗਈ ਤਾਂ ਕੀ ਮੁਰਦਾ ਮਿੱਟੀ ਹਲਾਲ ਹੋ ਗਈ? ਆਪ ਦਾ ਭਾਵ ਹੈ ਕਿ ਨਿਰਮਲ ਚੀਜ਼ ਤਾਂ ਆਤਮਾ ਹੈ ਅਤੇ ਉਹ ਸਰੀਰ ਵਿਚ ਰਹੀ ਨਹੀਂ; ਫਿਰ ਮੁਰਦਾ ਮਿੱਟੀ ਕਿਵੇਂ ਹਲਾਲ ਹੋ ਗਈ?

ਆਪ ਕਹਿੰਦੇ ਹਨ ਕਿ ਹਿੰਦੂ ਲੋਕ ਵੇਦਾਂ ਦਾ ਅਤੇ ਮੁਸਲਮਾਨ ਚਾਰ ਕਿਤਾਬਾਂ (ਤੁਰੈਤ, ਜੰਬੂਰ, ਇੰਜੀਲ ਅਤੇ ਕੁਰਾਨ) ਦਾ ਹਵਾਲਾ ਦੇ ਕੇ ਜਾਨਵਰ ਦੇ ਮਾਰਨ ਨੂੰ ਠੀਕ ਸਾਬਤ ਕਰਨ ਦਾ ਜਤਨ ਕਰਦੇ ਹਨ, ਪਰ ਉਹ ਇਨ੍ਹਾਂ ਧਰਮ-ਗ੍ਰੰਥਾਂ ਦੇ ਅਸਲ ਭੇਦ ਤੋਂ ਨਾਵਾਕਫ਼ ਹਨ ਕਿ ਹਰ ਜੀਵ ਦੇ ਅੰਦਰ ਇਕ ਪਰਮਾਤਮਾ ਦਾ ਨੂਰ ਹੈ ਅਤੇ ਜੀਵ-ਹੱਤਿਆ ਦੇ ਪਾਪ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ। ਮੁਸਲਮਾਨ ਸੂਰ ਅਤੇ ਹਿੰਦੂ ਗਾਂ ਮਾਰਨ ਨੂੰ ਨਾਵਾਜਬ ਕਹਿੰਦੇ ਹਨ। ਆਪ ਦਲੀਲ ਦਿੰਦੇ ਹਨ ਕਿ

ਇਕ ਪਾਸੇ ਇਹ ਕਹਿਣਾ ਕਿ ਹਰ ਜੀਵ ਦੇ ਅੰਦਰ ਇਕ ਖ਼ੁਦਾ ਦਾ ਨੂਰ ਹੈ ਅਤੇ ਦੂਜੇ ਪਾਸੇ ਆਪਣੇ ਮਾਰੇ ਜਾਣ ਨੂੰ ਗ਼ਲਤ ਕਹਿਣਾ ਅਤੇ ਜਾਨਵਰਾਂ ਦੇ ਮਾਰੇ ਜਾਣ ਨੂੰ ਠੀਕ ਕਹਿਣਾ, ਜਾਂ ਇਕ ਤਰ੍ਹਾਂ ਦੇ ਜਾਨਵਰਾਂ ਨੂੰ ਮਾਰਨ ਨੂੰ ਠੀਕ ਅਤੇ ਦੂਜੀ ਤਰ੍ਹਾਂ ਦੇ ਜਾਨਵਰਾਂ ਦੇ ਮਾਰਨ ਨੂੰ ਗ਼ਲਤ ਕਹਿਣਾ, ਕਿਸ ਤਰ੍ਹਾਂ ਵਾਜਬ ਹੈ ?

ਮੁਸਲਮਾਨ ਕੁੱਕੜੀਆਂ ਅਤੇ ਬੱਕਰੀਆਂ ਨੂੰ ਮਾਰਨ ਸਮੇਂ 'ਹੱਕ-ਹੱਕ' ਕਹਿੰਦੇ ਹਨ। 'ਹੱਕ' ਦਾ ਅਰਥ ਸੱਚ, ਖ਼ੁਦਾ ਅਤੇ ਵਾਜਬ ਹਨ। ਜਦ ਇਨ੍ਹਾਂ ਦੇ ਅੰਦਰ ਰੱਬ ਦਾ ਨੂਰ ਸਮਾਇਆ ਹੋਇਆ ਹੈ ਤਾਂ ਇਨ੍ਹਾਂ ਨੂੰ ਮਾਰਨਾ ਵਾਜਬ ਕਿਵੇਂ ਹੋ ਸਕਦਾ ਹੈ ? ਜਦ ਸਭ ਜੀਵਾਂ ਵਿਚ ਇਕ ਸਾਈਂ ਹੈ ਅਤੇ ਸਭ ਜੀਵ ਉਸ ਸਾਈਂ ਦੇ ਹਨ ਤਾਂ ਹੱਕ-ਹੱਕ ਕਹਿ ਕੇ ਜਾਨਵਰਾਂ ਦੇ ਅੰਦਰ ਬੈਠੇ ਰੱਬ ਨੂੰ ਮਾਰਨ ਵਾਲੇ ਲੋਕ ਭਵ-ਸਾਗਰ ਨੂੰ ਤਰਨ ਲਈ ਕਿਹੜੇ ਰੱਬ ਦੇ ਨਾਂ ਦਾ ਆਸਰਾ ਲੈਣਗੇ ? ਆਪ ਦਾ ਭਾਵ ਹੈ ਕਿ ਇਕ ਪਾਸੇ ਰੱਬ ਦਾ ਨਾਂ ਲੈ ਕੇ ਜੀਵਾਂ ਵਿਚ ਬੈਠੇ ਰੱਬ ਨੂੰ ਮਾਰਨਾ ਅਤੇ ਦੂਜੇ ਪਾਸੇ ਉਸੇ ਰੱਬ ਦਾ ਨਾਂ ਲੈ ਕੇ ਨਿਜਾਤ ਹਾਸਲ ਕਰਨ ਦਾ ਜਤਨ ਕਰਨਾ, ਇਕ-ਦੂਜੀ ਦੇ ਉਲਟ ਜਾਣ ਵਾਲੀਆਂ ਗੱਲਾਂ ਹਨ। ਆਪ ਖ਼ਬਰਦਾਰ ਕਰਦੇ ਹਨ ਕਿ ਜਦ ਤਕ ਮਨ ਨੂੰ ਦਵੈਤ ਦੇ ਗੰਦ ਤੋਂ ਸਾਫ਼ (ਪਾਕ) ਨਹੀਂ ਕਰਦੇ ਅਤੇ ਉਸ ਨਿਰਮਲ (ਪਾਕ) ਪ੍ਰਭੂ ਦੀ ਖੋਜ ਨਹੀਂ ਕਰਦੇ, ਅਸੀਂ ਸੁਰਗਾਂ (ਭਿਸਤ=ਬਹਿਸ਼ਤ) ਵਿਚ ਜਾਣ ਦਾ ਨਹੀਂ, ਨਰਕਾਂ (ਦੋਜ਼ਖ) ਵਿਚ ਜਾਣ ਦਾ ਸਾਮਾਨ ਤਿਆਰ ਕਰ ਰਹੇ ਹਾਂ।)

(32)

[1]ਇਬ ਤੂ ਹਸਿ ਪ੍ਰਭੂ ਮੈਂ ਕਛੁ ਨਹੀਂ॥
[2]ਪੰਡਿਤ ਪੜਿ ਅਭਿਆਨ ਨਸਾਹੀਂ॥

ਮੈਂ ਮੈਂ ਮੈਂ ਜਬ ਲਗ ਮੈਂ ਕੀਨ੍ਹਾ। ਤਬ ਲਗ ਮੈਂ ਕਰਤਾ ਨਹੀਂ ਚੀਨ੍ਹਾਂ।
[3]ਕਹੈ ਕਬੀਰ ਸੁਨਹੁ ਨਰਨਾਹਾ। ਨਾ ਹਮ ਜੀਵਤ ਨ ਮੂੰਵਲੇ ਮਾਹਾਂ।

(ਕਬੀਰ ਗ੍ਰੰਥਾਵਲੀ, ਪੰ. 84)

---

1. ਇਬ=ਹੁਣ; ਹਸਿ-ਹਸਤ; ਹੈਂ; ਸਿਰਫ਼ ਤੂੰ ਹੀ ਸਤਿ ਹੈ, ਮੈਂ ਨਹੀਂ।

2. ਪੰਡਿਤ ਲੋਕ ਰੱਬ ਦੀ ਖੋਜ ਵਿਚ ਪੁਸਤਕਾਂ ਪੜ੍ਹਕੇ ਇਨ੍ਹਾਂ ਦਾ ਹੰਕਾਰ ਕਰਦੇ ਹਨ ਜਿਸ ਕਾਰਨ ਉਨ੍ਹਾਂ ਦਾ ਸਾਰਾ ਪੜ੍ਹਿਆ ਨਸ਼ਟ ਹੋ ਜਾਂਦਾ ਹੈ।

3. ਮੈਂ ਜੀਂਦਿਆਂ ਵਿਚ ਨਹੀਂ ਕਿਉਂਕਿ ਮੈਂ ਦੁਨੀਆ ਵੱਲੋਂ ਮਰ ਗਿਆ ਹਾਂ; ਮੈਂ ਮੁਰਦਿਆਂ ਵਿਚ ਨਹੀਂ ਕਿਉਂਕਿ ਮੈਂ ਅੰਦਰੋਂ ਪਰਮਾਤਮਾ ਨਾਲ ਮਿਲ ਕੇ ਅਮਰ ਹੋ ਚੁੱਕਾ ਹਾਂ।

(33)

ਮੈਂ ਸਬਨਿ ਮੇਂ ਔਰਨਿ ਮੈਂ ਹੂ ਸਬ,
ਮੇਰੀ ਬਿਲਗਿ ਬਿਲਗਿ ਬਿਲਗਾਈ ਹੋ॥
ਕੋਈ ਕਹੋ ਕਬੀਰ ਕੋਈ ਕਹੋ ਰਾਮਰਾਈ ਹੋ॥

ਨਾ ਹਮ ਬਾਰ ਬੂੜ ਨਹੀਂ ਹਮ, ਨਾ ਹਮਰੈ ਚਿਲਕਾਈ ਹੋ।
ਪਠਏ ਨ ਜਾਉਂ ਅਰਵਾ ਨਹੀਂ ਆਊਂ, ਸਹਿਜ ਰਹੋਂ ਹਰਿਆਈ ਹੋ॥
ਵੋਢਨ ਹਮਰੈ ਏਕ ਪਛੇਵਰਾ, ਲੋਕ ਬੋਲੈਂ ਇਕਤਾਈ ਹੋ।
ਜੁਲਾਹੇ ਤਨਿ ਬੁਨਿ ਪਾਨਿ ਨ ਪਾਵਲ, ਫਾਰਿ ਬੁਨੀਂ ਦਸ ਠਾਈ ਹੋ॥
ਤ੍ਰਿਗੁਣ ਰਹਿਤ ਫਲ ਰਮਿ ਹਮ ਰਾਖਲ, ਤਬ ਹਮਾਰੇ ਨਾਉਂ ਰਾਮ ਹੋ।
ਜਗ ਮੈਂ ਦੇਖੌਂ, ਜਗ ਨ ਦੇਖੈ ਮੋਹਿ, ਇਹਿ ਕਬੀਰ ਕਛੁ ਪਾਈ ਹੋ॥

(ਕਬੀਰ ਗ੍ਰੰਥਾਵਲੀ, ਪੰ. 81)

(ਇਸ ਸ਼ਬਦ ਵਿਚ ਆਪ ਪਰਮਾਤਮਾ ਨਾਲ ਮਿਲ ਕੇ ਪਰਮਾਤਮਾ ਦਾ ਰੂਪ ਹੋ ਚੁੱਕੇ ਪੂਰਨ-ਪੁਰਖ ਦੀ ਅਦਭੁਤ ਅਵਸਥਾ ਦਾ ਵਰਨਨ ਕਰਦੇ ਹਨ।)

ਕਬੀਰ ਸਾਹਿਬ ਕਹਿੰਦੇ ਹਨ : ਮੈਂ ਸਭ ਵਿਚ ਹਾਂ, ਸਭ ਮੇਰੇ ਵਿਚ ਹਨ। ਸੰਸਾਰ ਦੇ ਸਭ ਭਿੰਨ-ਭਿੰਨ ਰੂਪਾਂ ਵਿਚ ਮੈਂ ਹੀ ਪ੍ਰਗਟ ਹਾਂ। ਚਾਹੇ ਮੈਨੂੰ ਕੋਈ ਕਬੀਰ ਕਹਿ ਲਵੇ, ਚਾਹੇ ਰਾਮ ਕਹਿ ਲਵੇ, ਕੋਈ ਅੰਤਰ ਨਹੀਂ। ਨਾ ਮੈਂ ਬਾਲਕ (ਬਾਰ) ਹਾਂ, ਨਾ ਬੁੱਢਾ ਅਤੇ ਨਾ ਹੀ ਮੇਰੇ ਵਿਚ ਜੁਆਨੀ ਦੀ ਲਿਸ਼ਕ (ਚਿਲਕਾਈ) ਹੈ। ਨਾ ਮੈਂ ਦੂਜਿਆਂ ਦੇ ਭੇਜਣ ਉੱਤੇ (ਪਠਏ) ਜਾਂਦਾ ਹਾਂ ਅਤੇ ਨਾ ਹੀ ਸੱਦਣ (ਅਰਵਾ) ਉੱਤੇ ਆਉਂਦਾ ਹਾਂ ਅਰਥਾਤ ਮੈਂ ਜੰਮਣ-ਮਰਨ ਦੇ ਬੰਧਨਾਂ ਤੋਂ ਆਜ਼ਾਦ ਹਾਂ। ਮੈਂ ਸਹਿਜ-ਅਵਸਥਾ ਵਿਚ ਸਦਾ ਹਰਿਆ-ਭਰਿਆ ਰਹਿੰਦਾ ਹਾਂ। ਇਸ ਜੁਲਾਹੇ ਨੇ ਤਾਣਾ ਤਣਨ ਅਤੇ ਕਪੜੇ ਬੁਣਨ ਦੇ ਕੰਮ ਵਿਚ ਕੋਈ ਮਾਨ ਪ੍ਰਾਪਤ ਨਹੀਂ ਕੀਤਾ (ਪਾਨਿ ਨ ਪਾਲਵ); ਇਹਦੇ ਕੱਪੜੇ ਪਾਟੇ ਹੋਏ ਹਨ, ਜਿਨ੍ਹਾਂ ਨੂੰ ਦਸ ਥਾਈਂ ਗਾਂਢੇ ਲੱਗੇ ਹੋਏ ਹਨ: ਫਾਰਿ ਬੁਨੀ ਦਸ ਠਾਈਂ ਹੋ। ਮੈਂ ਤਿੰਨਾਂ ਗੁਣਾਂ ਤੋਂ ਅਤੇ ਕਰਮ ਤੇ ਉਸਦੇ ਫਲ ਤੋਂ ਮੁਕਤ ਹੋ ਚੁੱਕਾ ਹਾਂ, ਇਸੇ ਕਾਰਨ ਮੇਰਾ ਨਾਂ ਰਾਮ ਪਿਆ ਹੈ। ਮੈਂ ਦੁਨੀਆ ਦੀ ਅਸਲੀਅਤ ਸਮਝਦਾ ਹਾਂ, ਦੁਨੀਆ ਮੇਰੀ ਅਸਲੀਅਤ ਨਹੀਂ ਸਮਝਦੀ। ਜਿਹੜੀ ਸਾਰ ਵਸਤੂ ਮੈਨੂੰ ਮਿਲੀ ਹੈ, ਉਹਦਾ ਸਿਰਫ਼ ਮੈਨੂੰ ਹੀ ਪਤਾ ਹੈ।

ਆਪ ਦਾ ਭਾਵ ਹੈ ਕਿ ਜੇ ਕੋਈ ਪਰਮਾਤਮਾ ਵਿਚ ਸਮਾ ਜਾਂਦਾ ਹੈ, ਉਸ ਵਿਚ ਪਰਮਾਤਮਾ ਵਾਲੇ ਸਾਰੇ ਗੁਣ ਆ ਜਾਂਦੇ ਹਨ। ਉਹ ਬਾਹਰੋਂ ਆਮ ਇਨਸਾਨ ਲਗਦਾ ਹੈ ਪਰ ਅੰਦਰੋਂ ਆਤਮਿਕ ਰੂਪ ਵਿਚ ਉਹਦੇ ਵਿਚ ਅਤੇ ਪਰਮਾਤਮਾ ਵਿਚ ਕੋਈ ਭਿੰਨ-ਭੇਦ ਨਹੀਂ ਹੁੰਦਾ।)

(34)

[1]ਮਾਇਆ ਕਾ ਰਸ ਖਾਣ ਨਾ ਪਾਇਆ।
ਤਬ ਲਗ ਜਮ ਬਿਲਵਾ ਹੋਇ ਧਾਇਆ॥
[2]ਅਨੇਕ ਜਤਨ ਕਰਿ ਗਾਡਿ ਦੁਰਾਈ। ਕਾਹੂ ਸਾਂਚੀ ਕਾਹੂ ਖਾਈ॥
ਤਿਲ ਤਿਲ ਕਰਿ ਯਹੁ ਮਾਇਆ ਜੋਰੀ। [3]ਚਲਤੀ ਬੇਰ ਤਿਣਾਂ ਜਿਉਂ ਤੋਰੀ॥
[4]ਕਹੈ ਕਬੀਰ ਹੂੰ ਤਾਕਾ ਦਾਸ। ਮਾਇਆ ਮਾਹੈਂ ਰਹੈ ਉਦਾਸ॥
(ਕਬੀਰ ਗ੍ਰੰਥਾਵਲੀ, ਪੰ. 92)

(35)

[5]ਮਨ ਰੇ ਕਾਗਦ ਕੀਰਿ ਪਰਾਇਆ।
[6]ਕਹਾ ਭਇਓ ਬਿਉਪਾਰ ਤੁਮ੍ਹਾਰੇ, ਕਲਤਰ ਬੜੈ ਸਵਾਇਆ॥
[7]ਬੜੇ ਬੌਹਰੇ ਸਾਂਠੋ ਦੀਨ੍ਹੌਂ, ਕਲਤਰ ਕਾਢਿਓ ਖੋਟੈ।
[8]ਚਾਰ ਲਾਖ ਅਰੁ ਅਸੀ ਠੀਕ ਦੇ, ਜਨਮ ਲਿਖਿਓ ਸਬ ਚੋਟੈ॥

---

1. ਬਿਲਵਾ-ਬਿੱਲਾ; ਜੀਵ ਨੇ ਹਾਲੇ ਜੋਅ ਭਰ ਕੇ ਮਾਇਆ ਦਾ ਸੁਆਦ ਨਹੀਂ ਮਾਣਿਆ ਹੁੰਦਾ ਕਿ ਕਾਲ ਦਾ ਬਿੱਲਾ ਉਹਦੇ ਉੱਤੇ ਆ ਝਪਟਦਾ ਹੈ।

2. ਅਨੇਕ ਜਤਨ ਕਰ-ਕਰ ਕੇ ਮਾਇਆ ਜੋੜੀ ਅਤੇ ਲੁਕਾ-ਲੁਕਾ ਕੇ ਰੱਖੀ। ਇਸ ਨੂੰ ਜੋੜਿਆ ਕਿਸੇ ਨੇ ਅਤੇ ਖਾਧਾ ਕਿਸੇ ਹੋਰ ਨੇ 3. ਤੀਲੇ ਵਾਂਗ ਇਸ ਤੋਂ ਰਿਸ਼ਤਾ ਟੁੱਟ ਗਿਆ।

4. ਵਡਿਆਈ ਉਸ ਦੀ ਹੈ, ਜੋ ਮਾਇਆ ਵਿਚ ਰਹਿੰਦਾ ਹੋਇਆ ਇਸ ਤੋਂ ਨਿਰਲੇਪ ਰਹਿੰਦਾ ਹੈ।

5. ਹੇ ਮਨ, ਕਰਜ਼ੇ ਦਾ ਕਾਗ਼ਜ਼ ਪਾੜ ਦੇ ਅਰਥਾਤ ਕਰਮਾਂ ਦੇ ਕਰਜ਼ੇ ਨੂੰ ਖ਼ਤਮ ਕਰਨ ਦਾ ਜਤਨ ਕਰੋ 6. ਕਲਤਰ=ਰੁਪਿਆ-ਪੈਸਾ; ਤੂੰ ਬਪਾਰ ਕਰ ਕੇ ਪੈਸੇ ਖੱਟੇ ਹਨ।

7. ਬੜੇ ਬੌਹਰੇ=ਵੱਡੇ ਬਪਾਰੀ (ਪ੍ਰਭੂ); ਉਸ ਪ੍ਰਭੂ ਨੇ ਤੈਨੂੰ ਕਰਮਾਂ ਦੇ ਕਰਜ਼ੇ ਖ਼ਤਮ ਕਰਨ ਲਈ ਮਨੁੱਖ ਜਨਮ ਦੀ ਸੱਚੀ ਦੌਲਤ ਜਾਂ ਪੂੰਜੀ (ਸਾਂਠੌਂ) ਦਿੱਤੀ, ਪਰ ਤੂੰ ਇਹਦੇ ਬਦਲੇ ਬਾਹਰਮੁਖੀ ਪੂਜਾ-ਪਾਠ ਅਤੇ ਕਰਮ-ਕਾਂਡ ਦੇ ਝੂਠੇ ਸਿੱਕੇ ਜੋੜਦਾ ਰਿਹਾ।

8. ਹੁਣ ਤੇਰੇ ਸਿਰ ਚੌਰਾਸੀ ਦਾ ਕਰਜ਼ਾ ਚੜ੍ਹ ਗਿਆ ਹੈ ਅਤੇ ਤੈਨੂੰ ਹਰ ਜਨਮ ਵਿਚ ਚੋਟਾਂ ਖਾਣੀਆਂ ਪੈਣਗੀਆਂ।

[1]ਅਬਕੀ ਬੇਰ ਨ ਕਾਗਦ ਕੀਰਓ, ਤੌ ਧਰਮਰਾਇ ਸੂੰ ਤੂਟੈ।
[2]ਪੂੰਜੀ ਬਿਤੜਿ ਬੰਦਿ ਲੈ ਦੈ ਹੈ, ਤਬ ਕਹੈਂ ਕੌਨ ਕੈ ਛੂਟੈ॥
[3]ਗੁਰਦੇਵ ਗਿਆਨੀ ਭਇਓ ਲਗਨੀਆਂ, ਸੁਮਿਰਨ ਦੀਨੌਂ ਹੀਰਾ।
[4]ਬੜੀ ਨਿਸਰਨੀ ਨਾਂਵ ਰਾਮ ਕੌਂ, ਚੜਿ ਗਇਓ ਕੀਰ ਕਬੀਰਾ॥

(ਕਬੀਰ ਗ੍ਰੰਥਾਵਲੀ, ਪੰ. 94)

(36)

ਪੰਡਿਤ ਹੋਇ ਸੁ ਪਦਹਿ ਬਿਚਾਰੈ, ਮੂਰਿਖ ਨਾਹਿਨ ਬੂਝੈ॥
ਬਿਨ ਹਾਥਨ ਪਾਇਨ ਬਿਨ ਕਾਨਨਿ, ਬਿਨ ਲੋਚਨ ਜਗ ਸੂਝੈ॥
ਬਿਨ ਮੁਖ ਖਾਇ, ਚਰਨ ਬਿਨ ਚਾਲੈ, ਬਿਨ ਜਿਭਿਆ ਗੁਣ ਗਾਵੈ॥
ਆਛੈ ਰਹੈ ਠੌਰ ਨਹੀਂ ਛਾਡੈ, ਦਹ ਦਿਸਿਹੀਂ ਫਿਰਿ ਆਵੈ॥
ਬਿਨਹੀ ਤਾਲਾਂ ਤਾਲ ਬਜਾਵੈ, ਬਿਨ ਮੰਦਲ ਖਟਤਾਲਾ॥
ਬਿਨਹੀ ਸਬਦ ਅਨਾਹਦ ਬਾਜੈ, ਤਹਾਂ ਨਿਰਤਤ ਹੈ ਗੋਪਾਲਾ॥
ਬਿਨਾ ਚੋਲਨੈਂ ਬਿਨਾ ਕੰਚੁਕੀ, ਬਿਨਹਿੰ ਸੰਗ ਸੰਗ ਹੋਈ॥
ਦਾਸ ਕਬੀਰ ਅੌਸਰ ਭਲ ਦੇਖਿਆ, ਜਾਨੈਂਗਾ ਜਨ ਕੋਈ॥

(ਕਬੀਰ ਗ੍ਰੰਥਾਵਲੀ, ਪੰ. 105)

(ਇਸ ਸ਼ਬਦ ਵਿਚ ਦੱਸਦੇ ਹਨ ਕਿ ਕੋਈ ਅਨੁਭਵੀ ਗਿਆਨੀ ਹੀ ਜੀਂਦੇ ਮਰਨ ਜਾਂ ਸਮਾਧੀ ਦੀ ਉਸ ਅਵਸਥਾ (ਪਦ) ਤੋਂ ਵਿਚਰਦਾ ਹੈ, ਜਿਸ ਵਿਚ ਜੀਵ ਬਿਨਾਂ ਬਾਹਰਲੇ ਹੱਥਾਂ, ਪੈਰਾਂ ਦੇ ਅੰਦਰਲੇ ਰੂਹਾਨੀ ਮੰਡਲਾਂ ਵਿਚ ਚੱਲ ਸਕਦਾ ਹੈ, ਬਿਨਾਂ ਬਾਹਰੀ ਅੱਖਾਂ ਦੇ ਅੰਦਰਲੇ ਰੂਹਾਨੀ ਨਜ਼ਾਰੇ ਦੇਖ ਸਕਦਾ ਹੈ, ਬਿਨਾਂ ਜੀਭ ਦੇ ਸ਼ਬਦ ਦਾ ਅਦਭੁਤ ਰਸ ਚਖ ਸਕਦਾ ਹੈ, ਬਿਨਾਂ ਕੰਨਾਂ ਦੇ ਅੰਦਰ ਅਨਹਦ ਸ਼ਬਦ ਦੇ ਅਗੰਮੀ ਰਾਗ ਸੁਣ ਸਕਦਾ ਹੈ ਅਤੇ ਉਸ ਪ੍ਰਭੂ (ਗੋਪਾਲ) ਨੂੰ ਪ੍ਰਤੱਖ ਨੱਚਦਾ (ਨਿਰਤਤ) ਦੇਖ ਸਕਦਾ ਹੈ। ਓਥੇ ਨਾ ਕੋਈ ਅੰਗੀ (ਕੰਚੁਕੀ) ਜਾਂ ਚੋਲਾ ਪਾਉਣ ਦੀ

---

1. ਜੇ ਤੂੰ ਹੁਣ ਕਰਮਾਂ ਦੇ ਕਰਜ਼ੇ ਦੇ ਕਾਗਜ਼ ਨਾ ਪਾੜੇ ਤਾਂ ਤੇਰੀ ਧਰਮਰਾਜ ਨਾਲ ਵਿਗੜ ਜਾਏਗੀ (ਤੂਟੈ) ਅਰਥਾਤ ਤੈਨੂੰ ਧਰਮਰਾਇ ਤੋਂ ਸਜ਼ਾ ਭੁਗਤਣੀ ਪਵੇਗੀ।

2. ਉਹ ਮਨੁੱਖ ਜਨਮ ਦੀ ਪੂੰਜੀ ਖੋਹ ਕੇ ਤੈਨੂੰ ਚੌਰਾਸੀ ਦੇ ਜੇਲ੍ਹਖ਼ਾਨੇ ਵਿਚ ਪਾ ਦੇਵੇਗਾ।

3. ਪੂਰੇ ਸਤਿਗੁਰੂ ਤੇਰੇ ਜ਼ਮਾਨਤੀ (ਲਗਨੀਆਂ) ਬਣ ਸਕਦੇ ਹਨ ਅਤੇ ਤੈਨੂੰ ਨਾਮ ਦੇ ਸਿਮਰਨ ਦਾ ਹੀਰਾ ਦੇ ਸਕਦੇ ਹਨ।

4. ਉਹ ਰਾਮ-ਨਾਮ ਦੀ ਬੇੜੀ ਉੱਤੇ ਚਾੜ੍ਹ ਕੇ ਭਵ-ਸਾਗਰ ਨੂੰ ਪਾਰ ਕਰ ਸਕਦੇ ਹਨ। ਹੇ ਕਬੀਰ, ਮੈਂ ਤਾਂ ਕੀੜੇ ਸਮਾਨ ਸੀ, ਪਰ ਗੁਰੂ ਦੀ ਨਾਮ ਦੀ ਬੇੜੀ ਉੱਤੇ ਚੜ੍ਹ ਕੇ ਮੈਂ ਵੀ ਪਾਰ ਹੋ ਗਿਆ ਹਾਂ।

ਲੋੜ ਹੈ ਅਤੇ ਨਾ ਹੀ ਕਿਸੇ ਬਾਹਰਲੇ ਸਾਥ ਦੀ ਲੋੜ ਹੈ। ਕੋਈ ਵਿਰਲਾ ਪ੍ਰਭੂ-ਭਗਤ ਮਨੁੱਖ ਜਨਮ ਤੋਂ ਲਾਭ ਉਠਾ ਕੇ ਅੰਦਰੋਂ ਇਹ ਅਵੱਸਥਾ ਪ੍ਰਾਪਤ ਕਰਨ ਵਿਚ ਸਫਲ ਹੁੰਦਾ ਹੈ।)

(37)

ਨਰ ਦੇਹੀ ਬਹੁਰਿ ਨ ਪਾਈਏ।
ਤਾਥੈਂ ਹਰਖਿ ਹਰਖਿ ਗੁਣ ਗਾਈਏ॥
ਜੇ ਮਨ ਨਹੀਂ ਤਜੈ ਬਿਕਾਰਾ। ਤੌ ਕਿਉਂ ਤਰੀਏ ਭੌ ਪਾਰਾ॥
ਜਬ ਮਨ ਛਾਡੈ ਕੁਟਿਲਾਈ। ਤਬ ਆਇ ਮਿਲੈ ਰਾਮ ਰਾਇ॥
ਜਿਉਂ ਜਾਮਣ ਤਿਉਂ ਮਰਨਾ। ਪਛਿਤਾਵਾ ਕਛੂ ਨ ਕਰਨਾ॥
ਜਾਨਿ ਮਰੈ ਜੇ ਕੋਈ। ਤੌ ਬਹੁਰਿ ਨ ਮਰਨਾ ਹੋਈ॥
ਗੁਰ ਬਚਨਾਂ ਮੰਝ ਸਮਾਵੈ। ਤਬ ਰਾਮ ਨਾਮ ਲੌ ਲਾਵੈ॥
ਜਬ ਰਾਮ ਨਾਮ ਲਓ ਲਾਗਾ। ਤਬ ਭ੍ਰਮ ਗਇਆ ਭੌ ਭਾਗਾ॥
[1]ਸਸਿਹਰ ਸੂਰ ਮਿਲਾਵਾ। ਤਬ ਅਨਹਦ ਬੇਨ ਬਜਾਵਾ॥
ਜਬ ਅਨਹਦ ਬਾਜਾ ਬਾਜੈ। ਤਬ ਸਾਈਂ ਸੰਗਿ ਬਿਰਾਜੈ॥
ਹੋਤ ਸੰਤ ਜਨਨ ਕੇ ਸੰਗੀ। ਮਨ ਰਾਚਿ ਰਹਿਓ ਹਰਿ ਰੰਗੀ॥
ਧਰੌ ਚਰਨ ਕੰਵਲ ਬਿਸਵਾਸਾ। ਜਿਉਂ ਹੋਈ ਨਿਰਭੈ ਪਦ ਬਾਸਾ॥
ਯਹੁ ਕਾਚਾ ਖੇਲ ਨ ਹੋਈ। [2]ਜਨ ਖਰਤਰ ਖੇਲੈ ਕੋਈ॥
[3]ਜਬ ਖਰਤਰ ਖੇਲ ਮਚਾਵਾ। ਤਬ ਗਗਨ ਮੰਡਲ ਮਠ ਛਾਵਾ॥
ਚਿਤ ਚੰਚਲ ਨਿਹਚਲ ਕੀਜੈ। ਤਬ ਰਾਮ ਰਸਾਇਨ ਪੀਜੈ॥
ਜਬ ਰਾਮ ਰਸਾਇਨ ਪੀਆ। ਤਬ ਕਾਲ ਮਿਟਿਆ ਜਨ ਜੀਆ॥
ਯੂੰ ਦਾਸ ਕਬੀਰਾ ਗਾਵੈ। [4]ਤਾਥੈਂ ਮਨ ਕੌ ਮਨ ਸਮਝਾਵੈ॥
ਮਨ ਹੀ ਮਨ ਸਮਝਾਇਆ। ਤਬ ਸਤਿਗੁਰ ਮਿਲਿ ਸਚੁ ਪਾਇਆ॥

(ਕਬੀਰ ਗ੍ਰੰਥਾਵਲੀ, ਪੰ. 109)

---

1. ਸਸਿਹਰ-ਚੰਦ; ਸੂਰ-ਸੂਰਜ; ਇਸ਼ਾਰਾ ਰੂਹਾਨੀ ਅਭਿਆਸ ਵਿਚ ਚੰਦਰਮਾ ਅਤੇ ਸੂਰਜ ਦੇ ਮੇਲ ਵਾਲੀ ਅਵਸਥਾ ਤੇ ਪਹੁੰਚਣ ਵੱਲ ਹੈ। ਜਦੋਂ ਧਿਆਨ ਨੌਂ ਦੁਆਰਿਆਂ ਵਿਚੋਂ ਸਿਮਟ ਕੇ ਅੰਦਰ ਦੋਹਾਂ ਅੱਖਾਂ ਦੇ ਵਿਚਕਾਰ ਹੋ ਜਾਂਦਾ ਹੈ ਤਾਂ ਸੁਰਤ ਉਪਰਲੇ ਰੂਹਾਨੀ ਮੰਡਲਾਂ ਵਿਚ ਪਹੁੰਚ ਜਾਂਦੀ ਹੈ ਅਤੇ ਅੰਦਰ ਸ਼ਬਦ ਦੀ ਬੀਨ ਵੱਜਦੀ ਸੁਣਾਈ ਦੇਣ ਲਗ ਪੈਂਦੀ ਹੈ 2. ਖਰਤਰ-ਖੜਕੇ ਵਾਲਾ, ਖਰਾ: ਕੋਈ ਸੂਰਬੀਰ ਇਹ ਖੇਡ, ਖੇਡ ਸਕਦਾ ਹੈ 3. ਮਠ ਛਾਵਾ- ਪੱਕਾ ਟਿਕਾਣਾ: ਜਿਹੜਾ ਤਗੜਾ ਹੋ ਕੇ ਇਹ ਖੇਡ ਖੇਡਦਾ ਹੈ, ਉਹਦਾ ਅੰਦਰਲੇ ਰੂਹਾਨੀ ਮੰਡਲਾਂ ਵਿਚ ਪੱਕਾ ਵਾਸਾ ਹੋ ਜਾਂਦਾ ਹੈ 4. ਇਸ਼ਾਰਾ ਪਿੰਡੀ ਮਨ ਨੂੰ ਅੰਡੀ ਮਨ ਵਿਚ ਅਤੇ ਅੰਡੀ ਮਨ ਨੂੰ ਬ੍ਰਹਿਮੰਡੀ ਮਨ ਵਿਚ ਲੀਨ ਕਰਨ ਵੱਲ ਹੈ। ਭਾਵ ਜਦ ਮਨ ਆਪਣੇ ਸਰੋਤ ਬ੍ਰਹਮ ਵਿਚ ਸਮਾ ਜਾਂਦਾ ਹੈ ਤਾਂ ਪਰਮਾਤਮਾ ਰੂਪੀ ਸੱਚ ਦੀ ਪ੍ਰਾਪਤੀ ਹੋ ਜਾਂਦੀ ਹੈ।

(38)

ਕਾਹੂ ਦੀਨੇ ਪਾਟ ਪਟੰਬਰ[1] ਕਾਹੂ ਪਲੰਘ ਨਿਵਾਰਾ[2]॥
ਕਾਹੂ ਗਰੀ ਗੋਦਰੀ[3] ਨਾਹੀ ਕਾਹੂ ਖਾਨ ਪਰਾਰਾ[4]॥
ਅਹਿਰਖ[5] ਵਾਦੁ[6] ਨ ਕੀਜੈ ਰੇ ਮਨ। ਸੁਕ੍ਰਿਤੁ[7] ਕਰਿ ਕਰਿ ਲੀਜੈ ਰੇ ਮਨ॥
ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ[8]॥
ਕਾਹੂ ਮਹਿ ਮੋਤੀ ਮੁਕਤਾਹਲ[9] ਕਾਹੂ ਬਿਆਧਿ[10] ਲਗਾਈ॥
ਸੂਮਹਿ[11] ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ[12]॥
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥
[13]ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ॥

(ਆਦਿ ਗ੍ਰੰਥ, ਪੰ. 479)

(39)

[14]ਗੁਰ ਸੇਵਾ ਤੇ ਭਗਤਿ ਕਮਾਈ। ਤਬ ਇਹ ਮਾਨਸ ਦੇਹੀ ਪਾਈ॥
[15]ਇਸ ਦੇਹੀ ਕਉ ਸਿਮਰਹਿ ਦੇਵ। ਸੋ ਦੇਹੀ ਭਜੁ ਹਰਿ ਕੀ ਸੇਵ॥
ਭਜਹੁ ਗੋਬਿੰਦ ਭੂਲਿ ਮਤ ਜਾਹੁ। ਮਾਨਸ ਜਨਮ ਕਾ ਏਹੀ ਲਾਹੁ॥
[16]ਜਬ ਲਗੁ ਜਰਾ ਰੋਗੁ ਨਹੀ ਆਇਆ। ਜਬ ਲਗ ਕਾਲਿ ਗ੍ਰਸੀ ਨਹੀ ਕਾਇਆ॥
[17]ਜਬ ਲਗੁ ਬਿਕਲ ਭਈ ਨਹੀ ਬਾਨੀ। ਭਜਿ ਲੇਹਿ ਰੇ ਮਨ ਸਾਰਿੰਗਪਾਨੀ॥

---

1. ਰੇਸ਼ਮੀ ਕਪੜੇ 2. ਨਿਵਾਰੀ ਪਲੰਘ 3. ਗਲੀ ਹੋਈ ਗੋਦੜੀ 4. ਪਰਾਲੀ 5. ਈਰਖਾ 6. ਵਿਵਾਦ; ਝਗੜਾ 7. ਨੇਕ ਕਮਾਈ 8. ਘੁਮਿਆਰ ਨੇ ਇਕ ਮਿੱਟੀ ਨੂੰ ਕਈ ਤਰ੍ਹਾਂ ਦੇ ਰੰਗ ਲਾਏ 9. ਮੋਤੀਆਂ ਦੀ ਲੜੀ 10. ਰੋਗ 11. ਸੂਮ ਨੂੰ 12. ਫ਼ੈਸਲਾ; ਬਾਹਰ ਕੱਢ ਦਿੰਦਾ ਹੈ 13. ਚਿਰਗਟ- ਪਿੰਜਰਾ; ਚਟਾਰਾ- ਚਿੜੀ; ਕਾਲ ਦੀ ਬਿੱਲੀ ਸਰੀਰ ਰੂਪੀ ਪਿੰਜਰੇ ਨੂੰ ਤੋੜ ਕੇ, ਜੀਵ ਰੂਪੀ ਚਿੜੀ ਨੂੰ ਲੈ ਗਈ ਅਤੇ ਟੁੱਟਾ ਹੋਇਆ ਪਿੰਜਰਾ (ਸਰੀਰ) ਪਿੱਛੇ ਰਹਿ ਗਿਆ 14. ਮਨੁੱਖ ਦੇਹੀ ਇਸ ਲਈ ਮਿਲੀ ਸੀ ਕਿ ਇਸ ਨਾਲ ਗੁਰੂ ਦੀ ਸੇਵਾ ਅਤੇ ਪਰਮਾਤਮਾ ਦੀ ਭਗਤੀ ਕੀਤੀ ਜਾਵੇ 15. ਦੇਵੀ-ਦੇਵਤਾ ਵੀ ਇਸ ਦੇਹੀ ਲਈ ਤਰਸਦੇ ਹਨ ਕਿਉਂਕਿ ਸਿਰਫ਼ ਮਨੁੱਖ ਦੇਹੀ ਵਿਚ ਬੈਠ ਕੇ ਹੀ ਹਰੀ ਦੀ ਭਗਤੀ ਜਾਂ ਸੇਵਾ ਕੀਤੀ ਜਾ ਸਕਦੀ ਹੈ 16. ਜਰਾ-ਬੁਢਾਪਾ; ਜਦ ਤਕ ਰੋਗ, ਬੁਢਾਪੇ ਅਤੇ ਮੌਤ (ਕਾਲ) ਤੋਂ ਬਚੇ ਹੋ 17. ਬਿਕਲ-ਕਮਜ਼ੋਰ; ਬਾਨੀ-ਜੀਭਾ; ਸਾਰਿੰਗਪਾਨੀ-ਪਰਮਾਤਮਾ।

ਅਬ ਨ ਭਜਸਿ ਭਜਸਿ ਕਬ ਭਾਈ। ਆਵੈ ਅੰਤ ਨ ਭਜਿਆ ਜਾਈ॥
ਜੋ ਕਿਛੁ ਕਰਹਿ ਸੋਈ ਅਬ ਸਾਰੁ[1]। ਫਿਰਿ ਪਛਤਾਹੁ ਨ ਪਾਵਹੁ ਪਾਰੁ॥
ਸੋ ਸੇਵਕੁ ਜੋ ਲਾਇਆ ਸੇਵ। ਤਿਨ ਹੀ ਪਾਏ ਨਿਰੰਜਨ ਦੇਵ॥
ਗੁਰ ਮਿਲਿ ਤਾਕੇ ਖੁਲ੍ਹੇ ਕਪਾਟ। ਬਹੁਰਿ ਨ ਆਵੈ ਜੋਨੀ ਬਾਟ॥
[2]ਇਹੀ ਤੇਰਾ ਅਉਸਰੁ ਇਹ ਤੇਰੀ ਬਾਰ। ਘਟ ਭੀਤਰਿ ਤੂ ਦੇਖੁ ਬਿਚਾਰਿ॥
ਕਹਤ ਕਬੀਰ ਜੀਤਿ ਕੈ ਹਾਰਿ। ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥
(ਆਦਿ ਗ੍ਰੰਥ, ਪੰ. 1159)

(40)

[3]ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥
[4]ਪੂਜਹੁ ਰਾਮੁ ਏਕੁ ਹੀ ਦੇਵਾ। ਸਾਚਾ ਨਾਵਣੁ ਗੁਰ ਕੀ ਸੇਵਾ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥
[5]ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥
[6]ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥
(ਆਦਿ ਗ੍ਰੰਥ, ਪੰ. 484)

(41)

ਇਹੁ ਧਨੁ ਮੇਰੇ ਹਰਿ ਕੋ ਨਾਉ। ਗਾਂਠਿ ਨ ਬਾਧਉ ਬੇਚ ਨ ਖਾਉ॥
[7]ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ। ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ॥
ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ। ਤੁਮਹਿ ਛੋਡਿ ਜਾਨਉ ਨਹੀ ਦੂਜੀ॥
ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ। [8]ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ॥
ਮਾਇਆ ਮਹਿ ਜਿਸੁ ਰਖੈ ਉਦਾਸੁ। ਕਹਿ ਕਬੀਰ ਹਉ ਤਾ ਕੋ ਦਾਸੁ॥
(ਆਦਿ ਗ੍ਰੰਥ, ਪੰ. 1157)

---

1. ਸੋਈ ਅਬ ਸਾਰੁ=ਹੁਣ ਕਰ ਲੈ 2. ਅਉਸਰ=ਮੌਕਾ; ਬਾਰ = ਵਾਰੀ 3. ਲੋਕਾਂ ਦੇ ਮਨ ਵਿਚ ਇਹ ਭਰੋਸਾ ਪੈਦਾ ਕਰਨ ਦਾ ਕੋਈ ਲਾਭ ਨਹੀਂ ਕਿ ਤੂੰ ਬੜਾ ਵੱਡਾ ਭਗਤ ਹੈਂ; ਰੱਬ ਨਿਆਣਾ ਨਹੀਂ ਹੈ। ਉਸਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ। ਉਹ ਤੇਰੀ ਅੰਦਰਲੀ ਹਾਲਤ ਜਾਣਦਾ ਹੈ 4. ਇਕ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ ਕਿਸੇ ਦੇਵੀ-ਦੇਵਤਾ ਦੀ ਨਹੀਂ। ਗੁਰੂ ਦੀ ਸੇਵਾ ਸੱਚਾ ਤੀਰਥ-ਇਸ਼ਨਾਨ ਹੈ 5. ਦੇਖੋ ਪੁਸਤਕ ਦਾ ਪੰਨਾ 33. 6. ਉਸ ਨਿਰੰਕਾਰ ਪ੍ਰਭੂ ਦੀ ਭਗਤੀ ਕਰੋ ਜੋ ਸਮੇਂ ਸਥਾਨ ਤੋਂ ਪਰੇ ਹੈ ਅਤੇ ਜਿਸ ਦਾ ਵੇਦ, ਸ਼ਾਸਤਰ ਵੀ ਪਾਰ ਨਹੀਂ ਪਾ ਸਕਦੇ 7. ਖੇਤੀ, ਬਾਰੀ=ਖੇਤੀ-ਬਾੜੀ 8. ਨਾਮ ਹੀ ਅੰਤ ਸਮੇਂ ਮੇਰਾ ਸਾਥੀ ਬਣੇਗਾ।

(42)

[1]ਸੁਰਗਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ॥
ਰਮਈਆ ਗੁਨ ਗਾਈਐ ਜਾ ਤੇ ਪਾਈਐ ਪਰਮ ਨਿਧਾਨੁ[2]॥
ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥
[3]ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥
[4]ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
[5]ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥
[6]ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ॥
[7]ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ॥

(ਆਦਿ ਗ੍ਰੰਥ, ਪੰ. 337)

(43)

[8]ਪੰਥ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥
[9]ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥
[10]ਉਡਹੁ ਨ ਕਾਗਾ ਕਾਰੇ। ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥
[11]ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥
[12]ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ॥

(ਆਦਿ ਗ੍ਰੰਥ, ਪੰ. 337)

---

1. ਨਾ ਸੁਰਗਾਂ ਵਿਚ ਵਾਸਾ ਕਰਨ ਦੀ ਇੱਛਾ ਹੋਣੀ ਚਾਹੀਦੀ ਹੈ, ਨਾ ਨਰਕਾਂ ਵਿਚ ਜਾਣ ਤੋਂ ਡਰਨਾ ਚਾਹੀਦਾ ਹੈ 2. ਸਭ ਤੋਂ ਉੱਤਮ ਖ਼ਜ਼ਾਨਾ, ਭਾਵ ਪਰਮਾਤਮਾ 3. ਜਦ ਤਕ ਪ੍ਰਭੂ ਦੀ ਪ੍ਰੇਮਾ-ਭਗਤੀ ਦੀ ਜੁਗਤੀ ਨਹੀਂ ਆਉਂਦੀ, ਜਪ-ਤਪ, ਵਰਤ-ਇਸ਼ਨਾਨ ਅਤੇ ਦੂਜੇ ਅਨੇਕ ਤਰ੍ਹਾਂ ਦੇ ਧੰਦਿਆਂ ਦਾ ਕੋਈ ਲਾਭ ਨਹੀਂ 4. ਸੰਪੈ=ਧਨ; ਹਰਖੀਏ=ਖ਼ੁਸ਼ ਹੋਣਾ 5. ਬਿਧ ਨੇ=ਬਿਧੀ ਨੇ; ਜੋ ਵਿਧੀ ਜਾਂ ਵਿਧਾਤਾ ਨੇ ਰਚਿਆ ਹੈ, ਸੋ ਹੀ ਹੁੰਦਾ ਹੈ 6. ਮਝਾਰਿ=ਅੰਦਰ; ਸੰਤਾਂ ਨੇ ਉਸ ਨੂੰ ਅੰਦਰੋਂ ਹੀ ਜਾਣ ਲਿਆ ਹੈ 7. ਪ੍ਰਭੂ ਦੇ ਉਨ੍ਹਾਂ ਸੇਵਕਾਂ ਦੀ ਸੇਵਾ ਕਰਨੀ ਚਾਹੀਦੀ ਹੈ, ਜਿਨ੍ਹਾਂ ਨੇ ਅੰਦਰੋਂ ਪ੍ਰਭੂ ਨਾਲ ਮਿਲਾਪ ਕਰ ਲਿਆ ਹੈ। 8. ਕਾਮਨੀ=ਇਸਤਰੀ; ਆਤਮਾ; ਲੋਚਨ-ਅੱਖਾਂ; ਆਤਮਾ ਰੂਪੀ ਇਸਤਰੀ ਭਰੀਆਂ ਅੱਖਾਂ ਨਾਲ ਪਤੀ ਦੀ ਰਾਹ ਦੇਖ ਰਹੀ ਹੈ ਅਤੇ ਉਭੇ ਸਾਹ (ਉਸਾਸਾ) ਲੈ ਰਹੀ ਹੈ 9. ਉਰ ਨ ਭੀਜੈ=ਉਹਦੇ ਦਿਲ ਵਿਚ ਠੰਡ ਨਹੀਂ ਪੈਂਦੀ; ਪਗ ਨਾ ਖਿਸੇ-ਉਹਦੇ ਪੈਰ ਨਹੀਂ ਡੋਲਦੇ; ਉਹ ਪੱਕੇ ਪੈਰੀਂ ਖੜੀ ਹੈ ਕਿਉਂਕਿ ਉਹਦੇ ਅੰਦਰ ਪ੍ਰਭੂ ਰੂਪੀ ਪਤੀ ਦੇ ਮਿਲਣ ਦੀ ਚਾਹ ਹੈ 10. ਉਹ ਕਾਵਾਂ ਨੂੰ ਉਡਾਉਂਦੀ ਹੈ ਕਿ ਤੁਸੀਂ ਜਾ ਕੇ ਮੇਰੇ ਰਾਮ ਨੂੰ ਸੁਨੇਹਾ ਦਿਉ ਕਿ ਮੈਨੂੰ ਛੇਤੀ ਆ ਕੇ ਮਿਲੇ। ਬੇਗਿ ਮਿਲੀਜੈ-ਛੇਤੀ ਮਿਲੋ। 11. ਜੀਵਨ ਪਦ=ਅਮਰ ਜੀਵਨ; ਅਮਰ ਜੀਵਨ ਦੀ ਪ੍ਰਾਪਤੀ ਲਈ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ। 12. ਸਿਰਫ਼ ਪ੍ਰਭੂ ਦੇ ਨਾਮ ਦਾ ਆਸਰਾ (ਆਧਾਰ) ਹੋਣਾ ਚਾਹੀਦਾ ਹੈ ਅਤੇ ਉਹਦਾ ਨਾਮ ਸਦਾ ਜੀਭ ਉੱਤੇ ਹੋਣਾ ਚਾਹੀਦਾ ਹੈ।

(44)

ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ॥
ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇ ਉਜਿਆਰਾ॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿਗਪਾਨੀ॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ॥

(ਆਦਿ ਗ੍ਰੰਥ, ਪੰ. 1350)

(ਇਸ ਸ਼ਬਦ ਵਿਚ ਕਬੀਰ ਸਾਹਿਬ ਕਹਿੰਦੇ ਹਨ : ਸੁੰਨ ਅਵਸਥਾ ਵਿਚ ਸਮਾ ਜਾਣਾ ਹੀ ਦੇਵਤਿਆਂ ਦੇ ਦੇਵਤਾ ਉਸ ਪ੍ਰਭੂ (ਦੇਵ ਦੇਵਾਕਾਰ, ਅਧਪਤਿ=ਪ੍ਰਭੂ) ਦੀ ਸੱਚੀ ਸੰਧਿਆ ਹੈ ਜੋ ਆਦਿ ਤੋਂ ਸਭ ਵਿਚ ਸਮਾਇਆ ਹੋਇਆ ਹੈ (ਆਦਿ ਸਮਾਈ)। ਸਿੱਧਾਂ ਨੇ ਸਮਾਧੀਆਂ ਲਾਈਆਂ ਪਰ ਉਹ ਪ੍ਰਭੂ ਦਾ ਅੰਤ ਨਾ ਪਾ ਸਕੇ। ਭਰਾਵਾ, ਸਤਿਗੁਰੂ ਦੀ ਪੂਜਾ ਹੀ ਉਸ ਪਰਮਾਤਮਾ (ਨਿਰੰਜਨ ਪੁਰਖ) ਦੀ ਸੱਚੀ ਆਰਤੀ ਹੈ। ਬ੍ਰਹਮਾ ਅਤੇ ਵੇਦ (ਨਿਗਮ) ਉਹਦੇ ਬਾਰੇ ਵਿਚਾਰ ਕਰ ਰਿਹਾ ਹੈ, ਪਰ ਉਸ ਅਲਖ, ਅਨੰਤ ਪ੍ਰਭੂ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

ਕਬੀਰ ਸਾਹਿਬ ਕਹਿੰਦੇ ਹਨ ਕਿ ਮੈਂ ਸੱਚੇ ਗਿਆਨ (ਤੱਤ) ਦਾ ਤੇਲ ਅਤੇ ਨਾਮ ਦੀ ਬੱਤੀ ਲੈ ਕੇ ਅੰਦਰ ਦੀਵਾ ਬਾਲ ਲਿਆ ਹੈ। ਇਸ ਦੀਵੇ ਨੂੰ ਪ੍ਰਭੂ (ਜਗਦੀਸ਼) ਦੀ ਜੋਤੀ ਨਾਲ ਛੁਹਾ ਕੇ ਜਗਾਇਆ ਹੈ। ਕੋਈ ਅਨੁਭਵੀ ਪੁਰਸ਼ ਹੀ ਇਸ ਭੇਦ ਨੂੰ ਜਾਣਦਾ ਹੈ । ਉਸ ਪ੍ਰਭੂ ਦੇ ਸਾਹਮਣੇ (ਸੰਗੇ ਸਾਰਿਗਪਾਨੀ) ਪੰਜ ਸ਼ਬਦ ਹੋ ਰਹੇ ਹਨ ਅਤੇ ਇਹੋ ਉਸ ਨਿਰਾਕਾਰ, ਅਵਿਨਾਸ਼ੀ ਪ੍ਰਭੂ ਦੀ ਸੱਚੀ ਆਰਤੀ ਹੈ, ਜਿਸ ਵਿਚ ਕਬੀਰ ਮਗਨ ਹੈ।)

(45)

ਬਿਦਿਆ ਨ ਪਰਉ ਬਾਦੁ ਨਹੀ ਜਾਨਉ। ਹਰਿਗੁਨ ਕਥਤ ਸੁਨਤ ਬਉਰਾਨੋ॥
ਮੇਰੇ ਬਾਬਾ ਮੈ ਬਉਰਾ[1] ਸਭ ਖਲਕ ਸੈਆਨੀ ਮੈ ਬਉਰਾ॥

1. ਮੂਰਖ ਭਾਵ ਮਸਤ।

ਮੈ ਬਿਗਰਿਓ ਬਿਗਰੈ ਮਤਿ ਅਉਰਾ॥
ਆਪਿ ਨ ਬਉਰਾ ਰਾਮ ਕੀਓ ਬਉਰਾ। ਸਤਿਗੁਰੁ ਜਾਰਿ[1] ਗਇਓ ਭ੍ਰਮੁ ਮੋਰਾ॥
ਮੈ ਬਿਗਰੇ ਅਪਨੀ ਮਤਿ ਖੋਈ। ਮੇਰੇ ਭਰਮਿ ਭੂਲਉ ਮਤਿ ਕੋਈ॥
ਸੋ ਬਉਰਾ[2] ਜੋ ਆਪੁ ਨ ਪਛਾਨੈ। ਆਪ ਪਛਾਨੈ ਤ ਏਕੈ ਜਾਨੈ॥
[3]ਅਬਹਿ ਨ ਮਾਤਾ ਸੁ ਕਬਹੁਨ ਮਾਤਾ। ਕਹਿ ਕਬੀਰ ਰਾਮੈ ਰੰਗਿ ਰਾਤਾ॥
(ਆਦਿ ਗ੍ਰੰਥ, ਪੰ. 855)

(46)

[4]ਰੇ ਜਮ ਨਾਹਿੰਨ ਵੈ ਬਿਉਪਾਰੀ।
ਜੇ ਭਰੈ ਜਗਾਤਿ ਤੁਮ੍ਹਾਰੀ॥
[5]ਬਸੁਧਾ ਛਾਡਿ ਬਨਿਜ ਨਿਜ ਕੀਨੋ੍, ਲਾਦਿਓ ਹਰਿ ਕੋ ਨਾਊਂ॥
ਰਾਮ ਨਾਮ ਕੀ ਗੂਨੀ[6] ਭਰਾਊਂ, ਹਰਿ ਕੇ ਟਾਂਡੈਂ[7] ਜਾਊਂ॥
[8]ਜਿਨਕੈ ਤੁਮਹ ਅਗਿਵਾਨੀ ਕਹਿਅਤ, ਸੋ ਪੂੰਜੀ ਹਮ ਪਾਸਾ॥
ਅਬੈ ਤੁਮ੍ਹਾਰਾ ਕਛੁ ਬਸ ਨਾਹੀਂ, ਕਹੈਂ ਕਬੀਰਾ ਦਾਸਾ॥
(ਕਬੀਰ ਗ੍ਰੰਥਾਵਲੀ, ਪੰ. 130)

(47)

[9]ਕਬ ਦੇਖੌਂ ਮੇਰੇ ਰਾਮ ਸਨੇਹੀ। ਜਾ ਬਿਨ ਦੁਖ ਪਾਵੈ ਮੇਰੀ ਦੇਹੀ॥
ਹੂੰ ਤੇਰਾ ਪੰਥ ਨਿਹਾਰੂੰ ਸਵਾਮੀ। ਕਬ ਰੇ ਮਿਲਹੁਗੇ ਅੰਤਰਜਾਮੀ॥
ਜੈਸੇ ਜਲ ਬਿਨ ਮੀਨ ਤਲਪੈ[10]। ਐਸੇ ਹਰਿ ਬਿਨ ਮੇਰਾ ਜੀਅਰਾ ਕਲਪੈ॥

---

1. ਸਾੜ ਦਿੱਤਾ 2. ਪਾਗ਼ਲ; ਬੇਵਕੂਫ; ਪਹਿਲੀ ਪੰਗਤੀ ਵਿਚ ਬਉਰਾ ਚੰਗੇ ਭਾਵ ਵਿਚ ਵਰਤਿਆ ਹੈ, ਏਥੇ ਮੂਰਖ ਜਾਂ ਅਗਿਆਨੀ ਦੇ ਅਰਥਾਂ ਵਿਚ ਵਰਤ ਰਹੇ ਹਨ 3. ਜਿਹੜਾ ਮਨੁੱਖ ਜਨਮ ਦੇ ਇਸ ਮੌਕੇ ਤੋਂ ਲਾਭ ਉਠਾ ਕੇ ਪਰਮਾਤਮਾ ਦੇ ਪ੍ਰੇਮ ਵਿਚ ਮਸਤ ਨਹੀਂ ਹੁੰਦਾ, ਉਹ ਕਦੇ ਵੀ ਇਸ ਤਰ੍ਹਾਂ ਕਰਨ ਵਿਚ ਸਫਲ ਨਹੀਂ ਹੋ ਸਕਦਾ 4. ਜਗਾਤ=ਟੈਕਸ, ਮਸੂਲ; ਹੇ ਜਮਦੂਤੋ,ਮੈਂ ਉਹ ਵਣਜਾਰਾ ਨਹੀਂ ਹਾਂ, ਜਿਸਨੂੰ ਤੁਹਾਨੂੰ ਟੈਕਸ ਦੇਣ ਦੀ ਮਜਬੂਰੀ ਹੋਵੇ 5. ਨਿਜ-ਬਨਿਜ=ਆਪਣਾ ਵਪਾਰ ਭਾਵ ਆਤਮਾ ਦਾ ਕਲਿਆਣ ਕਰਨ ਵਾਲਾ ਵਪਾਰ; ਮੈਂ ਸੰਸਾਰਕ ਵਸਤੂਆਂ (ਵਸੁਧਾ) ਛੱਡ ਕੇ ਨਾਮ ਦਾ ਵਪਾਰ ਕੀਤਾ ਹੈ, ਜੋ ਆਤਮਾ ਦੇ ਕਲਿਆਣ ਦਾ ਸਾਧਨ ਹੈ 6. ਬੋਰਾ 7. ਵਪਾਰੀਆਂ ਦਾ ਕਾਫ਼ਲਾ 8. ਅਗਵਾਨੀ ਕਰਨ ਵਾਲੇ ਤੋਂ ਭਾਵ ਚੌਕੀਦਾਰੀ ਕਰਨ ਵਾਲੇ ਦੇ ਹਨ। ਆਪ ਕਹਿੰਦੇ ਹਨ ਕਿ ਮੇਰੇ ਕੋਲ ਨਾਮ ਦੀ ਉਹ ਪੂੰਜੀ ਹੈ, ਜਿਸ ਦੇ ਮਾਲਕ ਨੂੰ ਜਮਦੂਤ ਵੀ ਸਲਾਮਾਂ ਕਰਦੇ ਹਨ। 9. ਹੇ ਮੇਰੇ ਪਿਆਰੇ ਰਾਮ,ਮੈਂ ਤੈਨੂੰ ਕਦੋਂ ਮਿਲਾਂਗੀ ? 10. ਤੜਫਦੀ ਹੈ।

ਨਿਸ ਦਿਨ ਹਰਿ ਬਿਨ ਨੀਂਦ ਨ ਆਵੈ। ਦਰਸ ਪਿਆਸੀ ਰਾਮ ਕਿਉਂ ਸਚੁ[1] ਪਾਵੈ॥
ਕਹੈ ਕਬੀਰ ਅਬ ਬਿਲੰਬ ਨਾ ਕੀਜੈ। ਅਪਨੌਂ ਜਾਨਿ ਮੋਹਿ ਦਰਸਨ ਦੀਜੈ॥
(ਕਬੀਰ ਗ੍ਰੰਥਾਵਲੀ, ਪੰ. 122)

(48)

ਝੀਨੀ ਝੀਨੀ[2] ਬੀਨੀ[3] ਚਦਰੀਆ।
ਕਾਹੇ ਕੈ ਤਾਨਾ ਕਾਹੇ ਕੈ ਭਰਨੀ[4], ਕੌਨ ਤਾਰ ਸੇ ਬੀਨੀ ਚਦਰੀਆ॥
[5]ਇੰਗਲਾ ਪਿੰਗਲਾ[6] ਤਾਨਾ ਭਰਨੀ, ਸੁਖਮਨ[7], ਤਾਰ ਸੇ ਬੀਨੀ ਚਦਰੀਆ॥
ਆਠ ਕੰਵਲ ਦਲ ਚਰਖਾ ਡੋਲੈ, ਪਾਂਚ ਤੱਤ ਗੁਨ ਤੀਨੀ ਚਦਰੀਆ॥
ਸਾਂਈ ਕੋ ਸੀਅਤ[8] ਮਾਸ ਦਸ ਲਾਗੇ, ਠੋਕ ਠੋਕ ਕੇ ਬੀਨੀ ਚਦਰੀਆ॥
[9]ਸੋ ਚਾਦਰ ਸੁਰ ਨਰ ਮੁਨਿ ਓਢੀ, ਓਢੀ ਕੈ ਮੈਲੀ ਕੀਨ੍ਹੀ ਚਦਰੀਆ॥
[10]ਦਾਸ ਕਬੀਰ ਜਤਨ ਸੇ ਓਢੀ, ਜਿਉਂ ਕੀ ਤਿਉਂ ਧਰ ਦੀਨ੍ਹੀ ਚਦਰੀਆ॥
(ਕਬੀਰ ਸ਼ਬਦਾਵਲੀ ਭਾਗ 1, ਪੰ. 62)

(49)

ਰਸ ਗਗਨ ਗੁਫਾ ਮੇਂ ਅਜਰ ਝਰੈ।
ਬਿਨ ਬਾਜਾ ਝਨਕਾਰ ਉਠੈ ਜਹਾਂ, ਸਮੁਝਿ ਪਰੈ ਜਬ ਧਿਆਨ ਧਰੈ॥
ਬਿਨਾ ਤਾਲ ਜਹਾਂ ਕੰਵਲ ਫੁਲਾਨੇ, ਤੇਹਿ ਚੜ੍ਹਿ ਹੰਸਾ ਕੇਲ ਕਰੈ॥
ਬਿਨ ਚੰਦਾ ਉਜਿਆਰੀ ਦਰਸੈ, ਜਹਾਂ ਤਹਾਂ ਹੰਸਾ ਨਜਰ ਪਰੈ॥
ਦਸਵੇਂ ਦਵਾਰੇ ਤਾੜੀ ਲਾਗੀ, ਅਲਖ ਪੁਰਖ ਜਾ ਕੋ ਧਿਆਨ ਧਰੈ॥
ਕਾਲ ਕਰਾਲ ਨਿਕਟ ਨਹਿ ਆਵੈ, ਕਾਮ ਕ੍ਰੋਧ ਮਦ ਲੋਭ ਜਰੈ॥

---

1. ਸ਼ਾਂਤੀ 2. ਸੋਹਣੀ 3. ਬੁਣੀ 4. ਬਾਨਾ 5. ਇੰਗਲਾ-ਮੱਥੇ ਵਿਚ ਖੱਬੇ ਪਾਸੇ ਦੀ ਸੂਖਮ ਨਾੜੀ 6. ਮੱਥੇ ਵਿਚ ਸੱਜੇ ਪਾਸੇ ਦੀ ਸੂਖਮ ਨਾੜੀ 7. ਮੱਥੇ ਦੇ ਵਿਚਕਾਰ ਨਾੜੀ; ਸੰਤ-ਜਨ ਖੱਬੇ ਅਤੇ ਸੱਜੇ ਦੋਵੇਂ ਪਾਸੇ ਛੱਡ ਕੇ ਅਭਿਆਸ ਦੁਆਰਾ ਸੁਖਮਨਾ ਵਿਚੋਂ ਆਤਮਾ ਨੂੰ ਉਪਰ ਲਿਜਾਣ ਦੀ ਜੁਗਤੀ ਸਿਖਾਉਂਦੇ ਹਨ। 8. ਸੀਣ ਲੱਗੇ 9. ਦੇਵਤਿਆਂ ਅਤੇ ਰਿਸ਼ੀਆਂ-ਮੁਨੀਆਂ ਨੂੰ ਮਨੁੱਖ ਜਨਮ ਦੀ ਅਮੋਲ ਚਾਦਰ ਮਿਲੀ, ਪਰ ਉਨ੍ਹਾਂ ਨੇ ਇਹ ਮਾਇਆ ਦੇ ਰੰਗ ਵਿਚ ਮੈਲੀ ਕਰ ਲਈ ਅਤੇ ਉਹ ਪ੍ਰਭੂ ਨਾਲ ਮਿਲਾਪ ਨਾ ਕਰ ਸਕੇ। 10. ਜਿਉਂ ਦੀ ਤਿਉਂ ਧਰਨ ਦਾ ਅਰਥ ਹੈ ਕਿ ਇਸ ਸਰੀਰ ਨੂੰ ਮਾਇਆ ਅਤੇ ਵਿਕਾਰਾਂ ਦੀ ਮੈਲ ਨਾ ਲੱਗਣ ਦਿੱਤੀ ਅਤੇ ਇਸ ਵਿਚ ਬੈਠ ਕੇ ਆਤਮਾ ਦਾ ਪਰਮਾਤਮਾ ਨਾਲ ਮਿਲਾਪ ਕਰ ਲਿਆ। ਇਸ ਨਾਲ ਮਨੁੱਖ ਜਨਮ ਦਾ ਅਸਲ ਮਕਸਦ ਪੂਰਾ ਹੋ ਗਿਆ।

ਜੁਗਨ ਜੁਗਨ ਕੀ ਤ੍ਰਿਖਾ ਬੁਝਾਨੀ, ਕਰਮ ਧਰਮ ਅਘ ਬਿਆਧਿ ਟਰੈ॥
ਕਹੈਂ ਕਬੀਰ ਸੁਨੋ ਭਾਈ ਸਾਧੋ, ਅਮਰ ਹੋਏ ਕਬਹੂੰ ਨ ਮਰੈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 64)

(ਇਸ ਸ਼ਬਦ ਵਿਚ ਅੰਦਰਲੇ ਰੂਹਾਨੀ ਮੰਡਲਾਂ ਦੀ ਅਦਭੁਤ ਅਵਸਥਾ ਬਿਆਨ ਕਰਦੇ ਹੋਏ ਕਹਿੰਦੇ ਹਨ : ਅੰਦਰ ਨਾਮ ਦਾ ਅੰਮ੍ਰਿਤ ਬਰਸ ਰਿਹਾ ਹੈ। ਬਿਨਾਂ ਕਿਸੇ ਸਾਜ਼ ਜਾਂ ਜੰਤਰ ਦੇ ਅਨਹਦ ਸ਼ਬਦ ਦੀ ਧੁਨੀ ਉਠ ਰਹੀ ਹੈ। ਇਹ ਧੁਨੀ ਧਿਆਨ ਨੂੰ ਅੱਖਾਂ ਪਿੱਛੇ ਇਕਾਗਰ ਕਰਨ ਉੱਤੇ ਹੀ ਸੁਣਾਈ ਦਿੰਦੀ ਹੈ। ਉਥੇ ਬਿਨਾਂ ਤਲਾਅ ਦੇ ਕੰਵਲ ਖਿੜੇ ਹੋਏ ਹਨ ਅਤੇ ਹੰਸ (ਨਿਰਮਲ ਆਤਮਾਵਾਂ) ਉਥੇ ਅਨੰਦ ਮਾਣ ਰਹੇ ਹਨ। ਜਿੱਧਰ ਵੀ ਆਤਮਾ ਦੇਖਦੀ ਹੈ, ਹਰ ਪਾਸੇ ਬਿਨਾਂ ਚੰਦ ਦੇ ਚੰਦ ਵਰਗਾ ਪ੍ਰਕਾਸ਼ ਪੱਸਰਿਆ ਹੋਇਆ ਦਿਖਾਈ ਦਿੰਦਾ ਹੈ। ਜਦੋਂ ਸਮਾਧੀ (ਤਾੜੀ) ਵਿਚ ਰੂਹ ਦਸਵੇਂ ਦੁਆਰ ਵਿਚ ਪਹੁੰਚ ਕੇ ਮਨ, ਮਾਇਆ ਅਤੇ ਕਰਮਾਂ ਦੇ ਪਰਦੇ ਲਾਹ ਕੇ ਬਿਲਕੁਲ ਨਿਰਮਲ ਹੋ ਜਾਂਦੀ ਹੈ ਤਾਂ ਇਹ ਉਸ ਅਲਖ ਪ੍ਰਭੂ ਨੂੰ ਲਖਣ ਦੇ ਸਮਰੱਥ ਬਣ ਜਾਂਦੀ ਹੈ। ਕਾਲ ਅਤੇ ਮਹਾਂਕਾਲ ਇਹਦੇ ਨੇੜੇ ਨਹੀਂ ਢੁੱਕ ਸਕਦੇ ਅਤੇ ਵਿਸ਼ੇ, ਵਿਕਾਰ ਸਦਾ ਲਈ ਸੜ ਕੇ ਸੁਆਹ ਹੋ ਜਾਂਦੇ ਹਨ। ਪ੍ਰਭੂ ਨਾਲ ਮਿਲਾਪ ਦੀ ਇਹਦੀ ਜੁਗਾਂ-ਜੁਗਾਂ ਦੀ ਪਿਆਸ ਬੁਝ ਜਾਂਦੀ ਹੈ ਅਤੇ ਪਾਪਾਂ (ਅਘ) ਅਤੇ ਕਰਮਾਂ, ਭਰਮਾਂ ਦੀਆਂ ਸਭ ਉਪਾਧੀਆਂ (ਬਿਆਧਿ) ਦੂਰ ਹੋ ਜਾਂਦੀਆਂ ਹਨ। ਇਸ ਨਾਲ ਆਤਮਾ ਨੂੰ ਅਮਰ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਇਹ ਜੰਮਣ ਮਰਨ ਦੇ ਬੰਧਨਾਂ ਤੋਂ ਸਦਾ ਲਈ ਮੁਕਤ ਹੋ ਜਾਂਦੀ ਹੈ।)

(50)

[1]ਮੁਰਸ਼ਿਦ ਨੈਨੋਂ ਬੀਚ ਨਬੀ ਹੈ।
[2]ਸਿਆਹ ਸਪੇਦ ਤਿਲੋਂ ਬਿਚ ਤਾਰਾ, ਅਵਿਗਤ ਅਲਖ ਰਬੀ ਹੈ॥
[3]ਆਂਖੀ ਮਦੇ ਪਾਂਖੀ ਚਮਕੇ, ਪਾਂਖੀ ਮਧੇ ਦਵਾਰਾ॥
[4]ਤੇਹਿ ਦਵਾਰੇ ਦੂਰਬੀਨ ਲਗਾਵੈ, ਉਤਰੈ ਭੌਜਲ ਪਾਰਾ॥
[5]ਸੁੰਨ ਸਹਰ ਮੇਂ ਬਾਸ ਹਮਾਰੋ, ਤਹਾਂ ਸਰਬੰਗੀ ਗਾਵੈ॥

---

1. ਮੇਰਾ ਮੁਰਸ਼ਦ ਮੇਰੇ ਅੰਦਰ ਦੋਹਾਂ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਹੈ। ਉਹੀ ਰੱਬ ਦਾ ਨਬੀ, ਪੈਗ਼ੰਬਰ ਜਾਂ ਸੁਨੇਹਾ ਲਿਆਉਣ ਵਾਲਾ ਹੈ 2. ਚਿੱਟੇ ਅਤੇ ਕਾਲੇ ਤਿਲਾਂ ਦੇ ਵਿਚਕਾਰ ਤਾਰੇ ਦੀ ਲਿਸ਼ਕੋਰ ਹੈ, ਜਿਸ ਨੂੰ ਪਾਰ ਕਰਕੇ ਉਸ ਅਲਖ, ਅਗੰਮ ਰੱਬ ਦਾ ਰਾਹ ਮਿਲਦਾ ਹੈ 3. ਅੱਖਾਂ ਦੇ ਵਿਚਕਾਰ ਇਕ ਪੰਖੜੀ ਚਮਕਦੀ ਹੈ ਅਤੇ ਉਹਦੇ ਵਿਚਕਾਰ ਦਸਵਾਂ ਦਰਵਾਜ਼ਾ ਹੈ 4. ਉਸ ਦੁਆਰੇ ਉੱਤੇ ਦੂਰਬੀਨ ਲਾਉ ਭਾਵ ਧਿਆਨ ਟਿਕਾਉ ਜਿਸ ਨਾਲ ਤੁਸੀਂ ਭਵ-ਜਲ ਤੋਂ ਪਾਰ ਹੋਣ ਦੇ ਕਾਬਲ ਬਣ ਜਾਉਗੇ। 5. ਜਦ ਤੁਸੀਂ ਤ੍ਰਿਕੁਟੀ ਨੂੰ ਪਾਰ ਕਰਕੇ ਦਸਵੇਂ ਦੁਆਰ ਜਾਂ ਸੁੰਨ-ਮੰਡਲ ਵਿਚ ਪਹੁੰਚ ਜਾਵੋਗੇ ਤਾਂ ਤੁਹਾਨੂੰ ਸ਼ਬਦ ਦੀ ਪੂਰਨ ਧੁਨੀ (ਸਰਬੰਗੀ) ਜਾਂ ਸ਼ਬਦ ਦੀਆਂ ਨਾਨਾਂ ਪ੍ਰਕਾਰ ਦੀਆਂ ਧੁਨੀਆਂ ਇਕੱਠੀਆਂ ਵੱਜਦੀਆਂ ਸੁਣਾਈ ਦੇਣਗੀਆਂ।

[1]ਸਾਹਿਬ ਕਬੀਰ ਸਦਾ ਕੇ ਸੰਗੀ, ਸਬਦ ਮਹਲ ਲੇ ਆਵੈ ॥
(ਕਬੀਰ ਸ਼ਬਦਾਵਲੀ ਭਾਗ 1, ਪੰ. 64)

(51)

ਸਾਧੋ ਐਸਾ ਧੁੰਧ ਅੰਧਿਆਰਾ।
ਯਾ ਘਟ ਅੰਤਰ ਬਾਗ ਬਗੀਚੇ, ਯਾਹੀ ਮੇਂ ਸਿਰਜਨਹਾਰਾ॥
ਯਾ ਘਟ ਅੰਤਰ ਸਾਤ ਸਮੁੰਦਰ, ਯਾਹੀ ਮੇਂ ਨੌ ਲਖ ਤਾਰਾ।
ਯਾ ਘਟ ਅੰਤਰ ਹੀਰਾ ਮੋਤੀ, ਯਾਹੀ ਮੇਂ ਪਰਖਨਹਾਰਾ॥
ਯਾ ਘਟ ਅੰਤਰ ਅਨਹਦ ਗਰਜੈ, ਯਾਹੀ ਮੇਂ ਉਠਤ ਫੁਹਾਰਾ।
ਕਹਤ ਕਬੀਰ ਸੁਨੋ ਭਾਈ ਸਾਧੋ, ਯਾਹੀ ਮੇਂ ਗੁਰੂ ਹਮਾਰਾ॥
(ਕਬੀਰ ਸ਼ਬਦਾਵਲੀ ਭਾਗ 1, ਪੰ. 70)

(52)

[2]ਬਾਬਾ ਅਗਮ ਅਗੋਚਰ ਕੈਸਾ, ਤਾਤੇਂ ਕਹਿ ਸਮਝਾਊਂ ਐਸਾ॥
ਜੋ ਦੀਸੇ ਸੋ ਤੋ ਹੈ ਨਾਹੀਂ, ਹੈ ਸੋ ਕਹਾ ਨ ਜਾਈ।
[3]ਸੈਨਾ ਬੈਨਾ ਕਹਿ ਸਮਝਾਊਂ, ਗੂੰਗੇ ਕਾ ਗੁੜ ਭਾਈ॥
[4]ਦ੍ਰਿਸ਼ਟਿ ਨ ਦੀਸੈ ਮੁਸ਼ਟਿ ਨਾ ਆਵੈ, ਬਿਨਸੈ ਨਾਹਿੰ ਨਿਆਰਾ।
ਐਸਾ ਗਿਆਨ ਕਥਾ ਗੁਰੁ ਮੇਰੇ, ਪੰਡਿਤ ਕਰੋ ਬਿਚਾਰਾ॥
ਬਿਨ ਦੇਖੇ ਪਰਤੀਤਿ ਨ ਆਵੈ, ਕਹੇ ਨ ਕੋਊ ਪਤਿਆਨਾ।
[5]ਸਮੁਝਾ ਹੋਏ ਸੋ ਸਬਦੈ ਚੀਨੈ, ਅਚਰਜ ਹੋਏ ਇਆਨਾ॥
ਕੋਈ ਧਿਆਵੈ ਨਿਰਾਕਾਰ ਕੋ, ਕੋਇ ਧਿਆਵੈ ਆਕਾਰਾ।
ਵਹ ਤੋ ਇਨ ਦੋਊ ਤੇ ਨਿਆਰਾ, ਜਾਨੈ ਜਾਨਨਹਾਰਾ॥
ਕਾਜੀ ਕਥੈ ਕਤੇਬ ਕੁਰਾਨਾ, ਪੰਡਿਤ ਬੇਦ ਪੁਰਾਨਾ।

---

1. ਇਸ ਸ਼ਬਦ ਨੂੰ ਪਕੜ ਕੇ ਤੁਸੀਂ ਸ਼ਬਦ ਦੇ ਸਰੋਤ ਵਿਚ ਪਹੁੰਚ ਜਾਵੋਗੇ ਅਤੇ ਉਹ ਸ਼ਬਦ-ਸਰੂਪੀ ਪ੍ਰਭੂ ਸਦਾ ਲਈ ਤੁਹਾਡਾ ਸਾਥੀ ਬਣ ਜਾਵੇਗਾ। ਫਿਰ ਤੁਹਾਡਾ ਕਦੇ ਵੀ ਉਸ ਤੋਂ ਵਿਛੋੜਾ ਨਹੀਂ ਹੋਵੇਗਾ। 2. ਉਸ ਅਗੰਮ, ਅਗੋਚਰ ਪ੍ਰਭੂ ਦਾ ਵਰਨਨ ਕਰ ਸਕਣਾ ਅਸੰਭਵ ਹੈ।

3. ਸੈਨਾ-ਇਸ਼ਾਰੇ ਨਾਲ; ਬੈਨਾ-ਬੋਲ ਕੇ; ਭਾਸ਼ਾ ਰਾਹੀਂ; ਮੈਂ ਇਸ਼ਾਰਿਆਂ ਨਾਲ ਅਤੇ ਲਫ਼ਜ਼ਾਂ ਨਾਲ ਉਸ ਦਾ ਵਰਨਨ ਕਰਨ ਦਾ ਜਤਨ ਕਰਦਾ ਹਾਂ ਪਰ ਅਸਲ ਵਿਚ ਉਹਦਾ ਵਰਨਨ ਹੋ ਨਹੀਂ ਸਕਦਾ।

4. ਮੁਸ਼ਟ-ਮੁੱਠ; ਉਹ ਬਾਹਰਲੀ ਨਜ਼ਰ ਨਾਲ ਦਿਸਦਾ ਨਹੀਂ; ਬਾਹਰਲੇ ਹੱਥਾਂ ਨਾਲ ਉਹਨੂੰ ਫੜ ਨਹੀਂ ਸਕਦਾ।

5. ਸਿਰਫ਼ ਸ਼ਬਦ ਦੁਆਰਾ ਹੀ ਉਹਦੀ ਲਖਤਾ ਹੋ ਸਕਦੀ ਹੈ। ਮੂਰਖਾਂ ਨੂੰ ਇਸ ਗੱਲ ਉੱਤੇ ਅਸਚਰਜਤਾ ਹੁੰਦੀ ਹੈ ਕਿ ਸ਼ਬਦ ਦੁਆਰਾ ਉਹਨੂੰ ਕਿਵੇਂ ਜਾਣਿਆ ਜਾ ਸਕਦਾ ਹੈ।

[1]ਵਹ ਅੱਛਰ ਤੇ ਲਖਾ ਨ ਜਾਈ, ਮਾਤ੍ਰਾ ਲਗੈ ਨ ਕਾਨਾ॥
[2]ਨਾਦੀ ਬਾਦੀ ਪੜਨਾ ਗੁਨਨਾ, ਬਹੁ ਚਤੁਰਾਈ ਭੀਨਾ।
[3]ਕਹੈ ਕਬੀਰ ਸੋ ਪੜੈ ਨ ਪਰਲੈ, ਨਾਮ ਭਗਤਿ ਜਿਨ ਚੀਨ੍ਹਾ॥

(ਕਬੀਰ ਸ਼ਬਦਾਵਲੀ ਭਾਗ 1, ਪੰ. 71)

(53)

ਸੂਰ ਪਰਕਾਸ ਤਹਿੰ ਰੈਨ ਕਹਿੰ ਪਾਈਏ, ਰੈਨ ਪਰਕਾਸ ਨਹਿੰ ਸੂਰ ਭਾਗੈ।
ਗਿਆਨ ਪਰਕਾਸ ਅਗਿਆਨ ਕਹਿੰ ਪਾਈਏ, ਹੋਇ ਅਗਿਆਨ ਤਹਿੰ ਗਿਆਨ ਨਾਸੈ॥
ਕਾਮ ਬਲਵਾਨ ਤਹਿੰ ਨਾਮ ਕਹੰ ਪਾਈਏ, ਨਾਮ ਜਹੰ ਹੋਇ ਤਹੰ ਕਾਮ ਨਾਹੀਂ।
ਕਹੈ ਕਬੀਰ ਯਹ ਸੱਤ ਬੀਚਾਰ ਹੈ, ਸਮੁਝ ਬਿਚਾਰ ਕਰਿ ਦੇਖ ਮਾਹੀਂ॥

(ਕਬੀਰ ਸ਼ਬਦਾਵਲੀ ਭਾਗ 1, ਪੰ. 86)

(ਇਸ ਛੋਟੇ ਜਿਹੇ ਸ਼ਬਦ ਵਿਚ ਬਹੁਤ ਭਾਵ-ਪੂਰਤ ਇਸ਼ਾਰਾ ਕਰਦੇ ਹੋਏ ਕਹਿੰਦੇ ਹਨ: ਜਿੱਥੇ ਸੂਰਜ ਹੋਵੇ, ਓਥੇ ਰਾਤ ਨਹੀਂ ਹੋ ਸਕਦੀ ਅਤੇ ਰਾਤ ਵਿਚ ਸੂਰਜ ਦਿਖਾਈ ਨਹੀਂ ਦੇ ਸਕਦਾ। ਜਿੱਥੇ ਗਿਆਨ ਦਾ ਪ੍ਰਕਾਸ਼ ਹੋਵੇ ਓਥੇ ਅਗਿਆਨਤਾ ਦਾ ਹਨੇਰਾ ਨਹੀਂ ਰਹਿ ਸਕਦਾ ਅਤੇ ਜਿੱਥੇ ਅਗਿਆਨਤਾ ਹੋਵੇ, ਓਥੇ ਗਿਆਨ ਦਿਖਾਈ ਨਹੀਂ ਦਿੰਦਾ। ਜਿੱਥੇ ਕਾਮ ਦਾ ਜ਼ੋਰ ਹੋਵੇ, ਓਥੇ ਨਾਮ ਨਹੀਂ ਟਿਕਦਾ ਅਤੇ ਜਿੱਥੇ ਨਾਮ ਪ੍ਰਗਟ ਹੋ ਜਾਵੇ ਓਥੇ ਕਾਮ ਨਹੀਂ ਟਿਕ ਸਕਦਾ। ਆਪ ਦਾ ਭਾਵ ਹੈ ਕਿ ਜੀਵ ਨੂੰ ਆਪਣੇ ਅੰਦਰ ਨਾਮ ਦੇ ਗਿਆਨ ਦਾ ਪ੍ਰਕਾਸ਼ ਕਰਨਾ ਚਾਹੀਦਾ ਹੈ ਤਾਂ ਜੋ ਅਗਿਆਨਤਾ ਅਤੇ ਵਿਕਾਰਾਂ ਦਾ ਅੰਧਕਾਰ ਸਦਾ ਲਈ ਅਲੋਪ ਹੋ ਜਾਵੇ।)

(54)

ਸਾਧੋ ਸੋ ਜਨ ਉਤਰੇ ਪਾਰਾ। ਜਿਨ ਮਨ ਤੋਂ ਆਪਾ ਡਾਰਾ॥
ਕੋਈ ਕਹੈਂ ਮੈਂ ਗਿਆਨੀ ਰੇ ਭਾਈ, ਕੋਈ ਕਹੈ ਮੈਂ ਤਿਆਗੀ।

---

1. ਅੱਛਰ=ਜੋ ਕਦੇ ਨਾਸ਼ ਨਾ ਹੋਵੇ; ਕਾਨਾ - ਕੰਨਾ, (ਾ); ਪ੍ਰਭੂ ਐਸਾ ਸਤਿ ਹੈ ਜੋ ਲਿਖਣ, ਪੜ੍ਹਨ ਵਿਚ ਨਹੀਂ ਆ ਸਕਦਾ।

2. ਨਾਦੀ-ਗਾਉਣ ਵਾਲੇ; ਬਾਦੀ=ਵਿਵਾਦ ਕਰਨ ਵਾਲੇ; ਚਤੁਰਾਈ ਭੀਨਾ=ਕਈ ਤਰ੍ਹਾਂ ਦੀਆਂ ਚਤੁਰਾਈਆਂ ਕਰਨ ਵਾਲੇ।

3. ਨਾਮ-ਭਗਤੀ ਕਰਨ ਵਾਲੇ ਸੱਚੇ ਭਗਤ ਕਦੇ ਜੰਮਣ-ਮਰਨ ਦੇ ਚੱਕਰ ਵਿਚ ਨਹੀਂ ਪੈਂਦੇ, ਪਰ ਨਾਦੀ, ਬਾਦੀ ਅਤੇ ਚਤੁਰ ਉਸ ਪ੍ਰਭੂ ਤੋਂ ਦੂਰ ਰਹਿੰਦੇ ਹਨ ਅਤੇ ਜੰਮਣ-ਮਰਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ।

ਕੋਈ ਕਹੈ ਮੈਂ ਇੰਦ੍ਰੀ ਜੀਤੀ, ਅਹੰ[1] ਸਬਨ ਕੋ ਲਾਗੀ॥
ਕੋਈ ਕਹੈ ਮੈਂ ਜੋਗੀ ਰੇ ਭਾਈ, ਕੋਈ ਕਹੈ ਮੈਂ ਭੋਗੀ।
ਮੈਂ ਤੈਂ ਆਪਾ ਦੂਰਿ ਨ ਡਾਰਾ, ਕੈਸੇ ਜੀਵੈ ਰੋਗੀ[2]॥
ਕੋਈ ਕਹੈ ਮੈਂ ਦਾਤਾ ਰੇ ਭਾਈ, ਕੋਈ ਕੁਹੈ ਮੈਂ ਤਪਸੀ।
ਨਿਜ ਤਤ ਨਾਮ ਨਿਸਚੈ ਨਹਿ ਜਾਨਾ, ਸਬ ਮਾਇਆ ਮੈਂ ਖਪਸੀ॥
ਕੋਈ ਕਹੈ ਜੁਗਤੀ ਸਬ ਜਾਨੌਂ, ਕੋਈ ਕਹੈ ਮੈਂ ਰਹਨੀ।
[3]ਆਤਮ ਦੇਵ ਸੇ ਪਰਿਚੈ ਨਾਹੀਂ, ਯਹ ਸਬ ਝੂਠੀ ਕਹਨੀ॥
ਕੋਈ ਕਹੈ ਧਰਮ ਸਬ ਸਾਧੇ, ਔਰ ਬਰਤ ਸਬ ਕੀਨ੍ਹਾ।
[4]ਆਪਾ ਕੀ ਆਂਟੀ ਨਹਿ ਨਿਕਸੀ, ਕਰਜ ਬਹੁਤ ਸਿਰ ਲੀਨ੍ਹਾ॥
ਗਰਬ ਗੁਮਾਨ ਸਬ ਦੂਰਿ ਨਿਵਾਰੇ, [5]ਕਰਨੀ ਕੋ ਬਲ ਨਾਹੀਂ।
[6]ਕਹੈ ਕਬੀਰ ਸਾਹਿਬ ਕਾ ਬੰਦਾ, ਪਹੁੰਚਾ ਨਿਜ ਪਦ ਮਾਹੀਂ॥

(ਕਬੀਰ ਸ਼ਬਦਾਵਲੀ ਭਾਗ 1, ਪੰ. 89)

(55)

ਜੋ ਕੋਇ ਯਾ ਬਿਧਿ ਮਨ ਕੋ ਲਗਾਵੈ। ਮਨ ਕੇ ਲਗਾਏ ਗੁਰੂ ਪਾਵੈ॥
ਜੈਸੇ ਨਟਵਾ ਚੜ੍ਹਤ ਬਾਸ ਪਰ, ਢੋਲੀਆ ਢੋਲ ਬਜਾਵੈ।
ਅਪਨਾ ਬੋਝ ਭਰੈ ਸਿਰ ਊਪਰ, ਸੁਰਤਿ ਬਾਂਸ ਪਰ ਲਾਵੈ॥
ਜੈਸੇ ਭੁਵੰਗਮ ਚਰਤ ਬਨੀ ਮੇਂ, ਓਸ ਚਾਟਨੇ ਆਵੈ।
ਕਭੀ ਚਾਟੈ ਕਭੀ ਮਨੀ ਤਨ ਚਿਤਵੈ, ਮਨੀ ਤਜ ਪ੍ਰਾਨ ਗੰਵਾਵੈ॥
ਜੈਸੇ ਕਾਮਨਿ ਭਰਤ ਕੂਪ ਜਲ, ਕਰ ਛੋਡੇ ਬਤਰਾਵੈ।
ਅਪਨਾ ਰੰਗ ਸਖੀਅਨ ਸੰਗ ਰਾਚੈ, ਸੁਰਤਿ ਡੋਰ ਪਰ ਲਾਵੈ॥
ਜੈਸੇ ਸਤੀ ਚੜ੍ਹੀ ਸਤ ਊਪਰ, ਅਪਨੀ ਕਾਇਆ ਜਰਾਵੈ।
ਮਾਤੁ ਪਿਤਾ ਸਬ ਕੁਟੁੰਬ ਤਿਆਗੈ, ਸੁਰਤ ਪੀਆ ਪਰ ਲਾਵੈ॥

---

1. ਹਉਮੈਂ 2. ਜਿਸਨੂੰ ਹਉਮੈ ਦਾ ਰੋਗ ਲੱਗਾ ਹੋਇਆ ਹੈ 3. ਪਰਮਾਤਮਾ ਦੀ ਪਛਾਣ ਨਹੀਂ ਕੀਤੀ ਤਾਂ ਬਾਕੀ ਸਭ ਤਰ੍ਹਾਂ ਦੀ ਕਹਿਣੀ, ਕਰਨੀ ਅਤੇ ਜੁਗਤੀ ਝੂਠੀ ਹੈ 4. ਆਂਟੀ-ਗੁੰਝਲ; ਜੇ ਹਉਮੈ ਦੀ ਗੁੰਝਲ ਨਹੀਂ ਨਿਕਲੀ ਤਾਂ ਸਿਰ ਉੱਤੇ ਭਾਰਾ ਕਰਜ਼ਾ ਕਾਇਮ ਹੈ 5. ਕਰਨੀ ਦਾ ਜ਼ੋਰ ਜਾਂ ਹੰਕਾਰ ਛੱਡ ਕੇ ਰੱਬ ਦਾ ਦਾਸ ਬਣ ਜਾਵੇ 6. ਪ੍ਰਭੂ ਦੇ ਦਾਸ ਬਣ ਕੇ ਪ੍ਰਭੂ ਨੂੰ ਮਿਲ ਸਕਦੇ ਹਾਂ, ਕਰਨੀ ਆਦਿ ਦਾ ਹੰਕਾਰ ਕਰ ਕੇ ਨਹੀਂ।

[1]ਧੂਪ ਦੀਪ ਨੈਵੇਦ ਅਰਗਜਾ, ਗਿਆਨ ਕੀ ਆਰਤਿ ਲਾਵੈ।
ਕਹੈ ਕਬੀਰ ਸੁਨੋ ਭਾਈ ਸਾਧੋ, ਫੇਰ ਜਨਮ ਨਹਿ ਪਾਵੈ॥

(ਕਬੀਰ ਸ਼ਬਦਾਵਲੀ ਭਾਗ 1, ਪੰ. 91)

(ਕਬੀਰ ਸਾਹਿਬ ਕੁਝ ਉਦਾਹਰਣਾਂ ਦੇ ਕੇ ਸਮਝਾਉਂਦੇ ਹਨ ਕਿ ਮਨ ਦੀ ਇਕਾਗਰਤਾ ਜਾਂ ਥਿਰਤਾ ਕਿਸ ਤਰਾਂ ਦੀ ਹੋਣੀ ਚਾਹੀਦੀ ਹੈ ਅਤੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ।

ਆਪ ਕਹਿੰਦੇ ਹਨ ਕਿ ਧਿਆਨ ਏਨਾ ਪ੍ਰਪੱਕ ਹੋਣਾ ਚਾਹੀਦਾ ਹੈ ਕਿ ਅੰਦਰ ਸਤਿਗੁਰੂ ਪ੍ਰਗਟ ਹੋ ਜਾਵੇ। ਨਟ ਬਾਂਸ ਉੱਤੇ ਚੜ੍ਹਦਾ ਹੈ ਤਾਂ ਢੋਲੀ ਢੋਲ ਵਜਾਉਂਦਾ ਹੈ। ਨਟ ਦੇ ਸਿਰ ਉੱਤੇ ਭਾਰ ਵੀ ਹੁੰਦਾ ਹੈ, ਪਰ ਉਹਦਾ ਧਿਆਨ ਪੂਰੀ ਤਰ੍ਹਾਂ ਬਾਂਸ ਵਿਚ ਹੁੰਦਾ ਹੈ।

ਸੱਪ (ਭੁਵੰਗਮ) ਜੰਗਲ ਵਿਚ ਤ੍ਰੇਲ ਚੱਟਣ ਲਈ ਜਾਂਦਾ ਹੈ। ਉਹ ਆਪਣੀ ਮਨੀ ਬਾਹਰ ਰੱਖ ਦਿੰਦਾ ਹੈ। ਉਹ ਤ੍ਰੇਲ ਨੂੰ ਚੱਟਦਾ ਹੈ ਪਰ ਧਿਆਨ ਮਨੀ ਵਿਚ ਰੱਖਦਾ ਹੈ ਕਿਉਂਕਿ ਮਨੀ ਦੇ ਜਾਣ ਨਾਲ ਉਹਦੀ ਮੌਤ ਹੋ ਜਾਂਦੀ ਹੈ।

ਖੂਹ ਉੱਤੇ ਪਾਣੀ ਭਰਨ ਗਈ ਕੁੜੀ ਨੇ ਸਿਰ ਉੱਤੇ ਘੜਾ ਚੁੱਕਿਆ ਹੁੰਦਾ ਹੈ। ਉਹ ਹੱਥ ਛੱਡ ਕੇ ਸਹੇਲੀਆਂ ਨਾਲ ਗੱਲਾਂ ਕਰਦੀ ਹੈ (ਕਰ ਛੋਡੇ ਬਤਰਾਵੈ), ਪਰ ਸਖੀਆਂ ਨਾਲ ਮਸਤ ਹੋਣ ਦੇ ਬਾਵਜੂਦ ਉਹ ਧਿਆਨ ਘੜੇ ਵਿਚ ਰੱਖਦੀ ਹੈ।

ਚਿਤਾ ਉੱਤੇ ਚੜ੍ਹੀ ਪਤੀਬਰਤਾ ਸਭ ਰਿਸ਼ਤੇਦਾਰਾਂ ਵਿਚੋਂ ਧਿਆਨ ਕੱਢ ਕੇ ਸੁਰਤੀ ਸਿਰਫ਼ ਪਤੀ ਵਿਚ ਰੱਖਦੀ ਹੈ । ਇਸੇ ਤਰ੍ਹਾਂ ਜਿਹੜਾ ਪ੍ਰੇਮੀ ਆਪਣਾ ਧਿਆਨ ਪੂਰੀ ਤਰ੍ਹਾਂ ਅੰਦਰ ਇਕਾਗਰ ਕਰ ਕੇ ਸੱਚੇ ਆਤਮ-ਗਿਆਨ ਦੁਆਰਾ ਪ੍ਰਭੂ ਦੀ ਆਰਤੀ ਉਤਾਰਦਾ ਹੈ, ਉਹ ਸਦਾ ਲਈ ਜੰਮਣ-ਮਰਨ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ।)

(56)

ਪ੍ਰੀਤਿ ਉਸੀ ਸੇ ਕੀਜੀਏ, ਜੋ ਓਰ ਨਿਭਾਵੈ।
ਬਿਨਾ ਪ੍ਰੀਤਿ ਕੇ ਮਾਨਵਾ, ਕਹਿੰ ਠੌਰ ਨ ਪਾਵੈ॥
ਨਾਮ ਸਨੇਹੀ ਜਬ ਮਿਲੈ, ਤਬ ਹੀ ਸਚ ਪਾਵੈ।
ਅਜਰ ਅਮਰ ਘਰ ਲੇ ਚਲੈ, ਭਵਜਲ ਨਹਿੰ ਆਵੈ॥

---

1. ਨੈਵੇਦ-ਦੇਵਤਿਆਂ ਦੇ ਅਰਪਣ ਕਰਨ ਵਾਲਾ ਭੋਜਨ: ਅਰਗਜਾ-ਸੁਗੰਧੀ: ਆਤਮਾ ਦੀ ਇਕਾਗਰਤਾ ਹੀ ਉਹ ਧੂਪ, ਦੀਪ, ਨੈਵੇਦ ਅਤੇ ਅਰਗਜਾ ਹੈ, ਜਿਸ ਨਾਲ ਪ੍ਰਭੂ ਰੂਪੀ ਇਸ਼ਟ ਪ੍ਰਸੰਨ ਹੁੰਦਾ ਹੈ।

ਜਿਉਂ ਪਾਨੀ ਦਰਿਆਵ ਕਾ, ਦੂਜਾ ਨ ਕਹਾਵੈ।
ਹਿਲਿ ਮਿਲਿ ਏਕੋ ਹੋਇ ਰਹੈ, ਸਤਗੁਰੂ ਸਮੁਝਾਵੈ॥
ਦਾਸ ਕਬੀਰ ਬਿਚਾਰਿ ਕੇ, ਕਹਿ ਕਹਿ ਜਤਲਾਵੈ।
ਆਪਾ ਮਿਟਿ ਸਾਹਿਬ ਮਿਲੇ, ਤਬ ਵਹ ਘਰ ਪਾਵੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 2)

(57)

ਘਰ ਘਰ ਦੀਪਕ ਬਰੈ, ਲਖੈ ਨਹਿ ਅੰਧ ਹੈ।
ਲਖਤ ਲਖਤ ਲਖਿ ਪਰੈ, ਕਟੈ ਜਮ ਫੰਦ ਹੈ॥
ਕਹਨ ਸੁਨਨ ਕਛੁ ਨਾਹਿੰ, ਨਹੀਂ ਕਛੁ ਕਰਨ ਹੈ।
ਜੀਤੇ ਹੀ ਮਰਿ ਰਹੈ, ਬਹੁਰਿ ਨਹਿ ਮਰਨ ਹੈ॥
ਜੋਗੀ ਪੜੇ ਬਿਜੋਗ, ਕਹੈਂ ਘਰ ਦੂਰ ਹੈ।
ਪਾਸਹਿ ਬਸਤ ਹਜੂਰ, ਤੂ ਚੜਤ ਖਜੂਰ ਹੈ॥
[1]ਬਾਹਮਨ ਦੀਖਿਆ ਦੇਤ, ਸੋ ਘਹ ਘਰ ਘਾਲਿ ਹੈ।
[2]ਮੂਰ ਸਜੀਵਨ ਪਾਸ, ਸੋ ਪਾਹਨ ਪਾਲਿ ਹੈ॥
ਐਸਨ ਦਾਸ ਕਬੀਰ, [3]ਸਲੋਨਾ ਆਪ ਹੈ।
[4]ਨਹੀਂ ਜੋਗ ਨਹਿ ਜਾਪ, ਪੁੰਨ ਨਹਿ ਪਾਪ ਹੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 8)

(58)

[5]ਸਾਚੇ ਸਤਗੁਰ ਕੀ ਬਲਿਹਾਰੀ, ਜਿਨ ਯੇਹ ਕੁੰਜੀ ਕੁਫੁਲ ਉਘਾਰੀ॥
[6]ਨਖ ਸਿਖ ਸਾਹਿਬ ਹੈ ਭਰਪੂਰ, ਸੋ ਸਾਹਿਬ ਕਿਉਂ ਕਹੀਏ ਦੂਰ॥
ਸਤਗੁਰੂ ਦਇਆ ਅਮੀਰਸ[7] ਭੀਜੈ, ਤਨ ਮਨ ਧਨ ਸਬ ਅਰਪਨ ਕੀਜੈ॥
ਕਹੈ ਕਬੀਰ ਸੰਤ ਸੁਖਦਾਈ, ਸੁਖ ਸਾਗਰ ਇਸਥਿਰ[8] ਘਰ ਪਾਈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 19)

---

1. ਬ੍ਰਾਹਮਣ ਘਰ-ਘਰ ਜਾ ਕੇ ਲੋਕਾਂ ਨੂੰ ਦੀਖਿਆ ਦੇਣ ਦੀ ਵਿਅਰਥ ਘਾਲ ਘਾਲਦਾ ਹੈ 2. ਸੰਜੀਵਨੀ ਬੂਟੀ ਵਾਂਗ ਅਮਰ ਜੀਵਨ ਦੇਣ ਵਾਲਾ ਉਹ ਜੀਦਾ ਜਾਗਦਾ ਪ੍ਰਭੂ ਅੰਦਰ ਹੈ, ਪਰ ਲੋਕ ਉਸਨੂੰ ਪੱਥਰਾਂ ਵਿਚ ਢੂੰਢਦੇ ਹਨ 3. ਸਲੋਨਾ = ਸੁੰਦਰ; ਦਾਸ ਕਬੀਰ ਕਹਿੰਦਾ ਹੈ ਕਿ ਉਹ ਪ੍ਰਭੂ ਬਹੁਤ ਸੁੰਦਰ ਹੈ 4. ਉਸਦੀ ਪ੍ਰਾਪਤੀ ਲਈ ਕਿਸੇ ਜਪ-ਤਪ ਅਤੇ ਪੁੰਨ-ਪਾਪ ਦੀ ਲੋੜ ਨਹੀਂ 5. ਮੈਂ ਉਸ ਸਤਿਗੁਰੂ ਦੇ ਕੁਰਬਾਨ ਜਾਂਦਾ ਹਾਂ ਜਿਸ ਨੇ ਚਾਬੀ ਲਾ ਕੇ ਅੰਦਰਲਾ ਤਾਲਾ ਖੋਲ੍ਹ ਦਿੱਤਾ 6. ਨਖ-ਨਹੁੰ; ਸਿਖ-ਸਿਰ ਦੀ ਚੋਟੀ: ਉਹ ਪ੍ਰਭੂ ਰੋਮ-ਰੋਮ ਵਿਚ ਸਮਾਇਆ ਹੋਇਆ ਹੈ 7. ਅੰਮ੍ਰਿਤ 8. ਨਿਹਚਲ।

(59)

ਸਤਗੁਰੂ ਸੋਈ ਦਇਆ ਕਰਿ ਦੀਨ੍ਹਾ, [1]ਤਾਤੇਂ ਅਨਚਿਨ੍ਹਾਰ ਮੈਂ ਚੀਨ੍ਹਾ॥
ਬਿਨ ਪਗ ਚਲਨਾ ਬਿਨ ਪਰ ਉੜਨਾ, ਬਿਨਾ ਚੁੰਚ ਕਾ ਚੁਗਨਾ।
ਬਿਨਾ ਨੈਨ ਕਾ ਦੇਖਨ ਪੇਖਨ, ਬਿਨ ਸਰਵਨ[2] ਕਾ ਸੁਨਨਾ॥
ਚੰਦ ਨ ਸੂਰ ਦਿਵਸ ਨਹਿ ਰਜਨੀ[3], ਤਹਾਂ ਸੁਰਤ ਲੌ ਲਾਈ।
ਬਿਨਾ ਅੰਨ ਅੰਮ੍ਰਿਤ ਰਸ ਭੋਜਨ, ਬਿਨ ਜਲ ਤ੍ਰਿਖਾ[4] ਬੁਝਾਈ॥
ਯਹਾਂ ਹਰਖ[5], ਤਹਿ ਪੂਰਨ ਸੁਖ ਹੈ, ਯਹ ਸੁਖ ਕਾ ਸੇ ਕਹਿਨਾ।
ਕਹੈ ਕਬੀਰ ਬਲਿ ਬਲਿ ਸਤਗੁਰੂ ਕੀ, ਧੰਨ ਸਿਸ਼ ਕਾ ਲਹਿਨਾ[6]॥

(ਕਬੀਰ ਸ਼ਬਦਾਵਲੀ ਭਾਗ 2, ਪੰ. 21)

(60)

ਮੇਰੇ ਸਤਿਗੁਰੂ ਪਕੜੀ ਬਾਂਹ, ਨਹੀਂ ਤੋ ਮੈਂ ਬਹਿ ਜਾਤਾ॥
ਕਰਮ ਕਾਟਿ ਕੋਇਲਾ ਕੀਆ, [7]ਬ੍ਰਹਮ ਅਗਨਿ ਪਰਿਜਾਰ।
ਲੋਭ ਮੋਹ ਭ੍ਰਮ ਜਾਰਿਆ, ਸਤਿਗੁਰੂ ਬੜੇ ਦਿਆਰ[8]॥
ਕਾਗਾ ਸੇ ਹੰਸਾ ਕੀਆ, ਜਾਤਿ ਬਰਨ ਕੁਲ ਖੋਏ।
ਦਇਆ ਦ੍ਰਿਸ਼ਟਿ ਸੇ ਸਹਿਜ ਸਭ, ਪਾਤਕ[9] ਡਾਰੇ ਧੋਏ॥
ਅਗਿਆਨੀ ਭਟਕਤ ਫਿਰੈ, ਜਾਤਿ ਬਰਨ ਅਭਿਮਾਨ।
ਸਤਿਗੁਰੂ ਸ਼ਬਦ ਸੁਨਾਇਆ, ਭਨਕ ਪੜੀ ਮੇਰੇ ਕਾਨ॥
ਮਾਇਆ ਮਮਤਾ ਤਜਿ ਦਈ, ਵਿਸ਼ਿਆ ਨਾਹਿ ਸਮਾਏ।
ਕਹੈ ਕਬੀਰ ਸੁਨੋ ਭਾਈ ਸਾਧੋ, ਹਦ ਤਜਿ ਬੇਹਦ ਜਾਏ॥

(ਕਬੀਰ ਸ਼ਬਦਾਵਲੀ ਭਾਗ 2, ਪੰ. 21)

(61)

ਮੇਰੀ ਨਜ਼ਰ ਮੇਂ ਮੋਤੀ ਆਇਆ ਹੈ।
ਕੋਈ ਕਹੇ ਹਲਕਾ, ਕੋਈ ਕਹੇ ਭਾਰੀ, ਦੋਨੋਂ ਭੂਲ ਭੁਲਾਇਆ ਹੈ॥
ਬ੍ਰਹਮਾ ਬਿਸਨ ਮਹੇਸਰ ਥਾਕੇ, ਤਿਨਹੂੰ ਖੋਜ ਨਾ ਪਾਇਆ ਹੈ।
[10]ਸੰਕਰ ਸੇਸ ਔ ਸਾਰਦ ਹਾਰੇ, ਪੜਿ ਰਟਿ ਗੁਨ ਬਹੁ ਗਾਇਆ ਹੈ॥
ਹੈ ਤਿਲ ਕੇ ਤਿਲ ਕੇ ਤਿਲ ਭੀਤਰ, ਬਿਰਲੇ ਸਾਧੂ ਪਾਇਆ ਹੈ।

---

1. ਜੋ ਚੀਨ੍ਹਿਆ ਜਾਂ ਲਖਿਆ ਨਹੀਂ ਜਾ ਸਕਦਾ, ਉਸ ਨੂੰ ਗੁਰੂ-ਕਿਰਪਾ ਨਾਲ ਲਖ ਲਿਆ। 2. ਸਰਵਨ-ਸ੍ਰਵਨ: ਕੰਨ; ਬਿਨਾਂ ਕੰਨਾਂ ਦੇ ਸੁਣਨਾ 3. ਰਾਤ 4. ਤੇਹ 5. ਖ਼ੁਸ਼ੀ 6. ਭਾਗ; ਸਿੱਖ ਵੱਡੇ ਭਾਗਾਂ ਵਾਲਾ ਹੈ 7. ਕਰਮ ਰੱਬ ਦੇ ਨਾਮ ਦੀ ਅੱਗ ਵਿਚ ਸਾੜ ਕੇ ਸੁਆਹ ਕਰ ਦਿੱਤੇ 8. ਦਿਆਲ; ਦਿਆਲੂ 9. ਪਾਪ 10. ਸ਼ਿਵ ਜੀ, ਸ਼ੇਸ਼ ਨਾਗ ਅਤੇ ਸਰਸਵਤੀ (ਸ਼ਾਰਦਾ)।

ਚਹੁੰ ਦਲ ਕੰਵਲ ਤਿਰਕੁਟੀ ਸਾਜੇ, ਓਂਕਾਰ ਦਰਸਾਇਆ ਹੈ॥
ਰਰੰਕਾਰ ਪਰ ਸੇਤ ਸੁੰਨ[1] ਮਧ, [2]ਖਟਦਲ ਕੰਵਲ ਬਤਾਇਆ ਹੈ।
ਪਾਰਬ੍ਰਹਮ ਮਹਾਸੁੰਨ ਮੰਝਾਰਾ, ਸੋਈ ਨਿਹਅੱਛਰ ਰਹਾਇਆ ਹੈ॥
ਭੰਵਰਗੁਫਾ ਮੇਂ ਸੋਹੰ ਰਾਜੈ, ਮੁਰਲੀ ਅਧਿਕ ਬਜਾਇਆ ਹੈ।
ਸਤਲੋਕ ਸਤਪੁਰਸ਼ ਬਿਰਾਜੈ, ਅਲਖ ਅਗਮ ਦੋਊ ਭਾਇਆ ਹੈ॥
ਪੁਰਖ ਅਨਾਮੀ ਸਭ ਪਰ ਸੁਆਮੀ, ਬ੍ਰਹਿਮੰਡ ਪਾਰ ਜੋ ਗਾਇਆ ਹੈ।
ਯਹ ਸਭ ਬਾਤੈਂ ਦੇਹੀ ਮਾਹੀਂ, ਪ੍ਰਤੀਬਿੰਬ ਅੰਡ ਜੋ ਪਾਇਆ ਹੈ॥
[3]ਪ੍ਰਤਿਬਿੰਬ ਪਿੰਡ ਬ੍ਰਹਿਮੰਡ ਹੈ ਨਕਲੀ, ਅਸਲੀ ਪਾਰ ਬਤਾਇਆ ਹੈ।
ਕਹੈ ਕਬੀਰ ਸਤਲੋਕ ਸਾਰ ਹੈ, ਯਹਾਂ ਪੁਰਖ ਨਿਆਰਾ ਪਾਇਆ ਹੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 52)

(62)

ਪ੍ਰੀਤ ਲਗੀ ਤੁਮ ਨਾਮ ਕੀ, ਪਲ ਬਿਸਰੈ ਨਾਹੀਂ।
ਨਜ਼ਰ ਕਰੋ ਅਬ ਮੇਹਰ ਕੀ, ਮੋਹਿ ਮਿਲੋ ਗੁਸਾਈਂ॥
ਬਿਰਹ ਸਤਾਵੈ ਮੋਹਿੰ ਕੋ, ਜਿਵ ਤੜਪੈ ਮੇਰਾ।
ਤੁਮ ਦੇਖਨ ਕੋ ਚਾਵ ਹੈ, ਪ੍ਰਭੂ ਮਿਲੋ ਸਵੇਰਾ[4]॥
ਨੈਨਾ ਤਰਸੈ ਦਰਸ ਕੋ, ਪਲ ਪਲਕ ਨ ਲਾਗੈ।
ਦਰਦਵੰਦ ਦੀਦਾਰ ਕਾ, [5]ਨਿਸਿ ਬਾਸਰ[6] ਜਾਗੈ॥
ਜੋ ਅਬ ਕੇ ਪ੍ਰੀਤਮ ਮਿਲੈ, ਕਰੂੰ ਨਿਮਿਖ[7] ਨ ਨਿਆਰਾ।
ਅਬ ਕਬੀਰ ਗੁਰੂ ਪਾਇਆ, ਮਿਲਾ ਪ੍ਰਾਨ ਪਿਆਰਾ॥

(ਕਬੀਰ ਸ਼ਬਦਾਵਲੀ ਭਾਗ 2, ਪੰ. 64)

(63)

ਜੋ ਤੂ ਪੀਆ ਕੀ ਲਾਡਲੀ, ਅਪਨਾ ਕਰਿਲੇ ਰੀ।
[8]ਕਲਹ ਕਲਪਨਾ ਮੇਟ ਕੇ, ਚਰਨਨ ਚਿਤ ਦੇ ਰੀ॥
ਪੀਆ ਕੋ ਮਾਰਗ ਕਠਿਨ ਹੈ, [9]ਖਾਂਡੇ ਕੀ ਧਾਰਾ।

---

1. ਚੰਦਰਮਾ ਵਰਗੇ ਚਿੱਟੇ ਪ੍ਰਕਾਸ਼ ਦਾ ਸੁੰਨ-ਮੰਡਲ 2. ਛੇ ਦਲ ਦਾ ਕੰਵਲ 3. ਬ੍ਰਹਮ ਦਾ ਪ੍ਰਤੀਬਿੰਬ ਅੰਡ ਵਿਚ ਅਤੇ ਅੰਡ ਦਾ ਪ੍ਰਤਿਬਿੰਬ ਪਿੰਡ ਵਿਚ ਪੈਂਦਾ ਹੈ। ਇਸੇ ਲਈ ਸੰਤ-ਜਨ ਕਹਿੰਦੇ ਹਨ ਕਿ ਇਹ ਸਥੂਲ ਜਗਤ ਨਕਲ ਦੀ ਵੀ ਨਕਲ ਹੈ 4. ਛੇਤੀ 5. ਨਿਸਿ=ਰਾਤ 6. ਬਾਸਰ=ਦਿਨ 7. ਪਲ ਭਰ ਲਈ ਵੀ ਜੁਦਾ ਨਾ ਰਹਾਂ 8. ਕਲੇਸ਼ ਅਤੇ ਚਿੰਤਾ ਦੂਰ ਕਰ ਅਤੇ ਚਿਤ ਪ੍ਰੀਤਮ ਦੇ ਚਰਨਾਂ ਵਿਚ ਲੀਨ ਕਰ 9. ਖੰਡੇ ਦੀ ਧਾਰ ਵਰਗਾ ਤੇਜ਼ ਅਤੇ ਔਖਾ ਹੈ।

ਡਿਗਮਿਗੈ ਤੌ ਗਿਰਿ ਪੜੈ, ਨਹਿ ਉਤਰੈ ਪਾਰਾ॥
[1]ਪੀਆ ਕੌ ਮਾਰਗ ਸੁਗਮ ਹੈ, ਤੇਰੋ ਚਾਲ ਅਨੇੜਾ।
ਨਾਚਿ ਨਾ ਜਾਨੈ ਬਾਵਰੀ, ਕਹੈ ਆਂਗਨ ਟੇੜਾ॥
ਜੋ ਤੂ ਨਾਚਨ [2]ਨੀਕਸੀ, ਤੋ ਘੂੰਘਟ ਕੈਸਾ।
ਘੂੰਘਟ ਕਾ ਪਟ ਖੋਲ ਦੇ, ਮਤ ਕਰੈ ਅੰਦੇਸਾ[3]॥
ਚੰਚਲ ਮਨ ਇਤ ਉਤ ਫਿਰੈ, ਪਤਿਬਰਤ ਜਨਾਵੈ।
ਸੇਵਾ ਲਾਗੀ ਆਨ ਕੀ, ਪੀਆ ਕੈਸੇ ਪਾਵੈ॥
ਪੀਆ ਖੋਜਤ ਬ੍ਰਹਮਾ ਥਕੈ, ਸੁਰ ਨਰ ਮੁਨਿ ਦੇਵਾ।
ਕਹੈ ਕਬੀਰ ਬਿਚਾਰਿ ਕੇ, ਕਰ ਸਤਗੁਰੂ ਸੇਵਾ॥

(ਕਬੀਰ ਸ਼ਬਦਾਵਲੀ ਭਾਗ 2, ਪੰ. 64)

(64)

ਸਬਦ ਕੀ ਚੋਟ ਲਗੀ ਹੈ ਤਨ ਮੇਂ। ਘਰ ਨਹਿੰ ਚੈਨ, ਚੈਨ ਨਹਿੰ ਬਨ ਮੇਂ॥
ਢੂੰਢਤ ਫਿਰੋਂ ਪੀਵ ਨਹਿੰ ਪਾਵੋਂ। ਔਸ਼ਧਿ ਮੂਰ[4] ਖਾਇ ਗੁਜਰਾਵੋਂ॥
ਤੁਮ ਸੇ ਬੈਦ ਨ ਹਮ ਸੇ ਰੋਗੀ। ਬਿਨ ਦੀਦਾਰ ਕਿਉਂ ਜੀਏ ਵਿਯੋਗੀ॥
ਏਕੈ ਰੰਗ ਰੰਗੀ ਸਭ ਨਾਰੀ। ਨਾ ਜਾਨੋਂ ਕੋ ਪੀਆ ਕੀ ਪਿਆਰੀ॥
ਕਹੈ ਕਬੀਰ ਕੋਇ ਗੁਰਮੁਖ ਪਾਵੈ। ਬਿਨ ਨੈਨਨ ਦੀਦਾਰ ਦਿਖਾਵੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 67)

(65)

ਅਬਿਨਾਸੀ ਦੂਲਹਾ ਕਬ ਮਿਲਿਹੌ, ਭਗਤਨ ਕੇ ਰਛਪਾਲ॥
ਜਲ ਉਪਜੀ ਜਲ ਹੀ ਸੇ ਨੇਹਾ, ਰਟਤ ਪਿਆਸ ਪਿਆਸ।
[5]ਮੈਂ ਬਿਰਹਿਨਿ ਠਾੜੀ ਮਗ ਜੋਊਂ, ਪ੍ਰੀਤਮ ਤੁਮ੍ਹਰੀ ਆਸ॥
ਛੋਡਿਓ ਗੇਹ[6] ਨੇਹ ਲਗਿ ਤੁਮ ਸੇ, ਭਈ ਚਰਨਨ ਲੌਲੀਨ।
[7]ਤਾਲਾਬੇਲੀ ਹੋਤ ਘਟ ਭੀਤਰ, ਜੈਸੇ ਜਲ ਬਿਨ ਮੀਨ॥
ਦਿਵਸ ਨ ਭੂਖ ਰੈਨ ਨਹਿ ਨਿਦ੍ਰਾ, ਘਰ ਅੰਗਨਾ ਨ ਸੁਹਾਏ।

---

1. ਅਸਲ ਵਿਚ ਪ੍ਰੀਤਮ ਦਾ ਰਾਹ ਤਾਂ ਸੌਖਾ ਹੈ, ਪਰ ਤੇਰੀ ਚਾਲ ਅਨਾੜੀਆਂ ਵਾਲੀ ਹੈ। 2. ਨਿਕਲੀ ਹੈਂ 3. ਡਰ 4. ਔਸ਼ਧ ਮੂਰ-ਸੰਜੀਵਨੀ ਬੂਟੀ; ਸ਼ਬਦ ਰੂਪੀ ਸੰਜੀਵਨੀ ਬੂਟੀ ਉੱਤੇ ਗੁਜ਼ਾਰਾ ਕਰ ਰਿਹਾ ਹਾਂ 5. ਠਾੜੀ=ਖੜੀ; ਮਗ=ਰਸਤਾ; ਜੋਊਂ = ਦੇਖਦੀ ਹਾਂ 6. ਘਰ 7. ਬੇਚੈਨੀ।

ਸੇਜਰੀਆ ਬੈਰਿਨਿ ਭਈ ਹਮਕੋ, ਜਾਗਤ ਰੈਨ ਬਿਹਾਏ॥
ਹਮ ਤੋ ਤੁਮ੍ਰਰੀ ਦਾਸੀ ਸਜਨਾ, ਤੁਮ ਹਮਰੇ ਭਰਤਾਰ[1]॥
ਦੀਨ ਦਇਆਲ ਦਇਆ ਕਰਿ ਆਓ, ਸਮਰਥ ਸਿਰਜਨਹਾਰ॥
ਕੈ[2] ਹਮ ਪ੍ਰਾਨ ਤਜਤੁ ਹੈਂ ਪਿਆਰੇ, ਕੈ ਅਪਨੀ ਕਰਿ ਲੇਵ॥
ਦਾਸ ਕਬੀਰ [3]ਬਿਰਹ ਅਤਿ ਬਾੜਿਓ, ਅਬ ਤੋ ਦਰਸਨ ਦੇਵ॥

(ਕਬੀਰ ਸ਼ਬਦਾਵਲੀ ਭਾਗ 2, ਪੰ. 69)

(66)

[4]ਦਰਮਾਂਦਾ ਠਾੜੋ ਤੁਮ ਦਰਬਾਰ॥
ਤੁਮ ਬਿਨ ਸੁਰਤ ਕਰੈ ਕੋ ਮੇਰੀ, ਦਰਸਨ ਦੀਜੈ ਖੋਲ ਕਿਵਾਰ॥
ਤੁਮ ਸਮ ਧਨੀ ਉਦਾਰ ਨ ਕੋਊ, ਸਰਵਨ[5] ਸੁਨੀਅਤ ਸੁਜਸ ਤੁਮ੍ਹਾਰ॥
ਮਾਂਗੋਂ ਕੌਨ ਰੰਕ[6] ਸਬ ਦੇਖੋਂ, ਤੁਮ ਹੀ ਤੇ ਮੇਰੋ ਨਿਸਤਾਰ॥
ਕਹਤ ਕਬੀਰ ਤੁਮ ਸਮਰਥ ਦਾਤਾ, [7]ਪੂਰਨ ਪਦ ਕੋ ਦੇਤ ਨ ਬਾਰ॥

(ਕਬੀਰ ਸ਼ਬਦਾਵਲੀ ਭਾਗ 2, ਪੰ. 68)

(67)

ਤਲਫੈ[8] ਬਿਨ ਬਾਲਮ ਮੋਰਾ ਜੀਆ।
ਦਿਨ ਨਹਿੰ ਚੈਨ, ਰੈਨ ਨਹਿ ਨਿੰਦੀਆ, ਤਲਫ ਤਲਫ ਕੇ ਭੋਰ[9] ਕੀਆ।
[10]ਤਨ ਮਨ ਮੋਹ ਰਹਟ ਅਸ ਡੋਲੈ, [11]ਸੂਨੀ ਸੇਜ ਪਰ ਜਨਮ ਛੀਆ॥
ਨੈਨ ਥਕਿਤ ਭਏ ਪੰਥ ਨ ਸੂਝੈ, ਸਾਈਂ ਬੇਦਰਦੀ ਸੁਧਿ ਨ ਲੀਆ।
ਕਹੈ ਕਬੀਰ ਸੁਨੋ ਭਾਈ ਸਾਧੋ, [12]ਹਰੋ ਪੀਰ ਦੁਖ ਜੋਰ ਕੀਆ॥

(ਕਬੀਰ ਸ਼ਬਦਾਵਲੀ ਭਾਗ 2, ਪੰ. 71)

(68)

[13]ਪ੍ਰੇਮ ਸਖੀ ਤੁਮ ਕਰੋ ਵਿਚਾਰ, ਬਹੁਰਿ ਨ ਆਨਾ ਯਹ ਸੰਸਾਰ॥
[14]ਜੋ ਤੋਹਿ ਪ੍ਰੇਮ ਖਿਲਨਵਾ ਚਾਵ, ਸੀਸ ਉਤਾਰਿ ਮਹਲ ਮੇਂ ਆਵ॥

---

1. ਸੁਆਮੀ; ਪਤੀ 2. ਜਾਂ 3. ਬਿਰਹਾ ਬਹੁਤ ਵਧ ਗਈ ਹੈ 4. ਨਿਮਾਣਾ ਹੋ ਕੇ ਤੇਰੇ ਦਰਬਾਰ ਵਿਚ ਖੜਾ ਹਾਂ 5. ਹਰ ਥਾਂ ਤੇਰਾ ਜਸ ਸੁਣਿਆ ਹੈ 6. ਮੰਗਤੇ 7. ਮੈਨੂੰ ਪੂਰਨ ਪਦ ਦੇਣ ਵਿਚ ਦੇਰ ਨਾ ਕਰੋ 8. ਤੜਪਦਾ ਹੈ 9. ਸਵੇਰ 10. ਤਨ, ਮਨ ਹਲਟ ਵਾਂਗ ਡੋਲਦਾ ਹੈ 11. ਸੁੰਞੀ ਸੇਜ ਉੱਤੇ ਜਨਮ ਬਰਬਾਦ ਹੋ ਗਿਆ ਹੈ 12. ਦੁੱਖ ਨੇ ਜ਼ੋਰ ਪਾਇਆ ਹੋਇਆ ਹੈ, ਹੁਣ ਮੇਰੀ ਪੀੜ ਦੂਰ ਕਰ ਦਿਉ 13. ਹੇ ਸਖੀ, ਪ੍ਰੇਮ ਪੂਰਵਕ ਸੋਚ ਕਿ ਦੋਬਾਰਾ ਮਨੁੱਖ ਜਨਮ ਧਾਰ ਕੇ ਸੰਸਾਰ ਵਿਚ ਨਹੀਂ ਆਉਣਾ 14. ਜੇ ਤੂੰ ਪ੍ਰੇਮ ਦੀ ਖੇਡ ਖੇਡਣ ਦੀ ਚਾਹਵਾਨ ਹੈਂ ਤਾਂ ਸੀਸ ਉਤਾਰ ਕੇ ਭਾਵ ਹਉਮੈ ਛਡ ਕੇ ਪੀਆ ਦੇ ਮਹਲ ਵਿਚ ਆ ਜਾ।

[1]ਪ੍ਰੇਮ ਖਿਲਨਵਾ ਯਹੀ ਵਿਸੇਖ, ਮੈਂ ਤੋਹਿ ਦੇਖੂੰ ਤੂ ਮੋਹਿ ਦੇਖ॥
[2]ਖੇਲਤ ਪ੍ਰੇਮ ਬਹੁਤ ਪਚਿ ਹਾਰੀ, ਜੋ ਖੇਲਿਹੈ ਸੋ ਜਗ ਸੇ ਨਿਆਰੀ॥
[3]ਦੀਪਕ ਜਰੈ ਬੁਝੈ ਚਹੇ ਬਾਤਿ, ਉਤਰਨ ਨ ਦੇ ਪ੍ਰੇਮ ਰਸ ਮਾਤਿ॥
[4]ਕਹਤ ਕਬੀਰਾ ਪ੍ਰੇਮ ਸਮਾਨ, ਪ੍ਰੇਮ ਸਮਾਨ ਔਰ ਨਹਿੰ ਆਨ॥

(ਕਬੀਰ ਸ਼ਬਦਾਵਲੀ ਭਾਗ 2, ਪੰ. 72)

(69)

ਸਾਚਾ ਸਾਹਿਬ ਏਕ ਤੂ, ਬੰਦਾ ਆਸ਼ਿਕ ਤੇਰਾ॥
ਨਿਸਦਿਨ ਜਪ ਤੁਝ ਨਾਮ ਕਾ, ਪਲ ਬਿਸਰੈ ਨਾਹੀਂ॥
ਹਰ ਦਮ ਰਾਖ ਹਜੂਰ ਮੇਂ, ਤੂ ਸਾਚਾ ਸਾਈਂ॥
ਗਫਲਤ ਮੇਰੀ ਮੇਟਿ ਕੇ, ਮੋਹਿ ਕਰ ਹੁਸਿਆਰਾ॥
ਭਗਤਿ ਭਾਵ ਬਿਸਵਾਸ ਮੇਂ, ਦੇਖੌਂ ਦਰਸ ਤੁਮ੍ਹਾਰਾ॥
ਸਿਫਤ ਤੁਮ੍ਹਾਰੀ ਕਿਆ ਕਰੌਂ, ਤੁਮ ਗਹਿਰ ਗੰਭੀਰਾ॥
[5]ਸੂਰਤ ਮੇਂ ਮੂਰਤ ਬਸੈ, ਖੋਇ ਨਿਰਖ ਕਬੀਰਾ॥

(ਕਬੀਰ ਸ਼ਬਦਾਵਲੀ ਭਾਗ 2, ਪੰ. 72)

(70)

[6]ਘੂੰਘਟ ਕਾ ਪਟ ਖੋਲ ਰੇ, ਤੋ ਕੋ ਪੀਵ ਮਿਲੈਂਗੇ॥
[7]ਘਟ ਘਟ ਮੇਂ ਵਹਿ ਸਾਈ ਰਮਤਾ, ਕਟੁਕ ਬਚਨ ਮਤ ਬੋਲ ਰੇ॥
[8]ਧਨ ਜੋਬਨ ਕਾ ਗਰਬ ਨ ਕੀਜੈ, ਝੂਠਾ ਪੰਚਰੰਗ ਚੋਲ ਰੇ॥
[9]ਸੁੰਨ ਮਹਲ ਮੇਂ ਦੀਅਨਾ ਬਾਰਿ ਲੇ, ਆਸਨ ਸੇ ਮਤ ਡੋਲ ਰੇ॥

---

1. ਪ੍ਰੇਮ ਦੀ ਖੇਡ ਦੀ ਇਹ ਵਿਸ਼ੇਸ਼ਤਾ (ਵਿਸੇਖ) ਹੈ ਕਿ ਤੂੰ ਪ੍ਰੀਤਮ ਨੂੰ ਦੇਖੇਂ ਅਤੇ ਪ੍ਰੀਤਮ ਤੈਨੂੰ ਦੇਖੇ 2. ਮੈਂ ਪ੍ਰੇਮ ਦੀ ਖੇਡ ਖੇਡਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਇਹ ਖੇਡ ਉਹੀ ਖੇਡ ਸਕਦੀ ਹੈ, ਜਿਹੜੀ ਸੰਸਾਰ ਤੋਂ ਨਿਰਲੇਪ ਹੋ ਚੁਕੀ ਹੈ 3. ਭਾਵੇਂ ਜੋ ਵੀ ਹੋ ਜਾਵੇ, ਪ੍ਰੇਮ ਦਾ ਰੰਗ ਹਲਕਾ ਨਾ ਹੋਣ ਦੇ 4. ਆਨ=ਦੂਸਰੀ : ਕੋਈ ਦੂਜੀ ਚੀਜ਼ ਪ੍ਰੇਮ ਸਮਾਨ ਨਹੀਂ 5. ਆਤਮਾ ਵਿਚ ਤੇਰੀ ਮੂਰਤ ਵੱਸ ਚੁੱਕੀ ਹੈ ਅਤੇ ਮੈਂ ਸਦਾ ਉਸ ਨੂੰ ਵੀ ਦੇਖਦਾ ਰਹਿੰਦਾ ਹਾਂ 6. ਦੂਈ, ਹਉਮੈ ਜਾਂ ਅਗਿਆਨਤਾ ਦਾ ਪਰਦਾ ਚੁੱਕ ਦਿਉ ਤਾਂ ਅੰਦਰੋਂ ਹੀ ਪ੍ਰੀਤਮ ਮਿਲ ਜਾਵੇਗਾ 7. ਕਟੁਕ=ਕੌੜੇ; ਹਰ ਇਕ ਦੇ ਅੰਦਰ ਉਹ ਪ੍ਰਭੂ ਵੱਸਦਾ ਹੈ ਇਸ ਲਈ ਕਿਸੇ ਨੂੰ ਕੌੜੇ ਬਚਨ ਨਾ ਬੋਲੋ 8. ਸੰਸਾਰ ਅਤੇ ਪੰਜਾਂ ਤੱਤਾਂ ਦਾ ਚੋਲਾ ਜਾਂ ਮਨੁੱਖ ਦੇਹੀ ਨਾਸ਼ਵਾਨ ਹੈ। ਸੰਸਾਰ ਅਤੇ ਸਰੀਰ ਦਾ ਮਾਣ ਝੂਠਾ ਹੈ 9. ਰੂਹਾਨੀ ਅਭਿਆਸ ਦੁਆਰਾ ਅੰਦਰ ਸ਼ਬਦ ਦਾ ਪ੍ਰਕਾਸ਼ ਪ੍ਰਗਟ ਕਰ ਲਵੋ।

ਜੋਗ ਜੁਗਤ ਸੇ ਰੰਗ ਮਹਲ ਮੇਂ, ਪੀਆ ਪਾਇਓ ਅਨਮੋਲ ਰੇ॥
ਕਹੈ ਕਬੀਰ ਅਨੰਦ ਭਇਓ ਹੈ, ਬਾਜਤ ਅਨਹਦ ਢੋਲ ਰੇ॥

(ਕਬੀਰ ਸ਼ਬਦਾਵਲੀ ਭਾਗ 2, ਪੰ. 73)

(71)

[1]ਪਾਇਓ ਸਤਨਾਮ ਗਰੇ ਕੈ ਹਰਵਾ॥
[2]ਸਾਂਕਰ ਖਟੋਲਨਾ ਰਹਨਿ ਹਮਾਰੀ, ਦੁਬਰੇ ਦੁਬਰੇ ਪਾਂਚ ਕਹਰਵਾ॥
[3]ਤਾਲਾ ਕੁੰਜੀ ਹਮੇਂ ਗੁਰ ਦੀਨ੍ਹੀ, ਜਬ ਚਾਹੋ ਤਬ ਖੋਲੌਂ ਕਿਵਰਵਾ॥
ਪ੍ਰੇਮ ਪ੍ਰੀਤ ਕੈ ਚੁਨਰੀ ਹਮਾਰੀ, ਜਬ ਚਾਹੌਂ ਤਬ ਨਾਚੌਂ ਸਹਰਵਾ॥
ਕਹੈ ਕਬੀਰ ਸੁਨੋ ਭਾਈ ਸਾਧੋ, ਬਹੁਰਿ ਨ ਐਬੈ[4] ਏਹਿ ਨਗਰਵਾ॥

(ਕਬੀਰ ਸ਼ਬਦਾਵਲੀ ਭਾਗ 2, ਪੰ. 74)

(72)

ਮਾਨੁਸ਼ ਤਨ ਪਾਇਓ ਬੜੇ ਭਾਗ, ਅਬ ਬਿਚਾਰਿ ਕੇ ਖੇਲੋ ਫਾਗ[5]॥
ਬਿਨ ਜਿਭਿਆ ਗਾਵੈ ਗੁਨ ਰਸਾਲ[6], ਬਿਨ ਚਰਨਨ ਚਾਲੈ ਅਧਰ[7] ਚਾਲ॥
ਬਿਨ ਕਰ[8] ਬਾਜਾ ਬਜੈ ਬੈਨ, ਨਿਰਖ[9] ਦੇਖਿ ਜਹਿ ਬਿਨਾ ਨੈਨ॥
ਬਿਨ ਹੀ ਮਾਰੇ ਮ੍ਰਿਤਕ ਹੋਇ, ਬਿਨ ਜਾਰੇ ਹੋਇ ਖਾਕ ਸੋਇ॥
ਬਿਨ ਮਾਂਗੇ ਬਿਨ ਜਾਂਚੇ ਦੇਇ, ਸੋ ਸਾਲਿਮ[10] ਬਾਜੀ ਜੀਤਿ ਲੇਇ॥
ਬਿਨ ਦੀਪਕ ਬਰੈ ਅਖੰਡ ਜੋਤਿ, ਪਾਪ ਪੁੰਨ ਨਹਿੰ ਲਾਗੇ ਛੋਤਿ[11]॥
ਚੰਦ ਸੂਰ ਨਹਿੰ ਆਦਿ ਅੰਤ, ਤਹੰ ਕਬੀਰ ਖੇਲੈ ਬਸੰਤ॥

(ਕਬੀਰ ਸ਼ਬਦਾਵਲੀ ਭਾਗ 2, ਪੰ. 83)

(73)

[12]ਅਸ ਕੋਇ ਮਨਹਿ ਲੋਹਾ ਸਮ ਤਾਵੈ॥
[13]ਕਰਮ ਜਾਰਿ ਕੇ ਕੋਇਲਾ ਕਰਿ ਦੇ, ਬ੍ਰਹਮ ਅਗਨਿ ਪਰਚਾਵੈ॥

---

1. ਗਰੇ ਕਾ=ਗਲ ਦਾ; ਹਰਵਾ=ਹਾਰ; ਮੈਂ ਸਤਿਨਾਮ ਨੂੰ ਗਲ ਦਾ ਹਾਰ ਬਣਾ ਲਿਆ ਹੈ, ਮੈਂ ਇਸਨੂੰ ਪਲ ਭਰ ਲਈ ਨਹੀ ਭੁੱਲਦੀ। 2. ਸਾਂਕਰ=ਤੰਗ; ਛੋਟਾ; ਖਟੋਲਨਾ=ਪਾਲਕੀ; ਮੰਜੀ; ਦੂਬਰੇ, ਦੂਬਰੇ ਪਾਂਚ ਕਹਰਵਾ=ਪੰਜਕੁਹਾਰ ਪਤਲੇ ਪੈ ਗਏ ਹਨ, ਭਾਵ ਇੰਦਰੀਆਂ ਦਾ ਜ਼ੋਰ ਘਟ ਗਿਆ ਹੈ 3. ਕਿਵਰਵਾ=ਕਿਵਾੜ; ਦਰਵਾਜ਼ਾ; ਬਜਰ=ਕਪਾਟ; ਗੁਰੂ ਨੇ ਅੱਖਾਂ ਪਿਛੇ ਲੱਗਾ ਬੂਹਾ ਖੋਲ੍ਹ ਕੇ ਅੰਦਰ ਜਾਣ ਦੀ ਜੁਗਤੀ ਸਮਝਾ ਦਿੱਤੀ ਹੈ 4. ਐਬੇ=ਆਉਣਾ; ਦੋਬਾਰਾ ਇਸ ਸੰਸਾਰ ਵਿਚ ਜਨਮ ਨਹੀਂ ਲੈਣਾ 5. ਹੋਲੀ 6. ਰਸ ਭਰੇ 7. ਅੰਦਰ 8. ਹੱਥ 9. ਦੇਖਣਾ 10. ਪੂਗੀ; ਸਬੂਤੀ 11. ਮੈਲ; ਉਥੇ ਪਾਪ-ਪੁੰਨ ਦੀ ਮੈਲ ਨਹੀਂ ਲਗਦੀ 12. ਕੋਈ ਮਨ ਨੂੰ ਇਸ ਤਰ੍ਹਾਂ ਲੋਹੇ ਵਾਂਗ ਤਾਵੇ 13. ਅੰਦਰ ਪ੍ਰਭੂ ਦਾ ਪ੍ਰਕਾਸ਼ ਪ੍ਰਚੰਡ ਕਰ ਲਵੇ ਅਤੇ ਇਸ ਨਾਲ ਕਰਮਾਂ ਨੂੰ ਸਾੜ ਕੇ ਸੁਆਹ ਕਰ ਦੇਵੇ।

[1]ਤਾਏ ਤੂਏ ਕੇ ਨਿਰਮਲ ਕਰਿ ਲੇ, ਸੀਲ ਕੇ ਨੀਰ ਬੁਝਾਵੈ॥
[2]ਇਤਨੋ ਜੋਰਿ ਜੁਗਤ ਕਰਿ ਲਾਵੈ, ਲਗਨ ਲੁਹਾਰ ਕਹਾਵੈ॥
ਗਿਆਨ ਬਿਬੇਕ ਜਤਨ ਸੇ ਕਰਿ ਲੇ, ਜਾ ਬਿਧਿ ਅਜਰ ਝਰਾਵੈ॥
[3]ਸੁਰਤ ਨਿਰਤ ਕੀ ਸੰਡਸੀ ਕਰਿ ਲੇ, ਜੁਗਤ ਨਿਹਾਈ ਜਮਾਵੈ॥
[4]ਨਾਮ ਹਥੌੜਾ ਦ੍ਰਿੜ ਕਰਿ ਮਾਰੈ, ਕਰਮ ਕੀ ਰੇਖ ਮਿਟਾਵੈ॥
ਪਾਂਚੋ ਬੈਰੀ ਦ੍ਰਿੜ ਕਰਿ ਰਾਖੈ, ਯੋਂ ਕਰਿ ਮਨ ਸਮੁਝਾਵੈ॥
ਕਹੈ ਕਬੀਰ ਸੁਨੋ ਭਾਈ ਸਾਧੋ, ਭੂਲਾ ਅਰਥ ਲਗਾਵੈ॥

(ਕਬੀਰ ਸ਼ਬਦਾਵਲੀ ਭਾਗ 2, ਪੰ. 101)

(74)

[5]ਕਾਇਆ ਮੰਜਸਿ ਕੌਨ ਗੁਨਾਂ। ਘਟ ਭਤਿਰਿ ਹੈ ਮਲਨਾਂ॥
[6]ਜੋ ਹਿਰਦੇ ਕਪਟ ਮੁਖ ਗਿਆਨੀ। ਤੌ ਕਹਾ ਬਿਰੋਲੈ ਪਾਨੀ॥
[7]ਤੂੰਬੀ ਅਠਸਠਿ ਤੀਰਥ ਨਹਾਈ। ਕੜਵਾਪਨ ਤਊ ਨ ਜਾਈ॥
ਕਹੈ ਕਬੀਰ ਬਿਚਾਰੀ। ਭਵਸਾਗਰ ਤਾਰਿ ਮੁਰਾਰੀ॥

(ਕਬੀਰ ਸ਼ਬਦਾਵਲੀ ਭਾਗ 2, ਪੰ. 136)

(75)

[8]ਬਿਰਹਿਨੀ ਫਿਰੈ ਹੋ ਨਾਥ ਅਧੀਰਾ।
[9]ਉਪਜੀ ਬਿਨਾ ਕਛੂ ਸਮਝਿ ਨ ਪਰਈ, ਬਾਂਝ ਨ ਜਾਨੈ ਪੀਰਾ॥
[10]ਯਾ ਬੜ ਬਿਥਾ ਸੋਈ ਭਲ ਜਾਨੈਂ, ਰਾਮ ਬਿਰਹ ਸਰ ਮਾਰੀ।
[11]ਕੈ ਸੋ ਜਾਨੈਂ ਜਿਨਿ ਯਹੁ ਲਾਈ, ਕੈ ਜਿਨਿ ਚੋਟ ਸਹਾਰੀ॥
ਸੰਗ ਕੀ ਬਿਛੁਰੀ ਮਿਲਨ ਨ ਪਾਵੈ, ਸੋਚ ਕਰੈ ਅਰੁ ਕ੍ਰਾਹੈ।

---

1. ਮਨ ਨੂੰ ਬ੍ਰਹਮ-ਅਗਨ ਵਿਚ ਤਾਅ ਕੇ ਫਿਰ ਇਸ ਨੂੰ ਸ਼ੀਲ ਦੇ ਠੰਡੇ ਪਾਣੀ ਵਿਚ ਬੁਝਾ ਲਵੇ, ਭਾਵ ਮਨ ਨੂੰ ਵਿਸ਼ੇ-ਵਿਕਾਰਾਂ ਤੋਂ ਨਿਰਮਲ ਕਰ ਲਵੇ 2. ਜੁਗਤੀ ਨੂੰ ਦ੍ਰਿੜਤਾ ਨਾਲ ਲਾਗੂ ਕਰੇ ਅਤੇ ਲਗਨ ਜਾਂ ਪ੍ਰੇਮ ਨੂੰ ਲੁਹਾਰ ਬਣਾਵੇ 3-4. ਦੇਖੋ ਪੰਨਾ 110 5. ਸਰੀਰ ਨੂੰ ਧੋਣ, ਸਾਫ਼ ਕਰਨ ਦਾ ਕੀ ਲਾਭ ਹੈ, ਜਦ ਅੰਦਰ ਮੈਲ (ਮਲਨਾਂ) ਭਰੀ ਹੋਈ ਹੈ 6. ਗੱਲਾਂ ਵਿਚ ਗਿਆਨੀ ਬਣਨਾ, ਪਰ ਹਿਰਦੇ ਵਿਚ ਕਪਟ ਰੱਖਣਾ, ਪਾਣੀ ਰਿੜਕਣ ਸਮਾਨ ਹੈ 7. ਤੂੰਮੇ ਨੂੰ ਅਠਾਹਠ ਤੀਰਥਾਂ ਵਿਚ ਨੁਹਾ ਲਵੋ, ਫਿਰ ਵੀ ਇਸ ਦੀ ਕੁੜੱਤਣ ਨਹੀਂ ਜਾਂਦੀ 8. ਅਧੀਰ=ਬੇਚੈਨ; ਹੇ ਨਾਥ=ਹੇ ਪ੍ਰਭੂ, ਬਿਰਹਨ ਤੇਰੇ ਮਿਲਣ ਲਈ ਬੇਚੈਨ ਹੈ 9. ਜਿਸ ਉੱਤੇ ਬੀਤੀ ਨਹੀਂ ਉਹ ਦੂਸਰੇ ਦਾ ਦੁੱਖ ਨਹੀਂ ਜਾਣ ਸਕਦਾ। ਬਾਂਝ, ਬੱਚੇ ਨੂੰ ਜਨਮ ਦੇਣ ਦੀ ਪੀੜ ਨਹੀਂ ਸਮਝ ਸਕਦੀ 10. ਬਿਥਾ=ਪੀੜ; ਸਰ=ਬਾਣ; ਜਿਸ ਨੂੰ ਪ੍ਰਭੂ ਦੇ ਵਿਛੋੜੇ ਦਾ ਬਾਣ ਵੱਜਾ ਹੋਏ, ਉਹੀ ਬਿਰਹਨ ਦੀ ਪੀੜ ਸਮਝ ਸਕਦਾ ਹੈ 11. ਕੈ=ਜਾਂ; ਜਾਂ ਚੋਟ ਮਾਰਨ ਵਾਲਾ ਜਾਣਦਾ ਹੈ ਜਾਂ ਸਹਿਣ ਵਾਲਾ।

ਜਤਨ ਕਰੈ ਅਰੁ ਜੁਗਤਿ ਬਿਚਾਰੈ, ਰਟੈ ਰਾਮ ਕੌ ਚਾਹੈ॥
[1]ਦੀਨ ਭਈ ਬੂਝੈ ਸਖੀਅਨ ਕੂੰ, ਕੋਈ ਮੋਹਿਂ ਰਾਮ ਮਿਲਾਵੈ।
[2]ਦਾਸ ਕਬੀਰ ਮੀਨ ਜਿਉਂ ਤਲਪੈ, ਮਿਲੈ ਭਲੈ ਸਚੁ ਪਾਵੈ॥

(ਕਬੀਰ ਗ੍ਰੰਥਾਵਲੀ, ਪੰ. 138)

(76)

ਤੁਮ ਬਿਨ ਰਾਮ ਕਵਨ ਸੌਂ ਕਹੀਏ।
ਲਾਗੀ ਚੋਟ ਬਹੁਤ ਦੁਖ ਸਹੀਏ॥
[3]ਬੇਧਿਓ ਜੀਵ ਬਿਰਹ ਕੈ ਭਾਲੈ। ਰਾਤਿ ਦਿਵਸ ਮੇਰੇ ਉਰ ਸਾਲੈ[4]॥
ਕੋ ਜਾਨੈ ਮੇਰੇ ਤਨ ਕੀ ਪੀਰਾ। [5]ਸਤਗੁਰ ਸ਼ਬਦ ਬਹਿ ਗਇਓ ਸਰੀਰਾ॥
ਤੁਮ ਸੇ ਬੈਦ ਨ ਹਮਸੇ ਰੋਗੀ। ਉਪਜੀ ਬਿਥਾ[6] ਕੈਸੇ ਜੀਵੈ ਵਿਯੋਗੀ॥
[7]ਨਿਸ ਬਾਸੁਰਿ ਮੋਹਿ ਚਿਤਵਤ ਜਾਈ। ਭਜਹੂੰ ਨ ਆਇ ਮਿਲੈ ਰਾਮ ਰਾਈ॥
ਕਹਤ ਕਬੀਰ ਹਮਕੌਂ ਦੁਖ ਭਾਰੀ। ਬਿਨ ਦਰਸਨ ਕਿਉਂ ਜੀਵਹਿ ਮੁਰਾਰੀ॥

(ਕਬੀਰ ਗ੍ਰੰਥਾਵਲੀ, ਪੰ. 138)

(77)

ਲਾਗਾ ਮੋਰੇ ਬਾਨ ਕਠਿਨ ਕਰਕਾ[8]॥
ਗਿਆਨ ਬਾਨ ਧਰਿ ਸਤਗੁਰੂ ਮਾਰਾ, ਹਿਰਦੇ ਮਾਹਿਂ ਸਮਾਨਾ।
ਬੀਚ ਕਰੇਜਾ ਪੀਰ ਹੋਤ ਹੈ, ਧੀਰਜ ਨਾਹਿਂ ਧਰਾਨਾ॥
[9]ਕਰੀਆ ਕਾਟੇ ਜੀਏ ਰੇ ਭਾਈ, ਗੁਰੂ ਕਾਟੇ ਮਰਿ ਜਾਈ।
ਜਿਨ ਕੇ ਲਾਗੇ ਸਬਦ ਕੇ ਡੰਡਾ, ਤਿਆਗਿ ਚਲੇ ਪਾਚਛਾਈ[10]॥
ਯਹ ਦੁਨੀਆ ਸਬ ਭਈ ਦੀਵਾਨੀ, ਰੋਵਤ ਹੈ ਧਨ ਕੋ।
ਦੌਲਤ ਦੁਨੀਆ ਛੋਡਿ ਦੀਆ ਹੈ, ਭਾਗਿ ਚਲੇ ਬਨ ਕੋ॥
ਚਾਰ ਦਿਨਾਂ ਕੀ ਹੈ ਜਿੰਦਗਾਨੀ, ਮਰਨਾ ਹੈ ਸਬ ਕੋ।
ਕਹੈ ਕਬੀਰ ਸੁਨੋ ਭਾਈ ਸਾਧੋ, ਗਾਫਿਲ ਹੈ ਕਬ ਕੋ॥

(ਕਬੀਰ ਗ੍ਰੰਥਾਵਲੀ ਭਾਗ 3, ਪੰ. 18)

---

1. ਨਿਰਾਸ਼ ਹੋਈ ਸਾਖੀਆਂ ਨੂੰ ਲੱਭਦੀ ਹੈ 2. ਤਲਪੈ=ਤੜਫਦੀ ਹੈ; ਸਚੁ=ਸ਼ਾਂਤੀ 3. ਵਿੰਨ੍ਹ ਦਿੱਤਾ ਹੈ 4. ਬਿਰਹਾ ਦਾ ਭਾਲਾ ਰਾਤ-ਦਿਨ ਅੰਦਰ ਰੜਕਦਾ ਹੈ 5. ਧੱਸ ਗਿਆ ਹੈ 6. ਪੀੜ 7. ਰਾਤ-ਦਿਨ 8. ਕਰੜਾ 9. ਕਰੀਆ=ਸੱਪ; ਸੱਪ ਦਾ ਕੱਟਿਆ ਜੀਅ ਸਕਦਾ ਹੈ, ਪਰ ਗੁਰੂ ਦੇ ਸ਼ਬਦ ਦਾ ਮਾਰਿਆ ਨਹੀਂ ਜੀਅ ਸਕਦਾ 10. ਪਾਤਸ਼ਾਹੀ; ਰਾਜ-ਪਾਟ।

(78)

ਜੋ ਕੋਇ ਯੇਹਿ ਬਿਧਿ ਪ੍ਰੀਤਿ ਲਗਾਵੈ।
ਗੁਰੂ ਕਾ ਨਾਮ ਧਿਆਨ ਨ ਛੂਟੈ, ਪਰਗਟ ਨਾ ਗੋਹਰਾਵੈ॥
ਕੁਰਮ ਸੁਤਨ ਕੋ ਧਰਤੁ ਹੈ ਊਂਚੇ, ਆਪ ਉਦਰ ਕੋ ਧਾਵੈ।
ਨਿਸੁ ਦਿਨ ਸੁਰਤ ਰਹੈ ਅੰਡਨ ਪਰ, ਪਲ ਭਰ ਨਾ ਬਿਸਰਾਵੈ॥
ਜੈਸੇ ਚਾਤ੍ਰਿਕ ਰਟੈ ਸਵਾਂਤਿ ਕੋ, ਸਲਿਤਾ ਨਿਕਟ ਨਾ ਆਵੈ।
ਦੀਨ ਦਇਆਲ ਲਗਨ ਹਿਤਕਾਰੀ, ਸਵਾਂਤੀ ਜਲ ਪਹੁੰਚਾਵੈ॥
ਛੂਟਿ ਸੁਗੰਧ ਕੰਜ ਕੀ ਜੈਸੇ, ਮਧੁਕਰ ਕੇ ਮਨ ਭਾਵੈ।
ਹੋਇ ਗਏ ਸਾਂਝਿ ਬੰਧਿ ਗੈ ਸੰਪੁਟ, ਐਸੀ ਭਗਤਿ ਕਹਾਵੈ॥
ਜੈਸੇ ਚਕੋਰ ਸਸੀ ਤਨ ਨਿਰਖੇ, ਤਨ ਕੀ ਸੁਧਿ ਬਿਸਰਾਵੈ।
ਸਸਿ ਤਨ ਰਹਿਤ ਏਕ ਟਕ ਲਾਗੀ, ਤਬ ਸੀਤਲ ਰਸ ਪਾਵੈ॥
ਐਸੀ ਜੁਗਤ ਕਰੈ ਜੋ ਕੋਈ, ਤਬ ਸੋ ਭਗਤ ਕਹਾਵੈ।
ਕਹੈ ਕਬੀਰ ਸਤਗੁਰੂ ਕੀ ਮੂਰਤਿ, ਤੇਹਿ ਪ੍ਰਭੂ ਦਰਸ ਦਿਖਾਵੈ॥

(ਇਸ ਸ਼ਬਦ ਵਿਚ ਕੁਝ ਉਦਾਹਰਣਾਂ ਦੁਆਰਾ ਦੱਸਦੇ ਹਨ ਕਿ ਪ੍ਰਭੂ ਨਾਲ ਕਿਸ ਤਰ੍ਹਾਂ ਦੀ ਪ੍ਰੀਤ ਹੋਣੀ ਚਾਹੀਦੀ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਕੱਛੂ-ਕੁੰਮਾਂ ਆਪਣੇ ਬੱਚੇ ਜਾਂ ਆਂਡੇ ਖੁਸ਼ਕੀ ਵਿਚ ਉੱਚੀ ਥਾਂ ਦਿੰਦਾ ਹੈ ਪਰ ਆਪ ਪਾਣੀ ਵਿਚ ਰਹਿੰਦਾ ਹੈ। ਉਹ ਖ਼ੁਦ ਪਾਣੀ ਵਿਚ ਰਹਿੰਦਾ ਹੈ, ਪਰ ਧਿਆਨ ਹਮੇਸ਼ਾ ਬਾਹਰ ਪਏ ਆਂਡਿਆਂ ਵਿਚ ਰੱਖਦਾ ਹੈ। ਚਾਤ੍ਰਿਕ ਸੁਆਂਤ ਬੂੰਦ ਦੀ ਰਟ ਲਾਈ ਰੱਖਦਾ ਹੈ ਅਤੇ ਦਰਿਆ (ਸਲਿਤਾ) ਦੇ ਨੇੜੇ ਨਹੀਂ ਢੁਕਦਾ। ਉਹ ਦੀਨ ਦਿਆਲੂ ਅਤੇ ਹਿੱਤਕਾਰੀ ਪ੍ਰਭੂ ਉਹਨੂੰ ਸੁਆਂਤ ਬੂੰਦ ਭੇਜਦਾ ਹੈ। ਭੌਰੇ ਨੂੰ ਕੰਵਲ (ਕੁੰਜ) ਦੀ ਸੁਗੰਧੀ ਭਾਉਂਦੀ ਹੈ। ਰਾਤ ਪੈਣ ਉੱਤੇ ਕੰਵਲ ਬੰਦ ਹੋ ਜਾਂਦਾ ਹੈ ਅਤੇ ਭੌਰਾ ਵਿਚੇ ਬੰਦ ਹੋ ਕੇ ਮਰ ਜਾਂਦਾ ਹੈ। ਉਹ ਫੁੱਲ ਨੂੰ ਨਹੀਂ ਛੱਡਦਾ ਕਿਉਂਕਿ ਉਹਦੀ ਕੰਵਲ ਨਾਲ ਪ੍ਰੀਤ ਹੈ। ਚਕੋਰ ਬਿਨਾਂ ਆਪਣੇ ਤਨ ਦੀ ਪਰਵਾਹ ਕੀਤੇ ਇਕ ਟੱਕ ਚੰਦਰਮਾ ਵੱਲ ਦੇਖਦਾ ਹੈ ਕਿਉਂਕਿ ਇਸ ਨਾਲ ਉਹਦੇ ਅੰਦਰ ਠੰਢ ਪੈਂਦੀ ਹੈ। ਜੋ ਕੋਈ ਪ੍ਰਭੂ ਰੂਪੀ ਪ੍ਰੀਤਮ ਨਾਲ ਇਸ ਤਰ੍ਹਾਂ ਪ੍ਰੇਮ ਕਰਦਾ ਹੈ, ਉਹੀ ਉਹਦਾ ਸੱਚਾ ਭਗਤ ਕਹਾ ਸਕਦਾ ਹੈ। ਜਿਸ ਦੇ ਅੰਦਰ ਇਸ ਤਰ੍ਹਾਂ ਦਾ ਸੱਚਾ ਪਿਆਰ ਜਾਗ ਪੈਂਦਾ ਹੈ, ਉਹ ਪ੍ਰਭੂ ਸਤਿਗੁਰੂ ਦਾ ਰੂਪ ਧਾਰ ਕੇ ਉਹਨੂੰ ਦਰਸ਼ਨ ਦੇਣ ਲਈ ਆ ਜਾਂਦਾ ਹੈ।)

(79)

ਅਮੀ ਰਸ ਭੰਵਰਾ ਚਾਖਿ ਲੀਆ॥
ਜਾ ਕੇ ਘਟ ਮੇਂ ਪ੍ਰੇਮ ਪ੍ਰਗਾਸਾ, ਸੋ ਬਿਰਹਿਨ ਕਾਹੇ ਬਾਰੇ ਦੀਆ।
[1]ਅੰਤੇ ਨ ਜਾਏ ਅਪਨ ਘਟ ਖੋਜੈ, ਸੋ ਬਿਰਹਿਨ ਫ਼ਿਜ ਪਾਵੈ ਪੀਆ॥
[2]ਪਾਵ ਪਲਕ ਮੇਂ ਤਸਕਰ ਮਾਰੂੰ, ਗੁਰੂ ਅਪਨੇ ਕੋ ਸਾਖਿ ਦੀਆ।
ਕਹੈ ਕਬੀਰ ਸੁਨੋ ਭਾਈ ਸਾਧੋ, ਜੀਅਤੇ ਯਹ ਤਨ ਜੀਤਿ ਲੀਆ॥

(ਕਬੀਰ ਸ਼ਬਦਾਵਲੀ ਭਾਗ 3, ਪੰ. 16)

(80)

ਸਬਦ ਕੋ ਖੋਜਿ ਲੇ ਸ਼ਬਦ ਕੋ ਬੂਝਿ ਲੇ, ਸਬਦ ਹੀ ਸਬਦ ਤੂੰ ਚਲੋ ਭਾਈ॥
ਸਬਦ ਆਕਾਸ ਹੈ ਸਬਦ ਪਾਤਾਲ ਹੈ, ਸਬਦ ਤੇਂ ਪਿੰਡ ਬ੍ਰਹਮੰਡ ਛਾਈ॥
[3]ਸਬਦ ਬਯਨ ਬਸੈ ਸਬਦ ਸਰਵਨ ਬਸੈ, ਸਬਦ ਕੋ ਖਿਆਲ ਮੂਰਤਿ ਬਨਾਈ॥
ਸਬਦ ਹੀ ਬੇਦ ਹੈ ਸਬਦ ਹੀ ਨਾਦ ਹੈ, ਸਬਦ ਹੀ ਸਾਸਤ੍ਰ ਬਹੁ ਭਾਂਤਿ ਗਾਈ॥
ਸਬਦ ਹੀ ਜੰਤ੍ਰ ਹੈ ਸਬਦ ਹੀ ਮੰਤ੍ਰ ਹੈ, ਸਬਦ ਹੀ ਗੁਰੂ ਸਿਸ਼ ਕੋ ਸੁਨਾਈ॥
ਸਬਦ ਹੀ ਤੱਤ ਹੈ ਸਬਦ ਨਿਤੱਤ ਹੈ, ਸਬਦ ਆਕਾਰ ਨਿਰਾਕਾਰ ਭਾਈ॥
ਸਬਦ ਹੀ ਪੁਰਸ਼ ਹੈ ਸਬਦ ਹੀ ਨਾਰਿ ਹੈ, ਸਬਦ ਹੀ ਤੀਨ ਦੇਵਾ ਥਪਾਈ॥
ਸਬਦ ਹੀ ਦ੍ਰਿਸ਼ਟ ਅਦ੍ਰਿਸ਼ਟ ਓਂਕਾਰ ਹੈ, ਸਬਦ ਗੀ ਸਕਲ ਬ੍ਰਹਮੰਡ ਜਾਈ॥
ਕਹੈ ਕਬੀਰ ਤੈਂ ਸਬਦ ਕੋ ਪਰਖਿ ਲੇ, ਸਬਦ ਹੀ ਆਪ ਕਰਤਾਰ ਭਾਈ॥

(81)

ਕਹਰ[4] ਕੀ ਜਹਰ ਦਿਲ ਬੀਚ ਤੇਂ ਦੂਰ ਕਰ,
ਖੋਜ ਦਿਲ ਬੀਚ ਜਹਿ ਬਸਤ ਹੱਕਾ[5]।
ਖੂਬ ਮਹਿਬੂਬ ਹੈ ਖੂਬ ਵਹ ਯਾਰ ਹੈ,
ਕਰਨ ਕਾਰਨ ਜਹਾਂ ਸਬਦ ਪੱਕਾ।
ਖੜੇ ਦਰਦਵੰਦ ਦਰਵੇਸ ਦਰਗਾਹ ਮੇਂ,

---

1. ਅੰਤੇ= ਹੋਰ ਥਾਂ; ਜਿਸ ਨੂੰ ਅੰਦਰੋਂ ਪ੍ਰੀਤਮ ਮਿਲ ਜਾਂਦਾ ਹੈ; ਉਹ ਹੋਰ ਕਿਤੇ ਬਾਹਰ ਖੋਜਣ ਨਹੀਂ ਜਾਂਦੀ।

2. ਪਾਵ ਪਲਕ=ਅੱਖਾਂ ਦੇ ਫੇਰ ਵਿਚ; ਤਸਕਰ =ਡਾਕੂ; ਸਾਖਿ=ਸਿਖਿਆ; ਗੁਰੂ ਦੀ ਸਿੱਖਿਆ ਉਤੇ ਚੱਲ ਕੇ ਪੰਜ ਵਿਕਾਰ ਅੱਖ ਦੇ ਫੇਰ ਵਿਚ ਮਾਰੇ ਜਾਂਦੇ ਹਨ।

3. ਬਯਨ=ਬੋਲਣਾ; ਸਰਵਨ= ਸੁਣਨਾ। 4. ਜ਼ੁਲਮ; ਜ਼ਬਰ; ਅਤਿਆਚਾਰ 5. ਸਤਿ; ਰੱਬ ।

[1]ਖ਼ੈਰ ਐ ਮੇਹਰ ਮੌਜੂਦ ਮੱਕਾ।
[2]ਜਿਕਿਰ ਕਰ ਜਿਕਿਰ ਕਰ ਫਿਕਿਰ ਕੋ ਦੂਰ ਕਰ,
ਕਹੈ ਕਬੀਰ ਯਹ ਸਖੁਨ ਪੱਕਾ॥

(82)

ਕਾਠ ਕੇ ਬੀਚ ਮੇਂ ਅਗਿਨਿ ਜੈਸੇ, ਜੈਸੇ ਤਿਲ ਮੇਂ ਤੇਲ ਨਿਵਾਸ ਹੈ ਜੀ॥
ਦੂਧ ਕੇ ਬੀਚ ਮੇਂ ਘੀਵ ਜੈਸੇ, ਐਸੇ ਫੂਲ ਕੇ ਬੀਚ ਮੇਂ ਬਾਸ ਹੈ ਜੀ॥
ਕਬੀਰ ਕਹੈ ਘਟ ਕੋ ਜੋ ਮਥੈ, ਤਬ ਪਾਵੈ ਸਬਦ ਪ੍ਰਕਾਸ ਹੈ ਜੀ॥
[3]ਮਿਹਨਤ ਬਿਨਾ ਸਬ ਢੂੰਡ ਫਿਰੇ, ਯਹ ਬਾਤ ਸੇ ਲੋਗ ਨਿਰਾਸ ਹੈ ਜੀ॥

(83)

ਅਨਪ੍ਰਾਪਤ ਬਸਤੁ ਕੋ ਕਹਾ ਤਜੇ, ਪ੍ਰਾਪਤ ਤਜੈ ਸੋ ਤਿਆਗੀ ਹੈ॥
[4]ਅਸੀਲ ਤੁਰੰਗ ਕੋ ਕਹਾ ਫੇਰੇ, ਅਫਤਰ ਫੇਰੈ ਸੋ ਤੋ ਬਾਗੀ ਹੈ॥
[5]ਜਗ ਭਵ ਕਾ ਗਾਵਨਾ ਕਿਆ ਗਾਵੈ, ਅਨੁਭਵ ਗਾਵੈ ਸੋ ਰਾਗੀ ਹੈ॥
[6]ਬਨ ਗੇਹ ਕੀ ਬਾਸਨਾ ਨਾਸ ਕਰੈ, ਕਬੀਰ ਸੋਈ ਬੈਰਾਗੀ ਹੈ॥

(84)

ਰਾਮ ਗਤਿ ਪਾਰ ਨ ਪਾਵੈ ਕੋਈ॥
[7]ਚਿੰਤਾਮਣਿ ਪ੍ਰਭੁ ਨਿਕਟ ਛਾਡਿ ਕਰ, ਭ੍ਰਮਿ ਭ੍ਰਮਿ ਮਤਿ ਬੁਧਿ ਖੋਈ॥
ਤੀਰਥ ਬਰਤ ਜਪੈ ਤਪ ਕਰਿ, ਕਰਿ ਬਹੁਤ ਭਾਂਤਿ [8]ਹਰਿ ਸੋਧੈ।
[9]ਸਕਤਿ ਸੁਹਾਗ ਕਹੋ ਕਿਓਂ ਪਾਵੈ, ਅਛਤਾ ਕੰਤ ਬਿਰੋਧੈ॥
ਨਾਰੀ ਪੁਰਿਸ਼ ਬਸੈ ਇਕ ਸੰਗਾ, ਦਿਨ ਦਿਨ ਜਾਇ ਅਬੋਲੈ[10]।

---

1. ਉਸ ਪ੍ਰਭੂ ਦੀ ਦਇਆ-ਮਿਹਰ ਉਨ੍ਹਾਂ ਦੀ ਖ਼ਰਾਇਤ (ਭਿੱਛਿਆ) ਹੈ; ਉਹਦੀ ਦਰਗਾਹ ਦੀ ਹਜ਼ੂਰੀ ਹੀ ਉਨ੍ਹਾਂ ਦਾ ਅਸਲ ਮੱਕਾ ਹੈ 2. ਸੁਖਨ= ਬੋਲ; ਬਚਨ; ਸੱਚੀ ਜਾਂ ਪੱਕੀ ਗੱਲ ਇਹ ਹੈ ਕਿ ਚਿੰਤਾ ਛੱਡ ਕੇ ਸਿਮਰਨ ਕਰੋ, ਸਿਮਰਨ ਕਰੋ 3. ਲੋਕਾਂ ਨੂੰ ਅੰਦਰ ਬੈਠੇ ਰੱਬ ਦੀ ਪ੍ਰਾਪਤੀ ਵਿਚ ਨਿਰਾਸ਼ਾ ਇਸ ਲਈ ਹੁੰਦੀ ਹੈ ਕਿ ਉਹ ਉਹਦੀ ਖੋਜ ਵਿਚ ਮਿਹਨਤ ਨਹੀਂ ਕਰਦੇ 4. ਅਫਤਰ= ਅੱਥਰਾ; ਅਨਮੋੜ; ਤੁਰੰਗ = ਘੋੜਾ; ਬਾਗੀ= ਘੋੜ-ਸੁਆਰ। ਅਸਲ ਘੋੜ-ਸੁਆਰ ਉਹ ਹੈ, ਜਿਹੜਾ ਅੱਥਰੇ ਘੋੜੇ ਨੂੰ ਮੋੜ ਸਕੇ 5. ਅਸਲ ਰਾਗੀ ਉਹ ਹੈ ਜਿਹੜਾ ਦੂਜਿਆਂ ਦੇ ਅਨੁਭਵ ਦੀ ਥਾਂ, ਆਪਣੇ ਅਨੁਭਵ ਦੇ ਗੀਤ ਗਾਵੇ 6. ਗੇਹ=ਗ੍ਰਿਹਸਥ; ਜਿਹੜਾ ਬਨਵਾਸ ਅਤੇ ਗ੍ਰਿਹਸਥ ਦੋਹਾਂ ਦੀ ਚਾਹ ਤਿਆਗ ਦੇਵੇ, ਉਹੀ ਅਸਲ ਬੈਰਾਗੀ ਜਾਂ ਸੰਨਿਆਸੀ ਹੈ 7. ਸੱਭ ਇਛਾਵਾਂ ਪੂਰੀਆਂ ਕਰਨ ਵਾਲਾ ਪ੍ਰਭੂ ਅੰਦਰ ਵੱਸਦਾ ਹੈ ਪਰ ਲੋਕ ਉਹਨੂੰ ਥਾਂ-ਥਾਂ ਢੂੰਡਦੇ ਅਤੇ ਪਰੇਸ਼ਾਨ ਹੁੰਦੇ ਹਨ 8. ਹਰੀ ਦੀ ਖੋਜ ਕਰਦੇ ਹਨ 9. ਉਹ ਪ੍ਰੀਤਮ ਜੋਰਾਜਬਰੀ (ਸਕਤਿ) ਨਾਲ ਨਹੀਂ ਮਿਲਦਾ; ਜਿਹੜੀ ਨਾਰੀ ਪਤੀ ਦਾ ਵਿਰੋਧ ਕਰਦੀ ਹੈ (ਬਿਰੋਧੈ) ਉਹ ਜੋਰਾਜਬਰੀ ਉਸ ਨੂੰ ਕਿਵੇਂ ਵੱਸ ਕਰ ਸਕਦੀ ਹੈ? 10. ਉਨ੍ਹਾਂ ਦੀ ਆਪਸ ਵਿਚ ਗੱਲ-ਬਾਤ ਨਹੀਂ ਹੁੰਦੀ।

ਤਜਿ ਅਭਿਮਾਨ ਮਿਲੈ ਨਹੀਂ ਪੀਵ ਕੂੰ, ਢੂੰਡਤ ਬਨ ਬਨ ਡੋਲੈ॥
ਕਹੈ ਕਬੀਰ ਹਰਿ ਅਕਥ ਕਥਾ ਹੈ, ਬਿਰਲਾ ਕੋਈ ਜਾਨੈ॥
ਪ੍ਰੇਮ ਪ੍ਰੀਤਿ ਬੇਧੀ ਅੰਤਰ ਗਤਿ, ਕਹੂੰ ਕਾਹਿ ਕੌ ਮਾਨੈ॥

(85)

ਚਲਨ ਚਲਨ ਸਬ ਕੋ ਕਹਤ ਹੈ। ਨਾ ਜਾਨੋਂ ਬੈਕੁੰਠ ਕਹਾਂ ਹੈ॥
[1]ਜੋਜਨ ਏਕ ਪਰਮਿਤਿ ਨਹੀਂ ਜਾਨੈਂ। ਬਾਤਨ ਹੀ ਬੈਕੁੰਠ ਬਖਾਨੈਂ॥
ਜਬ ਲਗ ਹੈ ਬੈਕੁੰਠ ਕੀ ਆਸਾ। ਤਬ ਲਗ ਨਹੀਂ ਹਰਿ ਚਰਣ ਨਿਵਾਸਾ॥
ਕਹੈ ਸੁਨੈ ਕੈਸੇ ਪਤਿਆਈਏ। ਜਬ ਲਗ ਤਹਾਂ ਆਪ ਨਹਿੰ ਜਾਈਏ॥
ਕਹਿ ਕਬੀਰ ਯਹ ਕਹੀਏ ਕਾਹਿ। ਸਾਧ ਸੰਗਤਿ ਬੈਕੁੰਠਹਿ ਆਹਿ॥

(86)

ਭਲੈ ਨੀਂਦੌ, ਭਲੈ ਨੀਂਦੌ, ਭਲੈ ਨੀਂਦੌ, ਲੋਗ।
ਤਨ ਮਨ ਰਾਮ ਪਿਆਰੇ ਜੋਗ॥

ਮੈਂ ਬੌਰੀ ਮੇਰੇ ਰਾਮ ਭਰਤਾਰ। ਤਾ ਕਾਰਨਿ ਰਚਿ ਕਰੌਂ ਸਿੰਗਾਰ॥
ਜੈਸੇ ਧੁਬੀਆ ਰਜ ਮਲ ਧੋਵੈ। ਹਰਤ ਪਰਤ[2] ਸਬ ਨਿੰਦਕ ਖੋਵੈ॥
ਨਿੰਦਕ ਮੇਰੇ ਮਾਈ ਬਾਪ। ਜਨਮ ਜਨਮ ਕੇ ਕਾਟੈਂ ਪਾਪ॥
ਨਿੰਦਕ ਮੇਰੇ ਪ੍ਰਾਨ ਅਧਾਰ। ਬਿਨ ਬੇਗਾਰਿ[3] ਚਲਾਵੈਂ ਭਾਰ॥
ਕਹੈ ਕਬੀਰ ਨਿੰਦਕ ਬਲਿਹਾਰੀ। ਆਪ ਰਹੇ, ਜਨ ਪਾਰ ਉਤਾਰੀ॥

(ਕਬੀਰ ਗ੍ਰੰਥਾਵਲੀ, ਪੰ. 153)

(ਸੰਤਾਂ ਨੇ ਨਿੰਦਕਾਂ ਨੂੰ ਆਪਣੇ ਸੱਚੇ ਮਿੱਤਰ ਅਤੇ ਹਿਤੈਸ਼ੀ ਮੰਨਿਆ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਜਿਸ ਨੇ ਮੇਰੀ ਨਿੰਦਿਆ ਕਰਨੀ ਹੈ ਖ਼ੂਬ ਦਿਲ ਭਰ ਕੇ ਕਰੇ। ਲੋਕ ਮੈਨੂੰ ਬੌਰੀ ਜਾਂ ਸ਼ੁਦੈਣ ਕਹਿੰਦੇ ਹਨ ਤਾਂ ਕਹਿਣ ਪਰ ਮੇਰੇ ਅੰਦਰ ਉਹਦੇ ਮਿਲਣ ਦੀ ਏਨੀ ਤੜਪ ਹੈ ਕਿ ਮੈਂ ਉਹਦੀ ਖ਼ਾਤਰ ਕਈ ਤਰ੍ਹਾਂ ਦੇ ਹਾਰ-ਸ਼ਿੰਗਾਰ ਕਰਦੀ ਹਾਂ। ਜਿਸ ਤਰ੍ਹਾਂ ਧੋਬੀ ਰੇਹ, ਸੱਜੀ ਜਾਂ ਸਾਬਨ ਨਾਲ ਕਪੜੇ ਦੀ ਮੈਲ ਕੱਢਦਾ ਹੈ, ਉਸੇ ਤਰ੍ਹਾਂ ਨਿੰਦਕ ਦੀ ਨਿੰਦਿਆ ਮੇਰੀ ਪਾਪਾਂ ਦੀ ਮੈਲ ਉਤਾਰਦੀ ਹੈ, ਪਰ ਨਿੰਦਕ ਆਪਣਾ ਲੋਕ, ਪਰਲੋਕ, ਦੀਨ ਅਤੇ ਦੁਨੀਆ ਵਿਗਾੜ ਲੈਂਦਾ ਹੈ। ਨਿੰਦਕ ਮੈਨੂੰ ਮਾਤਾ-ਪਿਤਾ ਵਾਂਗ ਪਿਆਰਾ ਹੈ ਕਿਉਂਕਿ ਉਹ ਮੇਰੀਆਂ ਜਨਮਾਂ-ਜਨਮਾਂ

---

1. ਦੋ ਕੋਹ (ਜੋਜਨ) ਦੀ ਦੂਰੀ ਜਾਂ ਮਿਣਤੀ (ਪਰਮਿਤਿ) ਨਹੀਂ ਪਤਾ ਅਤੇ ਗੱਲਾਂ ਬੈਕੁੰਠ ਦੀਆਂ ਕਰਦੇ ਹਨ 2. ਲੋਕ-ਪਰਲੋਕ 3. ਬਿਨਾਂ ਮਜ਼ਦੂਰੀ ਦੇ ਭਾਰ ਢੋਂਦਾ ਹੈ।

ਦੀਆਂ ਮੈਲਾਂ ਕੱਟਦਾ ਹੈ। ਨਿੰਦਕ ਬਿਨਾਂ ਮਜ਼ਦੂਰੀ ਲੈਣ ਦੇ ਮੇਰੇ ਕਰਮਾਂ ਦਾ ਭਾਰ ਆਪਣੇ ਸਿਰ ਚੁੱਕਦਾ ਹੈ। ਮੈਂ ਨਿੰਦਕ ਦੇ ਬਲਿਹਾਰ ਜਾਂਦਾ ਹਾਂ। ਉਸ ਦੀ ਨਿੰਦਿਆ ਕਾਰਨ ਸੰਤ-ਜਨ ਪਾਰ ਹੋ ਜਾਂਦੇ ਹਨ, ਪਰ ਉਹ ਆਪ ਭਵ-ਸਾਗਰ ਵਿਚ ਹੀ ਗੋਤੇ ਖਾਂਦਾ ਰਹਿੰਦਾ ਹੈ।)

(87)

ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥
ਨਿੰਦਾ ਜਨ ਕਉ[1] ਖਰੀ ਪਿਆਰੀ। ਨਿੰਦਾ ਬਾਪੁ ਨਿੰਦਾ ਮਹਤਾਰੀ[2]॥
ਨਿੰਦਾ ਹੋਇ ਤਾ ਬੈਕੁੰਠਿ ਜਾਈਐ। ਨਾਮੁ ਪਦਾਰਥੁ ਮਨਹਿ ਬਸਾਈਐ॥
ਰਿਦੈ ਸੁਧ ਜਉ ਨਿੰਦਾ ਹੋਇ। ਹਮਰੇ ਕਪਰੇ ਨਿੰਦਕੁ ਧੋਇ॥
ਨਿੰਦਾ ਕਰੈ ਸੁ ਹਮਰਾ ਮੀਤੁ। ਨਿੰਦਕ ਮਾਹਿ ਹਮਾਰਾ ਚੀਤੁ॥
ਨਿੰਦਕੁ ਸੋ ਜੋ ਨਿੰਦਾ ਹੋਰੈ। ਹਮਰਾ ਜੀਵਨੁ ਨਿੰਦਕੁ ਲੋਰੈ॥
ਨਿੰਦਾ ਹਮਰੀ ਪ੍ਰੇਮ ਪਿਆਰੁ। ਨਿੰਦਾ ਹਮਰਾ ਕਰੈ ਉਧਾਰੁ॥
ਜਨ ਕਬੀਰ ਕਉ ਨਿੰਦਾ ਸਾਰੁ। ਨਿੰਦਕੁ ਡੂਬਾ ਹਮ ਉਤਰੇ ਪਾਰਿ॥

(ਆਦਿ ਗ੍ਰੰਥ, ਪੰ. 339)

(88)

ਐਸੇ ਮਨ ਲਾਈ ਲੈ [3]ਰਾਮ ਸਨਾਂ। ਕਪਟ ਭਗਤਿ ਕੀਜੈ [4]ਕੌਨ ਗੁਨਾਂ॥
ਜਿਉਂ ਮ੍ਰਿਗ ਨਾਦੈ ਬੇਧਿਓ ਆਇ। ਪਿੰਡ ਪਰੈ ਵਾਕੌਂ ਧਿਆਨ ਨ ਜਾਇ॥
ਜਿਉਂ ਜਲ ਮੀਨ ਹੇਤਿ ਕਰਿ ਜਾਨਿ। ਪ੍ਰਾਨ ਤਜੈ ਬਿਸਰੈ ਨਹੀਂ ਬਾਨਿ॥
[5]ਭ੍ਰਿੰਗੀ ਕੀਟ ਰਹੈ ਲੌ ਲਾਇ। ਹੋਇ ਲੈਲੀਨ ਭ੍ਰਿੰਗ ਹੋਇ ਜਾਇ॥
ਰਾਮ ਰਾਮ ਨਿਜ ਅੰਮ੍ਰਿਤ ਸਾਰ। ਸੁਮਿਰ ਸੁਮਿਰ ਜਨ ਉਤਰੇ ਪਾਰ॥
ਕਹੈ ਕਬੀਰ ਦਾਸਨਿ ਕੋ ਦਾਸ। ਅਬ ਨਹੀਂ ਛਾਡੌਂ ਚਰਨ ਨਿਵਾਸ॥

(ਕਬੀਰ ਗ੍ਰੰਥਾਵਲੀ, ਪੰ. 165)

(89)

ਲੋਕਾ ਮਤਿ ਕੇ ਭੋਰਾ[6] ਰੇ।
ਜੌ ਕਾਸੀ ਤਨ ਤਜੈ ਕਬੀਰਾ, ਤੌ ਰਾਮਹਿ ਕਹਾ ਨਿਹੋਰਾ[7] ਰੇ॥
ਤਬ ਹਮ ਵੈਸੇ ਅਬ ਹਮ ਐਸੇ, ਇਹੈ ਜਨਮ ਕਾ ਲਾਹਾ।

---

1. ਸੰਤਾਂ ਨੂੰ 2. ਮਾਤਾ 3. ਰਾਮ ਨਾਲ 4. ਕਪਟ ਦੀ ਭਗਤੀ ਦਾ ਕੋਈ ਲਾਭ ਨਹੀਂ 5. ਭ੍ਰਿੰਗੀ ਆਪਣਾ ਧਿਆਨ ਦੇ ਕੇ ਕੀੜੇ ਨੂੰ ਵੀ ਭ੍ਰਿੰਗੀ ਬਣਾ ਲੈਂਦਾ ਹੈ 6. ਭੋਲੇ ਲੋਕੋ 7. ਵਡਿਆਈ।

ਜਿਉਂ ਜਲ ਮੈਂ ਜਲ ਪੈਸਿ ਨ ਨਿਕਸੈ, ਯੂੰ ਢੁਰਿ ਮਿਲਿਆ ਜੁਲਾਹਾ॥
ਰਾਮ ਭਗਤਿ ਪਰਿ ਜਾਕੌ ਹਿਤ ਚਿਤ, ਤਾਕੌ ਅਚਰਜ ਕਾਹਾ।
ਗੁਰਪਰਸਾਦ ਸਾਧ ਕੀ ਸੰਗਤਿ, ਜਗ ਜੀਤੈ ਜਾਇ ਜੁਲਾਹਾ॥
ਕਹਤ ਕਬੀਰ ਸੁਨਹੁ ਰੇ ਸੰਤੌ, ਭ੍ਰਮਿ ਪਰੇ ਜਿਨਿ[1] ਕੋਈ।
ਜਸ-ਕਾਸੀ ਤਸ ਮਗਹਰ ਊਸਰ[2], ਹਿਰਦੇ ਰਾਮ ਸਤਿ ਹੋਈ॥

(ਕਬੀਰ ਗ੍ਰੰਥਾਵਲੀ, ਪੰ. 167)

(ਕੁਝ ਲੋਕ ਕਿਸੇ ਤੀਰਥ-ਸਥਾਨ ਉੱਤੇ ਪ੍ਰਾਣ ਤਜਣ ਨੂੰ ਮੁਕਤੀ ਦਾ ਸਾਧਨ ਸਮਝਦੇ ਹਨ। ਇਸ ਸ਼ਬਦ ਵਿਚ ਕਬੀਰ ਸਾਹਿਬ ਕਹਿੰਦੇ ਹਨ : ਭੋਲੇ ਲੋਕੋ, ਤੁਸੀਂ, ਵਿਚਾਰ ਕਰੋ ਕਿ ਜੇ ਕਬੀਰ ਕਾਂਸ਼ੀ ਵਿਚ ਚੋਲਾ ਤਿਆਗਣ ਨਾਲ ਰਾਮ ਨਾਲ ਮਿਲ ਜਾਵੇਗਾ ਤਾਂ ਇਸ ਵਿਚ ਵਡਿਆਈ ਕਾਂਸ਼ੀ ਦੀ ਹੋਈ, ਰਾਮ ਦੀ ਕੀ ਵਡਿਆਈ ਹੋਈ ? ਜੇ ਕਬੀਰ ਕਾਂਸ਼ੀ ਪ੍ਰਾਣ ਤਜਣ ਤੋਂ ਪਹਿਲੋਂ ਬੁਰਾ ਸੀ ਤਾਂ ਕਾਂਸ਼ੀ ਵਿਚ ਪ੍ਰਾਣ ਤਜਣ ਨਾਲ ਚੰਗਾ ਕਿਵੇਂ ਹੋ ਜਾਵੇਗਾ ? ਜਿਹੋ-ਜਿਹਾ ਕੋਈ ਜੀਵਨ-ਕਾਲ ਵਿਚ ਹੁੰਦਾ ਹੈ, ਮੌਤ ਤੋਂ ਬਾਅਦ ਵੈਸਾ ਹੀ ਰਹਿੰਦਾ ਹੈ। ਮੈਂ ਜੀਂਦੇ-ਜੀਅ ਇਸ ਤਰ੍ਹਾਂ ਢਲ ਕੇ ਪ੍ਰਭੂ ਵਿਚ ਸਮਾ ਗਿਆ ਹਾਂ, ਜਿਸ ਤਰ੍ਹਾਂ ਪਾਣੀ, ਪਾਣੀ ਵਿਚ ਮਿਲ ਜਾਂਦਾ ਹੈ। ਮੈਨੂੰ ਮਰਨ ਤੋਂ ਬਾਅਦ ਰਾਮ ਨਾਲ ਮਿਲਣ ਦਾ ਇੰਤਜ਼ਾਰ ਨਹੀਂ ਹੈ ਅਤੇ ਰਾਮ ਨਾਲ ਮਿਲਣ ਲਈ ਕਾਂਸ਼ੀ ਦੀ ਮੁਥਾਜੀ ਨਹੀਂ ਹੈ। ਜਿਸ ਦੇ ਹਿਰਦੇ ਵਿਚ ਰਾਮ ਦਾ ਪ੍ਰੇਮ ਸਮਾਇਆ ਹੋਇਆ ਹੈ, ਉਸ ਲਈ ਰਾਮ ਨੂੰ ਮਿਲਣਾ ਕੋਈ ਅਸਚਰਜ ਭਰੀ ਗੱਲ ਨਹੀਂ ਹੈ। ਨਿਮਾਣਾ ਜੁਲਾਹਾ ਹੋਣ ਦੇ ਬਾਵਜੂਦ ਮੈਂ ਸਤਿਗੁਰੂ ਦੀ ਦਇਆ ਅਤੇ ਸਾਧ-ਸੰਗਤ ਦੀ ਕਿਰਪਾ ਨਾਲ ਸੰਸਾਰ (ਜੀਵਨ) ਦੀ ਬਾਜ਼ੀ ਜਿੱਤ ਕੇ ਜਾ ਰਿਹਾ ਹਾਂ। ਤੁਸੀਂ ਐਸੇ ਭਰਮਾਂ ਵਿਚ ਨਾ ਪਵੋ, ਕਾਂਸ਼ੀ ਵਿਚ, ਮਗਹਰ ਵਿਚ ਅਤੇ ਉਜਾੜ ਵਿਚ ਕੋਈ ਫ਼ਰਕ ਨਹੀਂ। ਅਸਲ ਵਡਿਆਈ ਹਿਰਦੇ ਵਿਚ ਰਾਮ ਦੇ ਹੋਣ ਦੀ ਹੈ ਕਾਂਸ਼ੀ, ਮਗਹਰ ਜਾਂ ਉਜਾੜ ਵਿਚ ਪ੍ਰਾਣ ਤਿਆਗਣ ਨਾਲ ਕੋਈ ਫ਼ਰਕ ਨਹੀਂ ਪੈਂਦਾ।)

(90)

ਵੈ ਕਿਉਂ ਕਾਸੀ ਤਜੈਂ ਮੁਰਾਰੀ। ਤੇਰੀ ਸੇਵਾ ਚੋਰ ਭਏ ਬਨਵਾਰੀ॥
ਜੋਗੀ ਜਤੀ ਤਪੀ ਸੰਨਿਆਸੀ। ਮਠ ਦੇਵਲ ਬਸਿ ਪਰਸੈਂ ਕਾਸੀ॥
ਤੀਨ ਬਾਰ ਜੋ ਨਿਤ ਪ੍ਰਤਿ ਨਹਾਵੈਂ। ਕਾਇਆ ਭੀਤਰਿ ਖਬਰ ਨ ਪਾਵੈਂ॥
ਦੇਵਲ ਦੇਵਲ ਫੇਰੀ ਦੇਹੀ। ਨਾਂਵ ਨਿਰੰਜਨ ਕਬਹੂੰ ਨ ਲੇਹੀ॥
ਚਰਨ ਬਿਰਦ ਕਾਸੀ ਕੂ ਨ ਦੇਹੂੰ। ਕਹੈ ਕਬੀਰ ਭਲ ਨਰਕਹਿ ਜੈਹਿ॥

---

1. ਜਿਨਿ=ਨਾ; ਮਤੇ 2. ਉਜਾੜ।

(ਇਸ ਸ਼ਬਦ ਵਿਚ ਉਨ੍ਹਾਂ ਲੋਕਾਂ ਉੱਤੇ ਸੂਖਮ ਵਿਅੰਗ ਕੀਤਾ ਹੈ ਜਿਹੜੇ ਕਾਂਸ਼ੀ ਵਿਚ ਰਹਿਣ ਨੂੰ ਵੱਡਾ ਪੁੰਨ ਸਮਝਦੇ ਹਨ। ਕਬੀਰ ਸਾਹਿਬ ਕਹਿੰਦੇ ਹਨ : ਹੇ ਪ੍ਰਭੂ, ਜਿਹੜੇ ਤੇਰੀ ਸੱਚੀ ਭਗਤੀ ਅਤੇ ਸੱਚੀ ਸੇਵਾ ਦੇ ਚੋਰ ਹਨ, ਉਹ ਕਾਂਸ਼ੀ ਨੂੰ ਛੱਡ ਕੇ ਬਾਹਰ ਨਹੀਂ ਜਾਣਾ ਚਾਹੁੰਦੇ। ਜੋਗੀ, ਜਪੀ, ਤਪੀ ਅਤੇ ਸੰਨਿਆਸੀ ਕਾਂਸ਼ੀ ਵਿਚ ਦੇਵਤਿਆਂ ਦੀ ਪੂਜਾ ਦੇ ਅੱਡੇ ਬਣਾਈ ਬੈਠੇ ਹਨ। ਉਹ ਦਿਨ ਵਿਚ ਕਈ-ਕਈ ਵਾਰ ਇਸ਼ਨਾਨ ਕਰਦੇ ਹਨ, ਪਰ ਉਨ੍ਹਾਂ ਨੂੰ ਅੰਦਰੋਂ ਪਰਮਾਤਮਾ ਦਾ ਪ੍ਰਕਾਸ਼ ਦਿਖਾਈ ਨਹੀਂ ਦਿੰਦਾ। ਉਹ ਦੇਵੀ-ਦੇਵਤਿਆਂ ਨੂੰ ਇਕ ਮੰਦਰ 'ਚੋਂ ਦੂਜੇ ਅਤੇ ਦੂਜੇ 'ਚੋਂ ਤੀਜੇ ਵਿਚ ਲਿਜਾਂਦੇ ਹਨ, ਪਰ ਉਸ ਨਿਰੰਜਨ ਪ੍ਰਭੂ ਦਾ ਨਾਮ ਜਪਣ ਦੀ ਕੋਸ਼ਿਸ਼ ਨਹੀਂ ਕਰਦੇ। ਮੈਂ ਕਾਂਸ਼ੀ ਨੂੰ ਇਹ ਵਡਿਆਈ ਨਹੀਂ ਦਿਆਂਗਾ ਕਿ ਏਥੇ ਆਪਣੇ ਪ੍ਰਾਣ ਤਜਾਂ। ਲੋਕ ਕਹਿੰਦੇ ਹਨ ਕਿ ਕਾਂਸ਼ੀ ਤੋਂ ਬਾਹਰ ਜਾ ਕੇ ਚੋਲਾ ਤਿਆਗਣ ਨਾਲ ਮੈਂ ਨਰਕਾਂ ਦਾ ਵਾਸੀ ਹੋ ਜਾਵਾਂਗਾ। ਮੈਂ ਨਰਕਾਂ ਦਾ ਵਾਸੀ ਹੋਣ ਲਈ ਤਿਆਰ ਹਾਂ, ਪਰ ਇਹ ਮੰਨਣ ਲਈ ਤਿਆਰ ਨਹੀਂ ਕਿ ਸਿਰਫ਼ ਕਾਂਸ਼ੀ ਵਿਚ ਮਰਨ ਨਾਲ ਹੀ ਕੋਈ ਪ੍ਰਭੂ ਨਾਲ ਮਿਲਾਪ ਕਰ ਲਵੇਗਾ। ਪ੍ਰਭੂ ਜਾਂ ਮੁਕਤੀ ਦੀ ਪ੍ਰਾਪਤੀ ਕੇਵਲ ਰਾਮ ਨਾਮ ਨਾਲ ਲਿਵ ਲਾਇਆਂ ਹੀ ਹੁੰਦੀ ਹੈ।)

(91)

[1]ਐਸੀ ਆਰਤੀ ਤ੍ਰਿਭੁਵਨ ਤਾਰੈ। ਤੇਜ ਪੁੰਜ ਤਹਾਂ ਪ੍ਰਾਨ ਉਤਾਰੈ॥
ਪਾਤੀ ਪੰਚ ਪਹੁਪ ਕਰਿ ਪੂਜਾ। ਦੇਵ ਨਿਰੰਜਨ ਔਰ ਨ ਦੂਜਾ॥
ਤਨ ਮਨ ਸੀਸ ਸਮਰਪਨ ਕੀਨ੍ਹਾ। ਪ੍ਰਗਟ ਜੋਤਿ ਤਹਾਂ ਆਤਮ ਲੀਨ੍ਹਾ॥
ਦੀਪਕ ਗਿਆਨ ਸ਼ਬਦ ਧੁਨਿ ਘੰਟਾ। ਪਰਮ ਪੁਰਿਸ਼ ਤਹਾਂ ਦੇਵ ਅਨੰਤਾ॥
ਪਰਮ ਪ੍ਰਕਾਸ਼ ਸਕਲ ਉਜਿਆਰਾ। ਕਹੈਂ ਕਬੀਰ ਮੈਂ ਦਾਸ ਤੁਮ੍ਹਾਰਾ॥
(ਕਬੀਰ ਗ੍ਰੰਥਾਵਲੀ, ਪੰ. 168)

(92)

ਅਬ ਮੈਂ ਪਾਇਬੌ ਰੇ, ਪਾਇਬੌ ਬ੍ਰਹਮ ਗਿਆਨ।
ਸਹਜ ਸਮਾਧੇਂ ਸੁਖ ਮੈਂ ਰਹਿਬੌ, [2]ਕੋਟਿ ਕਲਪ ਬਿਸਰਾਮ॥
ਗੁਰ ਕਿਰਪਾਲ ਕਿਰਪਾ ਜਬ ਕੀਨ੍ਹੀਂ, [3]ਹਿਰਦੈ ਕੰਵਲ ਬਿਗਾਸਾ॥
ਭਾਗਾ ਭ੍ਰਮ ਦਸੌਂ ਦਿਸਿ ਸੂਝਿਆ, ਪਰਮ ਜੋਤਿ ਪਰਕਾਸਾ॥

---

1. ਤੇਜ ਪੁੰਜ=ਤੇਜ ਦਾ ਭੰਡਾਰ; ਪ੍ਰਾਨ ਉਤਾਰੈ=ਪ੍ਰਾਣ ਦੇ ਦੇਵੇ; ਅਸਲ ਆਰਤੀ ਇਹ ਹੈ ਕਿ ਉਸ ਪ੍ਰਕਾਸ਼ਵਾਨ ਪ੍ਰਭੂ ਦੇ ਅੱਗੇ ਆਪਣੇ ਆਪ ਨੂੰ ਭੇਟ ਕਰ ਦੇਵੇ 2. ਕਲਪ= ਚਾਰ ਚੌਂਕੜੀ ਜੁਗ ਦਾ ਇਕ ਕਲਪ ਹੁੰਦਾ ਹੈ। ਕੋਟਿ ਕਲਪ ਬਿਸਰਾਮ ਤੋਂ ਭਾਵ ਅਨੰਤ ਕਾਲ ਜਾਂ ਸਦਾ ਦੀ ਮੁਕਤੀ ਦਾ ਹੈ 3. ਹਿਰਦੇ ਕੰਵਲ ਸਿੱਧਾ ਹੋ ਗਿਆ। ਆਤਮਾ ਅੱਖਾਂ ਪਿੱਛੇ ਇਕਾਗਰ ਹੋ ਗਈ ਤੇ ਮਨ ਦੀ ਬਿਰਤੀ ਅੰਦਰ ਅਤੇ ਉਪਰ ਵੱਲ ਹੋ ਗਈ।

